ੴ

# ਆਦਿ ਬੀੜ ਬਾਰੇ

ਕਰਤਾ :

**ਪ੍ਰੋ.ਫੈਸਰ ਸਾਹਿਬ ਸਿੰਘ**

ਡੀ.ਲਿਟ.



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

# ਤਤਕਰਾ

# ਭੂਮਿਕਾ

## 'ਆਦਿ ਬੀੜ ਬਾਰੇ' ਪੁਸਤਕ ਕਿਉਂ ਲਿਖਣੀ ਪਈ ?

ਇਕ ਦਿਨ ਖ਼ਾਲਸਾ ਕਾਲਜ ਦੇ ਸਟਾਫ਼-ਰੂਮ ਦੇ ਸਾਹਮਣੇ ਬਰਾਂਡੇ ਵਿਚ ਬੈਠਿਆਂ ਇਕ ਪ੍ਰੋਫ਼ੈਸਰ ਸਾਹਿਬ ਨੇ ਮੈਨੂੰ ਕਿਹਾ—ਮੈਂ ਪੁਸਤਕ *ਕੁਝ ਹੋਰ ਧਾਰਮਕ ਲੇਖ*[1] ਦੇ ਪਹਿਲੇ ਤਿੰਨ ਲੇਖ ਪੜ੍ਹੇ ਹਨ। ਉਹਨਾਂ ਤੋਂ ਵੱਧ ਤੋਂ ਵੱਧ ਇਹੀ ਨਿਸ਼ਚਾ ਬਣ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਕੋਲ ਗੁਰੂ ਨਾਨਕ ਸਾਹਿਬ ਦੀ ਥੋੜੀ ਕੁ ਬਾਣੀ ਮੌਜੂਦ ਸੀ। ਇਹ ਨਹੀਂ ਮੰਨਿਆ ਜਾ ਸਕਦਾ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਹੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ।

ਕਈ ਹੋਰ ਸੱਜਣ ਭੀ ਮੇਰੇ ਉਹ ਤਿੰਨੇ ਲੇਖ ਪੜ੍ਹ ਕੇ ਇਸੇ ਹੀ ਖ਼ਿਆਲ ਦੇ ਬਣ ਸਕਦੇ ਸਨ। ਉਹਨਾਂ ਨੂੰ ਭੀ ਇਹੀ ਨਿਸ਼ਚਾ ਹੋ ਸਕਦਾ ਸੀ ਕਿ ਸਾਰੀ ਹੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ। ਸੋ ਇਸ-ਗੁੰਝਲ ਨੂੰ ਹੱਲ ਕਰਨ ਵਾਸਤੇ ਮੈਂ ਸੰਨ ੧੯੪੯ ਵਿਚ ਗੁਰੂ ਨਾਨਕ ਦੇਵ ਜੀ ਦੀ ਅਤੇ ਗੁਰੂ ਅਮਰਦਾਸ ਜੀ ਦੀ ਸਾਰੀ ਹੀ ਬਾਣੀ ਦਾ ਟਾਕਰਾ ਕਰ ਕੇ ਇਹ ਕਿਤਾਬ *ਆਦਿ ਬੀੜ ਬਾਰੇ* ਲਿਖੀ।

## ਇਸ ਵਿਚ ਕਈ ਹੋਰ ਵਿਚਾਰਾਂ ਭੀ

ਪੁਰਾਣੇ ਇਤਿਹਾਸਕਾਰ ਜਿਥੇ ਇਹ ਖ਼ਿਆਲ ਦੇ ਰਹੇ ਸਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਨੇ ਹੀ ਇਕੱਠੀ ਕੀਤੀ ਸੀ, ਉਥੇ ਇਹ ਭੀ ਲਿਖ ਰਹੇ ਸਨ ਕਿ 'ਆਦਿ ਬੀੜ' ਦਾ ਪਹਿਲਾ ਉਤਾਰਾ ਭਾਈ ਬੰਨੋ ਨੇ ੧੨ ਲਿਖਾਰੀ ਲਾ ਕੇ ਆਪਣੇ ਪਿੰਡ ਮਾਂਗਟ ਦੇ ਰਸਤੇ ਵਿਚ ਤਦੋਂ ਕਰਾਇਆ, ਜਦੋਂ ਗੁਰੂ ਅਰਜਨ ਸਾਹਿਬ ਨੇ ਉਸ ਨੂੰ 'ਆਦਿ ਬੀੜ' ਦੀ ਜਿਲਦ ਬੰਨ੍ਹਾਣ ਲਈ ਲਾਹੌਰ ਭੇਜਿਆ ਸੀ ਤੇ ਸਤਿਗੁਰੂ ਜੀ ਦੀ ਆਗਿਆ ਲੈ ਕੇ ਭਾਈ ਬੰਨੋ 'ਬੀੜ' ਆਪਣੇ ਪਿੰਡ ਲੈ ਗਿਆ ਸੀ। ਪੁਰਾਣੇ ਇਤਿਹਾਸਕਾਰ

੧. ਹੁਣ ਇਸ ਪੁਸਤਕ ਦਾ ਨਾਂ *ਗੁਰਬਾਣੀ ਤੇ ਇਤਿਹਾਸ ਬਾਰੇ* ਹੈ।

ਇਹ ਭੀ ਲਿਖ ਗਏ ਹਨ ਕਿ ਭਾਈ ਬੰਨੋ ਵਾਲੀ 'ਬੀੜ' ਵਿਚ ਜਿਹੜੀਆਂ ਵਾਧੂ ਨਕਲੀ ਬਾਣੀਆਂ ਮਿਲਦੀਆਂ ਹਨ, ਇਹ ਭੀ ਤਦੋਂ ਹੀ ਪਾਈਆਂ ਗਈਆਂ ਸਨ।

ਪਰ ਖੋਜ ਦੀ ਕਸਵੱਟੀ 'ਤੇ ਇਹ ਖ਼ਿਆਲ ਪੂਰਾ ਨਹੀਂ ਉਤਰਦਾ। ਇਸ ਉਤੇ ਭੀ ਖੁਲ੍ਹੀ ਵਿਚਾਰ ਲਿਖਣ ਦੀ ਲੋੜ ਪੈ ਗਈ ਹੈ। ਵਾਧੂ ਨਕਲੀ ਬਾਣੀਆਂ ਬਾਰੇ ਭੀ ਪੜਤਾਲ ਕਰਨੀ ਜ਼ਰੂਰੀ ਹੋ ਗਈ। ਇਸੇ ਸਿਲਸਿਲੇ ਵਿਚ ਹੀ *ਭਾਈ ਬਾਲੇ ਵਾਲੀ ਜਨਮਸਾਖੀ* ਅਤੇ *ਪੁਰਾਤਨ ਜਨਮਸਾਖੀ* ਉਤੇ ਵਿਚਾਰ ਕਰਨੀ ਪੈ ਗਈ।

## ਪਾਠਕਾਂ ਪਾਸੋਂ ਖਿਮਾ

ਮੈਂ ਆਪਣੇ ਪਾਠਕਾਂ ਪਾਸੋਂ ਖਿਮਾ ਮੰਗਦਾ ਹਾਂ ਕਿ ਇਸ ਤਰ੍ਹਾਂ ਪੁਸਤਕ ਦਾ ਆਕਾਰ ਬਹੁਤ ਵੱਧ ਗਿਆ ਹੈ, ਪਰ ਇਸ ਸਾਰੀ ਵਿਚਾਰ ਨੂੰ ਅਧੂਰੀ ਰੱਖਿਆਂ ਭੀ ਦੂਸ਼ਣ ਆਉਂਦਾ ਸੀ। ਖੋਜੀ ਪਾਠਕ ਦੀ ਤਸੱਲੀ ਹਰੇਕ ਪਹਿਲੂ ਤੋਂ ਹੋਣੀ ਚਾਹੀਦੀ ਹੈ।

## ਛਪਾਈ ਵਿਚ ਲੰਮੀ ਢਿੱਲ

ਇਹ ਪੁਸਤਕ ੧੯੪੯-੫੦ ਵਿਚ ਲਿਖ ਕੇ ਇਸ ਦੀ ਸੁਧਾਈ ਭੀ ਅਪ੍ਰੈਲ ੧੯੫੧ ਵਿਚ ਕਰ ਦਿਤੀ ਗਈ। ਸੰਨ ੧੯੫੩-੫੪ ਵਿਚ ਇਸ ਵਿਚੋਂ ਕੁਝ ਲੇਖ ਭੀ 'ਪੰਜਾਬੀ ਦੁਨੀਆ' ਮਾਸਕ-ਪੱਤਰ ਵਿਚ ਛਪਵਾਏ ਗਏ, ਪਰ ਫਿਰ ਭੀ ਪੁਸਤਕ ਛਾਪਣ ਦੇ ਰਾਹ ਵਿਚ ਰੁਕਾਵਟਾਂ ਪੈਂਦੀਆਂ ਹੀ ਰਹੀਆਂ।

## ਪੁਰਾਤਨ ਜਨਮ-ਸਾਖੀ ਕਿਵੇਂ

ਖ਼ਾਲਸਾ ਕਾਲਜ, ਅੰਮ੍ਰਿਤਸਰ ਨੇ ਪਹਿਲਾਂ ਪਹਿਲ ਸੰਨ ੧੯੫੦ ਵਿਚ ਐਮ.ਏ. ਪੰਜਾਬੀ ਦੀ ਜਮਾਤ ਜਾਰੀ ਕੀਤੀ। ਮੈਂ ਤਦੋਂ ਅਜੇ ਉਸ ਕਾਲਜ ਵਿਚ ਹੀ ਗੁਰਬਾਣੀ ਤੇ ਪੰਜਾਬੀ ਪੜ੍ਹਾ ਰਿਹਾ ਸਾਂ। ਐਮ.ਏ. ਜਮਾਤ ਨੂੰ *ਗੁਰਬਾਣੀ ਵਿਆਕਰਣ* ਅਤੇ *ਪੁਰਾਤਨ ਜਨਮਸਾਖੀ* ਪੜ੍ਹਾਣ ਦੀ ਜ਼ਿੰਮੇਵਾਰੀ ਮੈਨੂੰ ਮਿਲੀ। ਭਾਈ ਬੰਨੋ ਵਾਲੀ 'ਬੀੜ' ਵਿਚ ਫ਼ਾਲਤੂ ਨਕਲੀ ਬਾਣੀਆਂ ਇਸ ਜਨਮਸਾਖੀ ਵਿਚ ਭੀ ਲੱਭ ਪਈਆਂ। ਇਸ ਤਰ੍ਹਾਂ ਹੋਰ ਖੋਜ ਕਰਨੀ ਪੈ ਗਈ, ਤੇ ਇਸ ਖੋਜ ਦੇ ਕਈ ਲੇਖ 'ਪੰਜਾਬੀ ਦੁਨੀਆ' ਵਿਚ ਸੰਨ ੧੯੫੧ ਵਿਚ ਛਪਾਏ ਗਏ।

## ਮੇਰੀ ਬੇਥਵ੍ਹੀ ਰਿਹਾਇਸ਼

ਮੈਂ ੧੨ ਅਕਤੂਬਰ, ਸੰਨ ੧੯੫੨ ਨੂੰ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਰਿਟਾਇਰ ਹੋਇਆ। ੧੫ ਮਈ, ਸੰਨ ੧੯੬੨ ਤਕ ਮੈਂ ਸ਼ਹੀਦ ਸਿਖ ਮਿਸ਼ਨਰੀ ਕਾਲਜ ਵਿਚ ਪ੍ਰਿੰਸੀਪਲ ਦੀ ਡਿਊਟੀ 'ਤੇ ਲੱਗਾ ਰਿਹਾ। ਮੇਰੇ ਸਭ ਤੋਂ ਛੋਟੇ ਲੜਕੇ ਡਾਕਟਰ ਦਲਜੀਤ ਸਿੰਘ ਦੀ ਤਬਦੀਲੀ ਅੰਮ੍ਰਿਤਸਰ ਤੋਂ ਸਿੱਧਵਾਂ ਬੇਟ ਜ਼ਿਲਾ ਲੁਧਿਆਣਾ ਵਿਚ ਹੋ ਗਈ। ਮੈਂ ਭੀ ਨੌਕਰੀ ਛੱਡ ਕੇ ਉਥੇ ਹੀ ਚਲਾ ਗਿਆ। ੧੫ ਮਈ, ਸੰਨ ੧੯੬੪ ਨੂੰ ਡਾਕਟਰ ਦਲਜੀਤ ਸਿੰਘ ਸਿੱਧਵਾਂ ਬੇਟ ਤੋਂ ਤਬਦੀਲ ਹੋ ਕੇ ਫਿਰ ਅੰਮ੍ਰਿਤਸਰ ਆ ਗਿਆ। ਅੰਮ੍ਰਿਤਸਰ ਦਲਜੀਤ ਸਿੰਘ ਅਪ੍ਰੈਲ ੧੯੬੮ ਤਕ ਰਿਹਾ—ਪਹਿਲੇ ੩ ਸਾਲ ਅਸਾਂ ਰਿਹਾਇਸ਼ ਰੱਖੀ ਰਜ਼ਾ ਵਾਲੇ ਖੂਹ, ਤੇ ਇਕ ਸਾਲ ਅਸੀ ਰਹੇ ੯-ਹੁਕਮ ਸਿੰਘ ਰੋਡ 'ਤੇ। ਦਲਜੀਤ ਸਿੰਘ ਅੰਮ੍ਰਿਤਸਰ ਤੋਂ ਤਬਦੀਲ ਹੋ ਕੇ ਪਟਿਆਲੇ ਆ ਗਿਆ। ਇਸ ਨੂੰ ਮਿਲਿਆ ਇਥੇ ਕੁਆਟਰ ਨੰਬਰ E. ੧੩। ਮਈ ੧੯੬੯ ਵਿਚ ਦਲਜੀਤ ਸਿੰਘ Asst. Prof. ਬਣ ਗਿਆ, ਤੇ ਕੁਆਟਰ ਛੱਡਣਾ ਪੈ ਗਿਆ।

ਹੁਣ ਹਾਂ ਅਸੀਂ ੪੯੪-ਅਜੀਤ ਨਗਰ, ਨਵੇਂ ਪਟਿਆਲੇ ਵਿਚ।

## ਧੰਨਵਾਦ

'ਸਿੰਘ ਬ੍ਰਦਰਜ਼' ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਨੇ ਹੁਣ ਹਿੰਮਤ ਕੀਤੀ ਹੈ ਇਹ ਕਿਤਾਬ ਛਾਪਣ ਦੀ। ਤੇ ਇਸ ਤਰ੍ਹਾਂ ਮੇਰੀ ਚਿਰ ਦੀ ਕੀਤੀ ਮਿਹਨਤ ਹੁਣ ਪਾਠਕਾਂ ਦੇ ਹੱਥਾਂ ਵਿਚ ਆਈ ਹੈ।

*ਦਾਸ*

**ਸਾਹਿਬ ਸਿੰਘ**

C/o ਡਾ: ਦਲਜੀਤ ਸਿੰਘ M.S.

Asst. Professor

੪੯੪, ਅਜੀਤ ਨਗਰ,

ਨਵਾਂ ਪਟਿਆਲਾ।

ੴ ਸਤਿਗੁਰਪ੍ਰਸਾਦਿ ॥

# ਆਦਿ ਬੀੜ ਬਾਰੇ

## ੧

## ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਤਿਆਰੀ

ਇਸ ਲੇਖ ਦੀ ਖੋਜ ਵਾਸਤੇ ਸਾਨੂੰ ਹੇਠ-ਲਿਖੇ ਪੁਰਾਣੇ ਸਿੱਖ-ਇਤਿਹਾਸ ਦਾ ਆਸਰਾ ਲੈਣਾ ਪਵੇਗਾ :

੧. *ਗੁਰ ਪ੍ਰਤਾਪ ਸੂਰਜ* ਕ੍ਰਿਤ ਕਵੀ ਸੰਤੋਖ ਸਿੰਘ ਜੀ।

੨. *ਗੁਰਬਿਲਾਸ ਛੇਵੀਂ ਪਾਤਿਸ਼ਾਹੀ।*

੩. *ਤਵਾਰੀਖ਼ ਗੁਰੂ ਖ਼ਾਲਸਾ* ਕ੍ਰਿਤ ਗਿਆਨੀ ਗਿਆਨ ਸਿੰਘ ਜੀ।

ਪਹਿਲੀਆਂ ਦੋ ਪੁਸਤਕਾਂ ਕਵਿਤਾ ਵਿਚ ਹਨ, ਤੇ ਤੀਜੀ ਵਾਰਤਕ ਵਿਚ।

ਇਹ ਤ੍ਰੈਵੇ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਕਿਸੇ ਭੀ ਗੁਰ-ਵਿਅਕਤੀ ਨੇ ਆਪਣੀ ਬਾਣੀ ਆਪਣੀ ਹੱਥੀਂ ਲਿਖ ਕੇ ਨਹੀਂ ਸਾਂਭ ਰੱਖੀ ਸੀ। ਸਾਰੀ ਬਾਣੀ ਇਕੋ ਥਾਂ ਇਕੱਠੀ ਕਰਨ ਦਾ ਖ਼ਿਆਲ ਪਹਿਲਾਂ-ਪਹਿਲ ਗੁਰੂ ਅਰਜਨ ਸਾਹਿਬ ਨੂੰ ਹੀ ਆਇਆ ਸੀ। ਉਹਨਾਂ ਥਾਂ ਥਾਂ ਸਿੱਖਾਂ ਨੂੰ ਹੁਕਮਨਾਮੇ ਭੇਜੇ ਕਿ ਜਿਸ ਜਿਸ ਸਿੱਖ ਪਾਸ ਕਿਸੇ ਭੀ ਸਤਿਗੁਰੂ ਜੀ ਦਾ ਕੋਈ ਸ਼ਬਦ ਹੈ ਉਹ ਸਾਨੂੰ ਲਿਖਾ ਦੇਵੇ। ਇਸ ਤਰ੍ਹਾਂ ਕਈ ਸਾਲਾਂ ਵਿਚ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਇਕੱਠੀ ਹੋਈ ਸੀ।

### ਸੂਰਜ ਪ੍ਰਕਾਸ਼

ਇਸ ਬਾਰੇ *ਸੂਰਜ ਪ੍ਰਕਾਸ਼* ਵਿਚ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :

ਇਕ ਦਿਨ ਬੈਠੇ ਗੁਰੂ ਜੀ, ਬਹੁ ਸਭਾ ਲਗਾਏ।
ਉਪਦੇਸ਼ਤ ਸਤਿ ਨਾਮ ਕੋ, ਚਖ ਕਰੁਨਾ ਛਾਏ।੬।
ਇਕ ਸਿੱਖ ਬੋਲਯੋ ਜੋਰਿ ਕਰ, "ਗੁਰ ਜੀ, ਸੁਨਿ ਲੀਜੈ।
ਪ੍ਰਿਥੀਆ ਆਦਿਕ ਅਪਰ ਬਹੁ, ਤਿਨ ਕਰਮ ਲਖੀਜੈ।
ਆਪ ਬਨਾਵਤ ਸ਼ਬਦ ਕੋ, ਨਿਜ ਬੁਧਿ ਅਨੁਸਾਰੀ।
ਸ੍ਰੀ ਨਾਨਕ ਕੋ ਨਾਮ ਸ਼ੁਭ, ਧਰਿ ਦੇਤ ਮਝਾਰੀ।੭।
ਕੋਈ ਸਕਹਿ ਪਛਾਨਿ ਕਰਿ, ਕੋ ਸਕਹਿ ਨ ਜਾਨੀ।
ਅਲਪ-ਮਤੀ, ਆਸ਼ੇ ਗੁਰੂ, ਕਿਮ ਸਕਹਿ ਬਖਾਨੀ।
ਰਲਿ ਜੈ ਹੈਂ ਇਮ ਸਕਲ ਹੀ, ਗੁਰਮਤਿ ਬਿਗਰੈ ਹੈ।
ਕੋ ਕਿਸ ਬਿਧਿ, ਕੋ ਕਿਸੁ ਬਿਧਿ, ਬਾਣੀ ਉਚਰੈ ਹੈ।੮।
ਕਰਹੁ ਜਤਨ ਅਸ ਮਿਲੈ ਨਹਿ, ਸੁੰਦਰ ਗੁਰਬਾਨੀ"।
ਸੁਣਿ ਇਕ ਸਿੱਖ ਬੋਲਯੋ ਬਹੁਰ, "ਦਿਹੁ ਸੰਸੈ ਹਾਨੀ।
ਬਾਣੀ ਕੱਚੀ ਗੁਰ ਬਿਨਾ—ਗੁਰ ਅਮਰ ਬਖਾਨੀ।
ਕਿਮ ਸਮਝਹਿ ਸਿੱਖ ਤਿਸੀ ਕੋ, ਸੁਨਿ ਪਠਹਿ ਸੁਜਾਨੀ"।੯।

ਕਵੀ ਸੰਤੋਖ ਸਿੰਘ ਜੀ ਅਨੁਸਾਰ, ਇਹਨਾਂ ਦੋਹਾਂ ਸਿੱਖਾਂ ਤੋਂ ਇਹ ਗੱਲ ਸੁਣ ਕੇ ਗੁਰੂ ਅਰਜਨ ਸਾਹਿਬ ਜੀ :

........ਲਗੈ ਬਿਚਾਰਨੇ, "ਜੱਗ ਕੀ ਕਲਯਾਨਾ।
ਪਿਖੀ ਭਵਿੱਖਤ ਬਾਰਤਾ, —ਹਮ ਹੁਇ ਦਸ ਬਾਨਾ।
ਪਾਛੇ ਸਿੱਖੀ ਕਿਮ ਰਹੈ, ਕਿਹ ਟੇਕਹਿੰ ਮਾਥਾ।
ਸ਼ਬਦ ਨਿਰਾਲੇ ਕਿਮ ਰਹੈਂ, ਮਿਲਹਿੰ ਨ ਕਿਹ ਸਾਥਾ"।੧੫।
ਇਮ ਬਿਚਾਰ ਬੋਲੇ ਗੁਰੂ, "ਤਟ ਨਦੀ ਬਿਪਾਸਾ।
ਨਗਰੀ ਗੋਇੰਦਵਾਲ ਹੈ ਸ੍ਰੀ ਸਤਿਗੁਰ ਬਾਸਾ।
ਤਿਸ ਮਹਿ ਮੋਹਨ ਅਬ ਬਸਹਿ, ਬਡ ਮਸਤ ਸੁਭਾਊ।
ਬਾਣੀ ਚਹੁੰ ਪਾਤਿਸ਼ਾਹ ਕੀ, ਕੀਨਸਿ ਇਕ ਥਾਊ।੧੬।
ਬਡੋ ਪੁੱਤ੍ਰ ਗੁਰ ਅਮਰ ਕੋ, ਕਿਸ ਕਾਣ ਨ ਠਾਨੈ।
ਸਕਲ ਸ਼ਬਦ ਤਿਸ ਪਾਸ ਤੇ, ਕੋ ਕਿਸ ਬਿਧਿ ਆਨੈ।
ਕੋ ਉਪਾਇ ਕਰਿ ਪਾਇ ਹਮ, ਸਗਰੀ ਗੁਰਬਾਣੀ।
ਬੀੜ ਕਰਹਿ ਪੁਨ ਏਕ ਥਲ, ਹਿਤ ਜਗ ਕਲਯਾਣੀ।੧੬।

ਬਾਬਾ ਮੋਹਨ ਜੀ ਤੋਂ ਗੁਰਬਾਣੀ ਦੀਆਂ ਉਹ ਸੰਚੀਆਂ ਲੈਣ ਵਾਸਤੇ

ਪਹਿਲਾਂ ਭਾਈ ਗੁਰਦਾਸ ਜੀ ਗਏ, ਫਿਰ ਬਾਬਾ ਬੁੱਢਾ ਜੀ ਗਏ, ਪਰ ਕਿਸੇ ਨੂੰ ਭੀ ਸਫਲਤਾ ਨਾ ਹੋਈ, ਕਿਉਂਕਿ ਬਾਬਾ ਮੋਹਨ ਜੀ ਆਪਣੇ ਚੁਬਾਰੇ ਵਿਚ ਪਦਮਾਸਨ ਲਾ ਕੇ ਸਮਾਧੀ ਵਿਚ ਬੈਠੇ ਹੋਏ ਸਨ। ਬਾਬਾ ਬੁੱਢਾ ਜੀ ਤਾਂ ਚੁਬਾਰੇ ਦੇ ਬੂਹੇ ਦੀ ਚੂਥੀ ਪੁੱਟ ਕੇ ਭੀ ਅੰਦਰ ਜਾ ਵੜੇ ਸਨ :

**ਸ੍ਰੀ ਮੋਹਨ ਬੈਠੇ ਜਹਾਂ, ਪਦਮਾਸਨ ਧਾਰੀ।**
**ਲਗੀ ਸਮਾਧਿ ਅਖੰਡ ਰਸ, ਨਹਿ ਦੇਹ ਸੰਭਾਰੀ।**
**ਕਾਸ਼ਟ ਕੋਰ ਸਮਾਨ ਦ੍ਰਿੜ੍ਹ, ਰਿਜੁ ਹ੍ਵੈਕਰਿ ਬੈਸਾ।**
**ਅਦਲ ਅੰਗ ਸਗਲੇ ਕਰੇ, ਥਿਤਿ ਕਾਸ਼ਟ ਜੈਸਾ।੩੫।**

ਬਾਬਾ ਬੁੱਢਾ ਜੀ ਦੇ ਚੂਥੀ ਪੁੱਟ ਕੇ ਚੁਬਾਰੇ ਅੰਦਰ ਜਾਣ ਦੀ ਖ਼ਬਰ ਕਿਸੇ ਗੁਆਂਢੀ ਨੇ ਬਾਬਾ ਮੋਹਰੀ ਜੀ ਨੂੰ ਜਾ ਦਿੱਤੀ। ਉਹ ਦੌੜਦੇ ਆਏ, ਤੇ ਆ ਕੇ ਬਾਬਾ ਬੁੱਢਾ ਜੀ ਨੂੰ ਇਉਂ ਆਖਿਓ ਨੇ :

**ਕਿਉਂ ਛੇਰਤ ਹੋ ਇਨਹੂੰ ਕੋ, ਨਿਤ ਮਸਤ ਸੁਭਾਊ।**
**ਬਡ ਲਘ ਨਹੀਂ ਬਿਚਾਰਤੋ, ਨਹਿ ਦੇਖਹਿ ਕਾਊ।੩੮।**
**ਸ੍ਰਾਪ ਆਦਿ ਨਿਸ਼ਠੁਰ ਭਨਹਿ, ਹੇਰਤ ਰਿਸ ਧਾਰੈ।**
**ਕਰ ਨ ਸਪਰਸਹੁ ਅੰਗ ਇਨ, ਨਹਿ ਨਯਨ ਉਘਾਰੈ।**
**ਨਿਜ ਸੁਭਾਉ ਮਹਿ ਮਸਤ ਰਹਿੰ, ਕਿਹ ਸੰਗ ਨ ਬੋਲੈ।**
**ਬੈਠਜੋ ਅੰਤਰਿ ਇਮ ਰਹੈ, ਕਬ ਕਬ ਦਰ ਖੋਲੈ।੩੯।੩੩।**
**ਜੁਗ ਹਾਥਨ ਭੋਜਨ ਕਰੈ, ਜਬ ਤਜਹਿ ਸਮਾਧਾ।**
**ਨਾਹਿ ਤ ਬੈਠੇ ਇਸੀ ਬਿਧਿ, ਅਨਗਾਧ ਅਗਾਧਾ।**

ਜਦੋਂ ਪਹਿਲਾਂ ਭਾਈ ਗੁਰਦਾਸ ਜੀ ਤੇ ਫਿਰ ਬਾਬਾ ਬੁੱਢਾ ਜੀ ਗੋਇੰਦਵਾਲ ਤੋਂ ਖ਼ਾਲੀ-ਹੱਥ ਵਾਪਸ ਆਏ, ਤਾਂ ਗੁਰੂ ਅਰਜਨ ਦੇਵ ਜੀ ਸੰਚੀਆਂ ਲਿਆਉਣ ਵਾਸਤੇ ਕੁਝ ਸਿੱਖਾਂ ਸਮੇਤ ਆਪ ਜਾਣ ਲਈ ਤਿਆਰ ਹੋਏ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :

**ਸਨੇ ਸਨੇ ਚਲਿ ਆਏ, ਸੁ ਗੋਇੰਦਵਾਲ ਕੋ।**
**ਜਹਾਂ ਬਿਪਾਸਾ ਨਦੀ, ਪ੍ਰਵਾਹ ਬਿਸਾਲ ਕੋ।**
**ਬਾਪੀ ਮੱਜਨ ਕੀਨ, ਧਯਾਨ ਸਤਿਗੁਰ ਧਰੇ।**
**ਹੋ ਤਿਸ ਛਿਨ ਸ੍ਰੀ ਗੁਰ ਅਮਰ ਆਨਿ ਆਗੈ ਖਰੇ।੧੧।੩੪।**

ਗੁਰੂ ਅਰਜਨ ਸਾਹਿਬ ਨੇ ਬਾਉਲੀ ਸਾਹਿਬ ਵਿਚ ਇਸ਼ਨਾਨ ਕੀਤਾ, ਤਾਂ

ਗੁਰੂ ਅਮਰਦਾਸ ਜੀ ਨੇ ਉਹਨਾਂ ਨੂੰ ਦਰਸ਼ਨ ਦਿੱਤਾ ਤੇ ਆਖਿਆ ਕਿ ਬਾਬਾ ਮੋਹਨ ਦੀ ਤੁਸਾਂ ਸਿਫ਼ਤ ਕਰਨੀ, ਉਹ ਭਾਵੇਂ ਕਿਤਨਾ ਹੀ ਕਠੋਰ ਬੋਲ ਬੋਲਣ, ਤੁਸਾਂ ਅਣ-ਸੁਣੇ ਕਰ ਦੇਣੇ। ਉਹ ਆਪ ਪਛਤਾ ਕੇ ਢਲ ਜਾਣਗੇ ਤੇ ਪੋਥੀਆਂ ਦੇ ਦੇਣਗੇ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਪ੍ਰਗਟ ਹੋ ਕੇ :

**ਸਿਰ ਪਰ ਧਰਿ ਕਰਿ ਹਾਥ, ਹਰਖ ਉਰ ਧਾਰਿ ਕੈ।**
**ਸ੍ਰੀ ਅਰਜਨ ਸੋਂ ਭਨ੍ਯੋ, ਕਾਲ ਲਿਹੁ ਸਾਰਿ ਕੈ।**
**ਕੀਰਤਿ ਮੋਹਨ ਕਰਹੁ, ਪੋਥੀਆਂ ਲੀਜੀਏ।**
**ਹੋ ਸ੍ਰੇਸਟ ਉੱਦਮ ਅਹੈ, ਬੀੜ ਸਭ ਕੀਜੀਏ।੧੩।੩੪।**
**ਰਹੋ ਨੰਮ੍ਰਤਾ ਸੰਗ, ਜਿ ਮੋਹਨ ਕੁਛ ਕਹੈ।**
**ਸਹਿ ਕਰਿ ਬਾਕ ਕਠੋਰ, ਲੇਹੁ ਜੋ ਚਿਤ ਚਹੈ।**
**ਕਹਿ ਨਿਸ਼ਠੁਹ ਪਛੁਤਾਇ, ਨਮ੍ਰ ਹੁਇ ਜਾਇ ਹੈ।**
**ਹੋ ਮਾਨੈ ਤੁਮਰੋ ਕਹ੍ਯੋ, ਨ ਬਹੁਰ ਹਟਾਇ ਹੈ।੧੪।੩੪।**

ਇਹ ਸਿੱਖਿਆ ਦੇ ਕੇ ਗੁਰੂ ਅਮਰਦਾਸ ਜੀ ਅੰਤਰ-ਧਿਆਨ ਹੋ ਗਏ। ਗੁਰੂ ਅਰਜਨ ਸਾਹਿਬ ਉਸ ਗਲੀ ਵਿਚ ਆਏ, ਜਿਥੇ ਬਾਬਾ ਮੋਹਨ ਜੀ ਚੁਬਾਰੇ ਵਿਚ ਟਿਕੇ ਹੋਏ ਸਨ। ਗਲੀ ਵਿਚ ਭੁੰਞੇ ਹੀ ਸਤਿਗੁਰੂ ਜੀ ਬੈਠ ਗਏ ਤੇ ਹੱਥ ਵਿਚ ਤੰਬੂਰਾ ਲੈ ਕੇ ਬਾਬਾ ਮੋਹਨ ਜੀ ਦੀ ਸਿਫ਼ਤ ਵਿਚ ਇਕ ਸ਼ਬਦ ਗਾਉਣਾ ਸ਼ੁਰੂ ਕੀਤੋ ਨੇ। ਉਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਦਰਜ ਹੈ।

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :

**ਗੁਰ-ਸੁਤ ਮੋਹਨ ਜਹਾਂ ਚੁਬਾਰੈ ਮੈ ਰਹੈ।**
**ਤਿਸ ਨੀਚੇ ਜੋ ਗਰੀ, ਜਾਇ ਤਿਹ ਨਾ ਲਹੈ।**
**ਭੂ-ਤਲ ਬੈਠੇ ਆਪ, ਸਿੱਖ ਤਬ ਦੇਖਿ ਕੈ।**
**ਹੋ ਦੌਰੇ ਆਸਨ ਲੇਨ ਬਿਸਮ ਬਿਸੇਖ ਕੈ।੧੬।**
**ਸਫੈਂ ਗਲੀਚੇ ਆਦਿ, ਜੋ ਲ੍ਯਾਇ ਬਿਛਾਵਨੇ।**
**ਮ੍ਰਿਦੁਲ ਬਾਕ ਕਹਿ ਸਭਿਨ, ਕਰੇ ਸੁ ਹਟਾਵਨੇ।**
**ਤੰਬੂਰ ਸੁਰ ਠਾਨਿ, ਲਗੇ ਪੁਨਿ ਗਾਵਨੇ।**
**ਹੋ ਗਉੜੀ ਰਾਗ ਅਲਾਪਿ, ਮਧੁਰ ਸੁਰ ਭਾਵਨੇ।੧੭।੩੪।**

ਕਵੀ ਜੀ ਲਿਖਦੇ ਹਨ ਕਿ ਨਾਲੋ-ਨਾਲ ਸ਼ਬਦ ਬਣਾਂਦੇ ਗਏ, ਤੇ ਨਾਲ

ਨਾਲ ਉਸ ਨੂੰ ਗਉੜੀ ਰਾਗ ਵਿਚ ਗਾਂਦੇ ਗਏ। ਉਹ ਸਬਦ ਇਉ ਹੈ :

**ਗਉੜੀ ਮਹਲਾ ੫ ਛੰਤ**

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ।
ਮੋਹਨ ਤੇਰੇ ਸੋਹਨਿ ਦੁਆਰਿ ਜੀਉ ਸੰਤ ਧਰਮਸਾਲਾ।
ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ।
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ।
ਕਰਿ ਦਇਆ ਮਇਆ ਦਇਆਲ ਸੁਆਮੀ, ਹੋਹੁ ਦੀਨ ਕ੍ਰਿਪਾਰਾ।
ਬਿਨਵੰਤਿ ਨਾਨਕ ਦਰਸ ਪਿਆਸੇ, ਮਿਲਿ ਦਰਸਨ ਸੁਖੁ ਸਾਰਾ।੧।

ਕਵੀ ਜੀ ਅਗਾਹ ਲਿਖਦੇ ਹਨ ਕਿ ਛੰਤ ਦਾ ਇਹ ਪਹਿਲਾ ਹਿੱਸਾ ਸੁਣ ਕੇ ਬਾਬਾ ਮੋਹਨ ਜੀ ਨੇ ਅਗੋਂ ਗੁਰੂ ਅਰਜਨ ਦੇਵ ਜੀ ਨੂੰ ਬੜੇ ਖਰ੍ਹਵੇ ਬੋਲ ਬੋਲਣੇ ਸ਼ੁਰੂ ਕੀਤੇ। ਤਾਂ ਸਤਿਗੁਰੂ ਜੀ ਨੇ ਛੰਤ ਦਾ ਦੂਜਾ ਹਿੱਸਾ ਇਉਂ ਗਾਵਿਆ :

**ਮੋਹਨ ਤੇਰੇ ਬਚਨ ਅਨੂਪ, ਚਾਲ ਨਿਰਾਲੀ।**
**ਮੋਹਨ ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ।**
**ਮਾਨਹਿ ਤ ਏਕੁ ਅਲੇਖ ਠਾਕੁਰੁ, ਜਿਨਹਿ ਸਭ ਕਲ ਧਾਰੀਆ।**
**ਤੁਧੁ ਬਚਨਿ ਗੁਰ ਕੈ ਵਸਿ ਕੀਆ, ਆਦਿ ਪੁਰਖ ਬਨਵਾਰੀਆ।**
**ਤੂੰ ਆਪਿ ਚਲਿਆ ਆਪਿ ਰਹਿਆ, ਆਪਿ ਸਭ ਕਲ ਧਾਰੀਆ।**
**ਬਿਨਵੰਤਿ ਨਾਨਕ ਪੈਜ ਰਾਖਹੁ, ਸਭ ਸੇਵਕ ਸਰਨਿ ਤੁਮਾਰੀਆ।੨।**

ਕਵੀ ਜੀ ਦੇ ਅਨੁਸਾਰ, ਬਾਬਾ ਮੋਹਨ ਜੀ ਇਹ ਸੁਣ ਕੇ ਖ਼ੁਸ਼ ਹੋ ਗਏ, ਤੇ ਚੁਬਾਰੇ ਤੋਂ ਹੇਠਾਂ ਗੁਰੂ ਅਰਜਨ ਸਾਹਿਬ ਦੇ ਕੋਲ ਆ ਗਏ। ਤਾਂ ਫਿਰ, ਸਤਿਗੁਰੂ ਜੀ ਨੇ ਛੰਤ ਦੀ ਤੀਜੀ ਪਉੜੀ ਇਉਂ ਗਾਵੀ :

**ਮੋਹਨ ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ।**
**ਮੋਹਨ ਜਮੁ ਨੇੜਿ ਨ ਆਵੈ, ਤੁਧੁ ਜਪਹਿ ਨਿਦਾਨਾ।**
**ਜਮਕਾਲੁ ਤਿਨ ਕਉ ਲਗੈ ਨਾਹੀ, ਜੋ ਇਕ ਮਨਿ ਧਿਆਵਹੇ।**
**ਮਨਿ ਬਚਨਿ ਕਰਮਿ ਜਿ ਤੁਧੁ ਆਰਾਧਹਿ, ਸੇ ਸਭੇ ਫਲ ਪਾਵਹੇ।**
**ਮਲ ਮੂਤ ਮੂੜ ਜਿ ਮੁਗਧ ਹੋਤੇ, ਸਿ ਦੇਖਿ ਦਰਸੁ ਸੁਗਿਆਨਾ।**
**ਬਿਨਵੰਤਿ ਨਾਨਕ ਰਾਜੁ ਨਿਹਚਲੁ, ਪੂਰਨ ਪੁਰਖ ਭਗਵਾਨਾ।੩।**

ਬਾਬਾ ਮੋਹਨ ਜੀ ਨੇ ਦੋਵੇਂ ਪੋਥੀਆਂ ਸਤਿਗੁਰੂ ਜੀ ਦੇ ਹਵਾਲੇ ਕਰ ਦਿੱਤੀਆਂ ਤੇ ਭੁਲ ਦੀ ਖਿਮਾ ਮੰਗੀ। ਸਤਿਗੁਰੂ ਜੀ ਨੇ ਛੰਤ ਦਾ ਸਮਾਪਤੀ

ਦਾ ਬੰਦ ਇਉਂ ਗਾਵਿਆ :

**ਮੋਹਨ ਤੂੰ ਸੁਫਲੁ ਫਲਿਆ, ਸਣੁ ਪਰਵਾਰੇ।**
**ਮੋਹਨ ਪੁਤ੍ਰ ਮੀਤ ਭਾਈ, ਕੁਟੰਬ ਸਭਿ ਨਿਸਤਾਰੇ।**
**ਤਾਰਿਆ ਜਹਾਨੁ ਲਹਿਆ ਅਭਿਮਾਨੁ, ਜਿਨੀ ਦਰਸਨੁ ਪਾਇਆ।**
**ਜਿਨੀ ਤੁਧ ਨੋ ਧੰਨੁ ਕਹਿਆ, ਤਿਨ ਜਮੁ ਨੇੜਿ ਨ ਆਇਆ।**
**ਬੇਅੰਤ ਗੁਣ ਤੇਰੇ ਕਥੇ ਨ ਜਾਹੀ, ਸਤਿਗੁਰ ਪੁਰਖ ਮੁਰਾਰੇ।**
**ਬਿਨਵੰਤਿ ਨਾਨਕ ਟੇਕ ਰਾਖੀ, ਜਿਤੁ ਲਗਿ ਤਰਿਆ ਸੰਸਾਰੇ।੪।੨।**

## ਗੁਰਬਿਲਾਸ ਦੀ ਗਵਾਹੀ :

ਇਸ ਉਪਰ-ਲਿਖੇ ਪ੍ਰਸੰਗ ਅਤੇ *ਗੁਰਬਿਲਾਸ ਛੇਵੀਂ ਪਾਤਿਸ਼ਾਹੀ* ਦੇ ਲਿਖੇ ਪ੍ਰਸੰਗ ਵਿਚ ਥੋੜਾ ਕੁ ਹੀ ਫ਼ਰਕ ਹੈ। ਕਵੀ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਕਿ ਜਦੋਂ ਇਕ ਸਿੱਖ ਨੇ ਆ ਕੇ ਨਕਲੀ ਬਾਣੀ ਤੋਂ ਲੱਗਦੇ ਟਪਲਿਆਂ ਦਾ ਜ਼ਿਕਰ ਕੀਤਾ, ਤਦੋਂ ਗੁਰੂ ਅਰਜਨ ਸਾਹਿਬ ਨੂੰ ਇਹ ਖ਼ਿਆਲ ਆਇਆ ਕਿ ਸਾਰੇ ਗੁਰ-ਵਿਅਕਤੀਆਂ ਦੀ ਬਾਣੀ ਨੂੰ ਮਿਲਾਵਟ ਤੋਂ ਬਚਾਣ ਲਈ ਇਕ ਵਖਰੀ ਬੀੜ ਵਿਚ ਇਕੱਠਾ ਕਰਨਾ ਚਾਹੀਦਾ ਹੈ। *ਗੁਰਬਿਲਾਸ* ਲਿਖਦਾ ਹੈ ਕਿ ਇਕ ਦਿਨ ਸਤਿਗੁਰੂ ਜੀ ਸਾਰੇ ਗੁਰ-ਮਹਲਾਂ ਦੀ ਬਾਣੀ ਨੂੰ ਇਕ ਥਾਂ ਇਕੱਠੀ ਕਰਨ ਦਾ ਵਿਚਾਰ ਕਰ ਰਹੇ ਸਨ ਕਿ ਇਕ ਸਿੱਖ ਨੇ ਆ ਕੇ ਨਕਲੀ ਬਾਣੀ ਤੋਂ ਲੱਗ ਰਹੇ ਟਪਲਿਆਂ ਦਾ ਜ਼ਿਕਰ ਕੀਤਾ। ਫਿਰ ਤਾਂ ਸਤਿਗੁਰੂ ਜੀ ਦਾ 'ਬੀੜ' ਬਣਾਣ ਬਾਰੇ ਖ਼ਿਆਲ ਪੱਕਾ ਹੋ ਗਿਆ। ਭਾਈ ਗੁਰਦਾਸ ਜੀ ਨੂੰ ਸੱਦਿਉ ਨੇ ਤੇ ਬਚਨ ਕੀਤੋ ਨੇ :

**ਤੀਰ ਬਿਪਾਸਾ ਕੇ ਨਗਰ, ਗੋਇੰਦਵਾਲ ਸੁ ਨਾਮ।**
**ਗੁਰ ਅਮਰਦਾਸ ਕੇ ਪੁਤ੍ਰ ਤੋਹਿੰ, ਮੋਹਨ ਮੋਹਰੀ ਨਾਮ।**
**ਮੋਹਨ ਮੋਹਰੀ ਨਾਮ, ਸੋ ਮੋਹਨ ਬਸੈ ਚੁਬਾਰੇ।**
**ਚਾਰ ਗੁਰੂ ਜੋ ਆਦਿ, ਪੋਥੀਆਂ ਤਿਹ ਨਿਕਟਾਰੇ।**
**ਕੋਊ ਜਤਨ ਕਰਿ ਸੋਇ ਪੋਥੀਆਂ ਲਿਆਇ ਹੈ।**

*ਗੁਰਬਿਲਾਸ* ਦੇ ਕਰਤਾ ਜੀ ਲਿਖਦੇ ਹਨ ਕਿ ਸਤਿਗੁਰੂ ਜੀ ਦਾ ਇਹ ਵਾਕ ਸੁਣ ਕੇ :

**ਕਹਿਓ ਭਾਈ ਗੁਰਦਾਸ, ਹਮੇਂ, ਪ੍ਰਭ ! ਜਾਇ ਹੈਂ।**

ਇਸ ਤੋਂ ਅਗਾਂਹ ਸਾਰਾ ਪ੍ਰਸੰਗ ਕਵੀ ਸੰਤੋਖ ਸਿੰਘ ਜੀ ਦੇ ਪ੍ਰਸੰਗ ਵਰਗਾ

ਹੀ ਹੈ ਕਿ ਭਾਈ ਗੁਰਦਾਸ ਜੀ, ਫਿਰ ਬਾਬਾ ਬੁੱਢਾ ਜੀ, ਖ਼ਾਲੀ-ਹੱਥ ਮੁੜ ਆਏ। ਗੁਰੂ ਅਰਜਨ ਸਾਹਿਬ ਆਪ ਗਏ। ਬਾਉਲੀ ਸਾਹਿਬ ਇਸ਼ਨਾਨ ਕਰ ਕੇ ਅਰਦਾਸ ਕੀਤੀਓ ਨੇ। ਤਾਂ ਗੁਰੂ ਅਮਰਦਾਸ ਜੀ ਨੇ ਦਰਸ਼ਨ ਦਿੱਤਾ, ਤੇ :

**ਗੁਰ ਅਮਰਦਾਸ ਐਸੇ ਕਹਾ, ਮੋਹਨ ਉਪਮ ਉਚਾਰ।**
**ਸੋਊ ਆਇ ਚਰਨੀ ਲਗੈ, ਪੂਰੈ ਇੱਛ ਤੁਮਾਰ।**

ਇਹ ਆਖ ਕੇ ਗੁਰੂ ਅਮਰਦਾਸ ਜੀ ਅੰਤਰ-ਧਿਆਨ ਹੋ ਗਏ। *ਗੁਰਬਿਲਾਸ* ਦੇ ਕਰਤਾ ਜੀ ਲਿਖਦੇ ਹਨ :

**ਅਮਰ ਗੁਰੂ ਅਸ ਭਾਖਿ ਕੈ, ਭਏ ਸੁ ਅੰਤਰ-ਧਯਾਨ।**
**ਗੁਰ ਅਰਜਨ ਮਨ ਸੁਖ ਲਯੋ, ਸ੍ਰੀ ਗੁਰ ਬੰਦਨ ਠਾਨ।**
**ਸ੍ਰੀ ਗੁਰ ਬੰਦਨ ਠਾਨ ਮੋਹਨ ਕੈ ਚਲੇ ਚੁਬਾਰੇ।**
**ਜਾਇ ਤਹਾਂ ਨਿਕਟਾਰ, ਗਲੀ ਮਧ ਭੂਮ ਬੈਠਾਰੇ।**
**ਕੌਤਕ ਤਹਾਂ ਨਿਹਾਰਿ, ਸਿੱਖ ਬਹੁ ਬਸਤ੍ਰ ਲਿਆਏ।**
**ਕਲੀਚੇ ਦਰੀ ਅਪਾਰ, ਸ੍ਰੀ ਗੁਰ ਸਭੈ ਹਟਾਏ।੧੮।**

ਤੰਬੂਰਾ ਹੱਥ ਵਿਚ ਲੈ ਕੇ ਸਤਿਗੁਰੂ ਜੀ ਨੇ ਬਾਬਾ ਮੋਹਨ ਜੀ ਦੀ ਵਡਿਆਈ ਵਿਚ ਛੰਤ ਗਾਵਿਆ, ਜੋ ਉਪਰ ਦਿੱਤਾ ਜਾ ਚੁਕਿਆ ਹੈ। ਬਾਬਾ ਜੀ ਨੇ ਦੋਵੇਂ ਪੋਥੀਆਂ ਸਤਿਗੁਰੂ ਜੀ ਨੂੰ ਦੇ ਦਿੱਤੀਆਂ।

ਇਹ ਦੋਵੇਂ ਕਵੀ ਲਿਖਦੇ ਹਨ ਕਿ ਬਾਬਾ ਮੋਹਨ ਜੀ ਨੇ ਪੋਥੀਆਂ ਦੇ ਕੇ ਸਤਿਗੁਰੂ ਜੀ ਨੂੰ ਆਪਣੀ ਪਹਿਲੀ ਭੁੱਲ ਦੱਸੀ ਕਿ ਕਿਵੇਂ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਣ ਵੇਲੇ ਉਨ੍ਹਾਂ ਗੁਰੂ ਰਾਮਦਾਸ ਜੀ ਅੱਗੇ ਨਮਸਕਾਰ ਕਰਨੋਂ ਇਨਕਾਰ ਕੀਤਾ ਸੀ। ਫਿਰ ਚੁਬਾਰੇ ਵਿਚ ਆ ਕੇ ਇਹ ਬੜੇ ਪਛਤਾਏ, ਗੁਰੂ ਅਮਰਦਾਸ ਜੀ ਅੱਗੇ ਹਾੜੇ ਤਰਲੇ ਕੱਢਿਓ ਨੇ, ਤਾਂ ਸਤਿਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਕਿ ਚਹੁੰਆਂ ਗੁਰ-ਮਹਲਾਂ ਦੀ ਇਕੱਠੀ ਬਾਣੀ ਸਾਂਭ ਰੱਖੇ, ਜਦੋਂ ਗੁਰੂ ਅਰਜਨ ਸਾਹਿਬ ਆਪ ਆਉਣ, ਉਹਨਾਂ ਨੂੰ ਪੋਥੀਆਂ ਦੇ ਦੇਣੀਆਂ, ਤੇ ਤੁਹਾਡੀ ਭੁੱਲ ਇਉਂ ਬਖ਼ਸ਼ੀ ਜਾਏਗੀ। ਕਵੀ ਸੰਤੋਖ ਸਿੰਘ ਜੀ ਅਨੁਸਾਰ, ਬਾਬਾ ਮੋਹਨ ਜੀ ਦੀ ਅਰਜ਼ੋਈ 'ਤੇ :

**ਬੀਚ ਚੁਬਾਰੇ ਤੇ ਸ਼ਬਦ, ਨਿਕਸਤ ਭਾ ਤਿਸ ਕਾਲ।੨੯।੩੫।**
**—ਸੁਨਹੁ ਪੁਤ੍ਰ ! ਮੈਂ ਭਯੋ ਪ੍ਰਸੰਨੇ। ਕਹੌਂ ਬਾਕ ਲੀਜੈ ਮਨ ਮੰਨੇ।**
**ਸਭਿ ਸਤਿਗੁਰਨ ਸਬਦ ਜੇ ਰਾਸੀ। ਸੋ ਸੰਭਾਰ ਰਾਖ ਨਿਜ ਪਾਸੀ।੩੦।**

ਰਾਮਦਾਸ ਕੋ ਨੰਦਨ ਗਜਾਨੀ। ਚਹੇ ਬੀੜ ਕਰਬੋ ਇਕ ਥਾਨੀ।
ਗੁਰਬਾਨੀ ਕੋ ਖੋਜਹਿ ਸੋਈ। ਤੁਝ ਬਿਨ ਅਪਰ ਥਾਨ ਨਹਿ ਹੋਈ।੩੧।
ਅਪਰ ਲੇਨਿ ਆਵਹਿ ਨਹਿਂ ਦੀਜਹਿ। ਬਹੁਰ ਸੁ ਮਿਲਹਿ ਪ੍ਰੇਮ ਕੋ ਕੀਜਹਿ।
ਰਾਮਦਾਸ ਕੋ ਨਮੋ ਨ ਧਾਰੀ। ਬਨਿ ਤਿਨ ਸੁਤ ਕੇ ਨੰਮ੍ਰ ਅਗਾਰੀ।੩੨।
ਚਰਨ ਪਰਹੁ ਹ੍ਵੈ ਨਿਰ-ਹੰਕਾਰਾ। ਸੋ ਤਬ ਰਖਜਕ ਬਨਹਿ ਤੁਮਾਰਾ।
ਅਪਰ ਨ ਗਿਨਤੀ ਗਿਨੀਅਹਿ ਕੋਈ। ਸਤਿਗੁਰ ਰੂਪ ਜਾਨੀਅਹਿ ਸੋਈ।੩੩।

ਜਦੋਂ ਗੁਰੂ ਅਰਜਨ ਸਾਹਿਬ ਨੇ ਬਾਬਾ ਮੋਹਨ ਜੀ ਤੋਂ ਪੋਥੀਆਂ ਲੈ ਲਈਆਂ ਤਾਂ, ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਉਹਨਾਂ ਦੀ ਇਉਂ ਹੋਰ ਵਡਿਆਈ ਕੀਤੀ :

ਸ੍ਰੀ ਮੋਹਨ ਤੁਮ ਧੰਨ ਮਹਾਨਾ। ਗੁਰਬਾਣੀ ਕੀਨਸਿ ਇਕ ਥਾਨਾ।੪੧।੩੫।
ਲੋਕ ਹਜ਼ਾਰਨ ਪਰ-ਉਪਕਾਰੀ। ਪਠਹਿਂ ਸੁਨਹਿਂ ਉਤਰਹਿਂ ਭਵ ਪਾਰੀ।
ਮਹਾ ਪੁਰਖ ਕੋ ਜਗ ਮਹਿ ਹੋਵਨਿ। ਪਰ-ਉਪਕਾਰ ਹੇਤ ਦੁਖ ਖੋਵਨਿ।੪੨।

## ਤਵਾਰੀਖ਼ ਖ਼ਾਲਸਾ ਦੀ ਗਵਾਹੀ

ਇਹਨਾਂ ਦੋਹਾਂ ਕਵੀਆਂ ਨੇ ਸਾਰਾ ਜ਼ੋਰ ਸਿਰਫ਼ ਇਸੇ ਗੱਲ ਉਤੇ ਲਾਇਆ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਸਾਰੇ ਗੁਰ-ਮਹਲਾਂ ਦੀ ਬਾਣੀ ਇਕ ਥਾਂ ਇਕੱਠੀ ਕਰਨ ਦਾ ਖ਼ਿਆਲ ਆਇਆ, ਤਾਂ ਉਹਨਾਂ ਬਾਬਾ ਮੋਹਨ ਜੀ ਤੋਂ ਪੋਥੀਆਂ ਲੈਣ ਦਾ ਹੀ ਉੱਦਮ ਕੀਤਾ। ਪਰ ਗਿਆਨੀ ਗਿਆਨ ਸਿੰਘ ਜੀ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਦੂਰ ਨੇੜੇ ਸਭ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਸਭ ਗੁਰ-ਵਿਅਕਤੀਆਂ ਦੇ ਸ਼ਬਦ ਇਕੱਠੇ ਕੀਤੇ। ਕਈ ਸਾਲ ਇਹ ਮਿਹਨਤ ਕਰਨੀ ਪਈ ਸੀ। ਅਖ਼ੀਰ 'ਤੇ ਸਤਿਗੁਰੂ ਜੀ ਨੇ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਭੀ ਲਈਆਂ। ਗਿਆਨੀ ਜੀ ਲਿਖਦੇ ਹਨ :

"ਗੁਰੂ ਅਰਜਨ ਸਾਹਿਬ ਜੀ ਨੇ ਵਿਚਾਰ ਕੀਤੀ ਕਿ...........ਮਜ਼ਹਬ ਕੌਮ ਧਰਮ-ਪੁਸਤਕ ਦੇ ਆਸਰੇ ਫੈਲਦਾ ਹੈ.........ਸਿਖ ਕੌਮ ਦੀ ਸਦਾ ਇਸਥਿਤੀ ਵਾਸਤੇ........ਈਸ਼੍ਵਰੀ ਬਾਣੀ ਸੰਗ੍ਰਹਿ ਕਰ ਕੇ ਇਕ ਧਰਮ-ਪੁਸਤਕ ਗ੍ਰੰਥ ਸਾਹਿਬ ਦੇ ਨਾਮ ਕਰੀਏ। ਇਹ ਵਿਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ਼-ਦੇਸ਼ਾਂਤਰਾਂ ਦੇ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ। ਇਹ ਹੁਕਮ ਸੁਣ ਕੇ ਜੋ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸ਼ਬਦ ਸਿੱਖਾਂ ਨੇ ਕੰਠ ਕਰ ਰਖੇ ਸੇ ਯਾ ਲਿਖ ਰਖੇ ਸੇ ਉਹ ਸਭ ਲੈ ਆਏ ਤੇ ਗੁਰੂ ਜੀ ਪਾਸ

**ਲਿਖਾ ਦਿੱਤੇ। ਏਸ ਪ੍ਰਕਾਰ ਬਹੁਤ ਬਾਣੀ ਗੁਰੂ ਜੀ ਦੀ ਇਕੱਠੀ ਹੋ ਗਈ। ਬਾਕੀ ਕੁਝ ਥੋੜੀ ਜਿਹੀ ਬਾਣੀ ਦੀਆਂ ਦੋ ਪੋਥੀਆਂ ਮੋਹਨ ਜੀ ਪਾਸ ਗੋਇੰਦਵਾਲ ਸਨ ਉਹ ਗੁਰੂ ਜੀ ਆਪ ਜਾ ਕੇ ਲੈ ਆਏ..........ਜਦ ਏਸ ਤਰ੍ਹਾਂ ਕਈ ਬਰਸ ਵਿਚ ਚੌਹਾਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇਵਾਰ ਕਾਇਮ ਕਰ ਲਈ ਤਾਂ..........''।**

ਤਿੰਨ ਇਤਿਹਾਸਕਾਰਾਂ ਦੀ ਗਵਾਹੀ ਹੁਣ ਸਾਡੇ ਸਾਹਮਣੇ ਹੈ। *ਸੂਰਜ ਪ੍ਰਕਾਸ਼* ਤੇ *ਗੁਰਬਿਲਾਸ* ਨੇ ਕਿਤੇ ਇਹ ਜ਼ਿਕਰ ਹੀ ਨਹੀਂ ਕੀਤਾ ਕਿ ਗੁਰੂ ਅਰਜਨ ਸਾਹਿਬ ਨੇ ਸਿੱਖਾਂ ਨੂੰ ਦੇਸ਼-ਦੇਸ਼ਾਂਤਰਾਂ ਵਿਚ ਹੁਕਮਨਾਮਾ ਭੇਜ ਕੇ ਸ਼ਬਦ ਇਕੱਠੇ ਕੀਤੇ, ਤੇ ਇਸ ਮਿਹਨਤ ਉਤੇ ਕਈ ਸਾਲ ਲੱਗ ਗਏ ਸਨ। ਤੇ, ਬਾਬਾ ਮੋਹਨ ਜੀ ਵਾਲੇ ਜਿਸ ਪ੍ਰਸੰਗ ਨੂੰ ਇਹ ਦੋਵੇਂ ਕਵੀ ਇਤਨਾ ਰੰਗੀਲਾ ਤੇ ਸੁੰਦਰ ਬਨਾਣ ਦਾ ਜਤਨ ਕਰਦੇ ਰਹੇ ਹਨ, ਉਸ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਬਾਬਾ ਮੋਹਨ ਜੀ ਦੀਆਂ ਦੋ ਪੋਥੀਆਂ ਵਿਚ ਬਹੁਤ ਥੋੜੀ ਜਿਹੀ ਬਾਣੀ ਸੀ।

ਦੇਸ਼-ਦੇਸ਼ਾਂਤਰਾਂ ਤੋਂ ਸ਼ਬਦ ਇਕੱਠੇ ਕਰਨ ਬਾਰੇ ਗਿਆਨੀ ਗਿਆਨ ਸਿੰਘ ਨੇ ਇਕ ਹੋਰ ਗੱਲ ਭੀ ਲਿਖੀ ਹੈ, ਜਿਸ ਦਾ ਜ਼ਿਕਰ ਦੋਹਾਂ ਕਵੀ-ਇਤਿਹਾਸਕਾਰਾਂ ਨੇ ਬਿਲਕੁਲ ਨਹੀਂ ਕੀਤਾ, ਕਿਉਂਕਿ ਉਹ ਤਾਂ ਉਸ ਰਾਹੇ ਪਏ ਹੀ ਨਹੀਂ। ਗਿਆਨੀ ਜੀ ਲਿਖਦੇ ਹਨ ਕਿ ਜਦੋਂ ਗੁਰੂ ਅਰਜਨ ਸਾਹਿਬ ਨੇ ਸਿੱਖਾਂ ਨੂੰ ਹੁਕਮਨਾਮੇ ਘੱਲੇ ਸਨ, ਤਾਂ :

**''ਭਾਈ ਬਖ਼ਤਾ ਅਰੋੜਾ ਗੁਰੂ ਕਾ ਸਿੱਖ ਜਲਾਲਪੁਰੀ ਪਰਗਨੇ ਹਸਨ-ਅਬਦਾਲ ਵਾਲਾ ਇਕ ਵੱਡਾ ਸਾਰਾ ਪੁਸਤਕ ਜੋ ਉਸ ਨੇ ਆਦਿ ਗੁਰੂ ਥੀਂ ਲੈ ਕੇ ਚੌਹਾਂ ਗੁਰੂਆਂ ਪਾਸ ਰਹਿ ਕੇ ਲਿਖਿਆ ਸੀ, ਸੋ ਹੁਣ ਪੰਜਵੇਂ ਗੁਰੂ ਜੀ ਪਾਸ ਲੈ ਆਇਆ। ਉਸ ਵਿਚੋਂ ਜੋ ਬਾਣੀ ਗੁਰੂ ਦੀ ਇੱਛਿਆ ਹੋਈ ਉਹ ਲਿਖ ਲਈ ਤੇ ਪੁਸਤਕ ਉਸ ਨੂੰ ਮੋੜ ਦਿਤਾ। ਹੁਣ ਉਹ ਪੁਸਤਕ ਉਸ ਦੀ ਔਲਾਦ ਵਿਚ ਬੂਟਾ ਸਿੰਘ ਪਸਾਰੀ ਪਾਸ ਰਾਵਲਪਿੰਡੀ ਹੈ।''**

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਬਖ਼ਤੇ ਵਾਲੀ ਬੀੜ ਵਿਚ ''ਬਾਣੀ ਐਤਨੀ ਹੈ ਜਾਣੋ ਇਹ ਗੁਰੂ ਗ੍ਰੰਥ ਸਾਹਿਬ ਜੀ ਦਾ ਖ਼ਜ਼ਾਨਾ ਹੈ।'' ਗਿਆਨੀ ਜੀ ਦੇ ਲਿਖੇ ਅਨੁਸਾਰ ''ਇਕ ਆਦਮੀ ਮਸਾਂ ਚੁੱਕ ਸਕਦਾ ਹੈ।'' ਗਿਆਨ ਸਿੰਘ ਜੀ ਆਖਦੇ ਹਨ ਕਿ ਬਖ਼ਤਾ ਹਰੇਕ ਗੁਰੂ ਦੀ ਬਾਣੀ ਲਿਖ ਕੇ ਹਰੇਕ ਗੁਰੂ ਜੀ ਦਾ ਹਸਤਾਖ਼ਰ ਭੀ ਲੈਂਦਾ ਰਿਹਾ।



## ੨

# ਇਤਿਹਾਸਕ ਗਵਾਹੀ ਦੀ ਪਰਖ

ਇਸ ਉਪਰ-ਲਿਖੀ ਸਾਰੀ ਇਤਿਹਾਸਕ ਗਵਾਹੀ ਨੂੰ ਪਰਖਣ ਲਈ ਅਸਾਂ ਤਿੰਨ ਕਿਸਮ ਦੀ ਕਸਵੱਟੀ ਵਰਤਣੀ ਹੈ:

੧. ਦਲੀਲ।

੨. ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚੋਂ ਸਾਖੀਆਂ।

੩. ਸਾਹਿੱਤਕ ਦ੍ਰਿਸ਼ਟੀ-ਕੋਣ ਤੋਂ ਗੁਰਬਾਣੀ ਦਾ ਆਪੋ ਵਿਚ ਟਾਕਰਾ।

## ਪਹਿਲੀ ਕਸਵੱਟੀ : ਦਲੀਲ

ਸਭ ਤੋਂ ਪਹਿਲਾਂ ਦਲੀਲ ਦੀ ਕਸਵੱਟੀ ਵਰਤ ਕੇ ਵੇਖੀਏ।

(੧) ਦੋਹਾਂ ਕਵੀ ਇਤਿਹਾਸਕਾਰਾਂ ਦਾ ਪ੍ਰਸੰਗ ਉੱਕਾ ਹੀ ਅਧੂਰਾ ਹੈ। ਉਹਨਾਂ ਦਾ ਸਾਰਾ ਜ਼ੋਰ ਬਾਬਾ ਮੋਹਨ ਜੀ ਦੀਆਂ ਦੋ ਪੋਥੀਆਂ ਲਿਆਉਣ 'ਤੇ ਹੀ ਲੱਗ ਗਿਆ ਹੈ। ਪਰ ਉਹਨਾਂ ਪੋਥੀਆਂ ਵਿਚ ਬਾਣੀ ਬਹੁਤ ਹੀ ਥੋੜ੍ਹੀ ਹੈ। ਇਹ ਗੱਲ ਤੀਜੇ ਇਤਿਹਾਸਕਾਰ ਨੇ ਲਿਖੀ ਹੈ। ਤਾਂ ਫਿਰ, ਸਿਰਫ਼ ਇਹਨਾਂ ਦੋ ਪੋਥੀਆਂ ਦੇ ਆਸਰੇ ਇਹਨਾਂ ਤੋਂ ਬਹੁਤ ਵੱਡੇ ਆਕਾਰ ਵਾਲੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਜਾਣੀ ਇਕ ਅਸੰਭਵ ਗੱਲ ਹੈ। ਇਹਨਾਂ ਦੋ ਪੋਥੀਆਂ ਤੋਂ ਇਲਾਵਾ ਬਾਣੀ ਦਾ ਹੋਰ ਸੰਗ੍ਰਹਿ ਭੀ ਜ਼ਰੂਰੀ ਸੀ। ਸ਼ਾਇਦ ਇਹਨਾਂ ਇਤਿਹਾਸਕਾਰਾਂ ਦੀ ਇਸ ਘਾਟ ਨੂੰ ਪੂਰਾ ਕਰਨ ਲਈ ਹੀ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਦੇਸ਼-ਦੇਸ਼ਾਂਤਰਾਂ ਵਿਚ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਪਹਿਲੇ ਚਾਰ ਗੁਰ-ਮਹਲਾਂ ਦੀ ਬਾਣੀ ਇਕੱਠੀ ਕੀਤੀ।

(੨) ਪਰ ਦਲੀਲ ਦੀ ਕਸਵੱਟੀ ਉਤੇ ਗਿਆਨੀ ਜੀ ਦੀ ਇਹ ਮਨੌਤ ਪੂਰੀ ਨਹੀਂ ਉਤਰਦੀ। ਦੁਨੀਆ ਵਿਚ ਜੋ ਭੀ ਸੁਧਾਰਕ ਆਉਂਦਾ ਹੈ, ਉਹ

ਵੇਲਾ-ਟਪਾਊ ਕੰਮ ਨਹੀਂ ਕਰਦਾ। ਵੇਲਾ-ਟਪਾਊ ਸੁਧਾਰ ਉਸ ਮਹਾਂ-ਪੁਰਖ ਦੇ ਅੱਖਾਂ ਮੀਟਦਿਆਂ ਸਾਰ ਹੀ ਮੁੱਕ ਜਾਂਦਾ ਹੈ। ਅਗਾਂਹ ਆਉਣ ਵਾਲੀਆਂ ਨਸਲਾਂ ਕਿਸੇ ਮਹਾਂ-ਪੁਰਖ ਦੇ ਨਿੱਗਰ ਸੁਧਾਰ ਤੋਂ ਤਦੋਂ ਹੀ ਲਾਭ ਉਠਾ ਸਕਦੀਆਂ ਹਨ, ਜੇ ਉਸ ਦਾ ਉਪਦੇਸ਼ ਲਿਖਤੀ-ਸ਼ਕਲ ਵਿਚ ਆ ਗਿਆ ਹੋਵੇ। ਸਾਧਾਰਨ-ਮਨੁੱਖ ਭੀ ਇਸ ਨਿਯਮ ਨੂੰ ਸਮਝਦਾ ਹੈ। ਭਾਈਚਾਰਕ ਜੀਵਨ ਵਿਚ ਸਦੀਆਂ ਤੋਂ ਪਏ ਆ ਰਹੇ ਵਿਗਾੜ ਪੰਜ ਦਸ ਸਾਲਾਂ ਦੀ ਜ਼ਬਾਨੀ ਜ਼ਬਾਨੀ ਮਿਹਨਤ ਨਾਲ ਦੂਰ ਨਹੀਂ ਹੋ ਸਕਦੇ ਸਨ। ਇਸ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਕੁਝ ਸਮੇ ਤਕ ਗੁਰਿਆਈ ਵਾਲੀ ਮਰਯਾਦਾ ਜਾਰੀ ਰੱਖਣੀ ਜ਼ਰੂਰੀ ਸਮਝੀ ਸੀ। ਫਿਰ ਬਾਣੀ ਵਿਚ ਹੀ ਜ਼ਿਕਰ ਆਉਂਦਾ ਹੈ :

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

ਭਾਵ, ਕਿਸੇ ਮਹਾਂ-ਪੁਰਖ ਦਾ ਕਿਸੇ ਬੰਦੇ ਨੂੰ ਕੀਤਾ ਹੋਇਆ ਉਪਦੇਸ਼ ਸਦਾ ਲਈ ਸਾਰੇ ਜਹਾਨ ਵਾਸਤੇ ਹੋਇਆ ਕਰਦਾ ਹੈ।

ਪਰ ਉਹ ਉਪਦੇਸ਼ ਸਾਰੇ ਜਹਾਨ ਲਈ ਸੰਭਵ ਤਦੋਂ ਹੀ ਹੋ ਸਕਦਾ ਹੈ, ਜੇ ਉਸ ਦੇ ਸਾਰੇ ਜਹਾਨ ਵਿਚ ਵਰਤੇ ਜਾਣ ਦਾ ਪਰਬੰਧ ਭੀ ਕੀਤਾ ਗਿਆ ਹੋਵੇ। ਸੋ, ਇਹ ਨਹੀਂ ਹੋ ਸਕਦਾ ਕਿ ਕਿਸੇ ਇਕ ਸ਼ਖ਼ਸ ਦੇ ਸੁਧਾਰ ਹਿਤ ਉਚਾਰਿਆ ਹੋਇਆ ਕੋਈ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਉਥੇ ਹੀ ਮੁਕਾ ਦਿੱਤਾ ਹੋਵੇ, ਤੇ ਉਸ ਨੂੰ 'ਸਗਲ ਜਹਾਨ' ਦੀ 'ਸਾਂਝ' ਵਾਸਤੇ ਕਾਇਮ ਰੱਖਣ ਦਾ ਤਰੀਕਾ ਵਰਤਿਆ ਨਾ ਹੋਵੇ। ਗੁਰੂ ਨਾਨਕ ਪਾਤਿਸ਼ਾਹ ਜੀ ਦੇ ਸਮੇ ਕਾਗ਼ਜ਼ ਕਲਮ ਸਿਆਹੀ ਦੀ ਕੋਈ ਥੁੜ ਨਹੀਂ ਸੀ। ਆਪਣੇ ਸ਼ਬਦਾਂ ਨੂੰ ਲਿਖ ਕੇ ਆਪਣੇ ਪਾਸ ਰੱਖੀ ਜਾਣਾ ਹੀ ਇਕੋ-ਇਕ ਤਰੀਕਾ ਸੀ, ਜਿਸ ਨਾਲ ਉਹਨਾਂ ਦੀ ਬੋਲੀ ਹੋਈ 'ਸਾਖੀ' 'ਸਾਝੀ ਸਗਲ ਜਹਾਨੈ' ਹੋ ਸਕੇ।

(੩) ਕਿਸੇ ਸੁਧਾਰਕ ਮਹਾਂ-ਪੁਰਖ ਨੂੰ ਆਪਣੇ ਕੰਮ 'ਤੇ ਜ਼ਿੰਮੇਵਾਰੀ ਦੀ ਮਹੱਤਤਾ ਦੀ ਜਿਤਨੀ ਆਪ ਸੂਝ ਹੁੰਦੀ ਹੈ, ਉਤਨੀ ਕਿਸੇ ਹੋਰ ਬੰਦੇ ਨੂੰ ਨਹੀਂ। ਸਮਾਜ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਬੋਲੇ ਹੋਏ ਬੋਲਾਂ ਨੂੰ ਜੇ ਕੋਈ ਮਹਾਂ-ਪੁਰਖ ਸਾਰੇ ਦੇਸ਼ ਉਤੇ ਪਰਚਾਰਨ ਅਤੇ ਆਉਣ ਵਾਲੀਆਂ ਨਸਲਾਂ ਤਕ ਅਪੜਾਣ ਲਈ ਆਪ ਲਿਖਤੀ-ਸ਼ਕਲ ਵਿਚ ਲਿਆ ਕੇ ਸਾਂਭਣ ਦਾ ਜਤਨ ਨਹੀਂ ਕਰਦਾ, ਤਾਂ ਇਹ ਸੁਚੱਜ ਕਿਸੇ ਹੋਰ ਧਿਰ ਨੂੰ ਨਹੀਂ ਆ ਸਕਦਾ।

(੪) ਕਵੀ-ਦਰਬਾਰਾਂ 'ਤੇ ਲੋਕ ਸਿਆਣੇ ਪਰਸਿੱਧ ਕਵੀਆਂ ਦੀਆਂ ਸੁੰਦਰ

ਕਵਿਤਾਵਾਂ ਸੁਣਨ ਜਾਂਦੇ ਹਨ। ਕਈ ਕਵਿਤਾ ਐਸੀਆਂ ਭੀ ਸੁਣਾਈਆਂ ਜਾਂਦੀਆਂ ਹਨ, ਜਿਨ੍ਹਾਂ 'ਤੇ ਬੜੀਆਂ ਤਾਲੀਆਂ ਵਜਦੀਆਂ ਹਨ, ਤੇ ਦੋ ਦੋ ਤਿੰਨ ਤਿੰਨ ਵਾਰੀ ਸੁਣਾਏ ਜਾਣ ਦੀਆਂ ਸਿਫ਼ਾਰਸ਼ਾਂ ਹੁੰਦੀਆਂ ਹਨ। ਪਰ ਅਜਿਹੇ ਥਾਈਂ ਕਦੇ ਕੋਈ ਐਸੇ ਸ੍ਰੋਤੇ ਨਹੀਂ ਦੇਖੇ ਗਏ, ਜੋ ਇਹਨਾਂ ਮਨੋਰੰਜਕ ਕਵਿਤਾਵਾਂ ਨੂੰ ਉਸੇ ਵੇਲੇ ਲਿਖ ਕੇ ਆਪਣੇ ਪਾਸ ਸੁਗਾਤ ਦੇ ਤੌਰ 'ਤੇ ਸਾਂਭ ਕੇ ਰੱਖਣ ਦਾ ਉੱਦਮ ਕਰਦੇ ਹੋਣ। ਗੁਰੂ ਨਾਨਕ ਦੇਵ ਜੀ ਦੇ ਵੇਲੇ ਉਹ ਕੋਈ ਅਨੋਖੇ ਹੀ ਬੰਦੇ ਹੁੰਦੇ ਹੋਣਗੇ, ਜਿਨ੍ਹਾਂ ਨੂੰ ਕਿਸੇ ਮਹਾਂ-ਪੁਰਖ ਦਾ ਕੋਈ ਵਾਕ ਕੋਈ ਸ਼ਬਦ ਲਿਖ ਰੱਖਣ ਦਾ ਸ਼ੌਕ ਹੁੰਦਾ ਹੋਵੇਗਾ।

(੫) ਦੀਵਾਲੀ ਦੇ ਮੌਕੇ 'ਤੇ ਹਰ ਸਾਲ ਅੰਮ੍ਰਿਤਸਰ ਸ਼ਹਿਰੋਂ ਬਾਹਰ ਰਾਮਬਾਗ ਵਾਲੇ ਪਾਸੇ ਸੈਂਕੜੇ ਸਾਧੂ ਆ ਇਕੱਠੇ ਹੁੰਦੇ ਹਨ। ਪੰਜ ਸੱਤ ਦਿਨ ਚੰਗੀ ਰੌਣਕ ਰਹਿੰਦੀ ਹੈ। ਸ਼ਹਿਰ ਦੀਆਂ ਅਨੇਕਾਂ ਸ਼ਰਧਾਲੂ ਮਾਈਆਂ ਖੀਰ-ਕੜਾਹ-ਪੂਰੀਆਂ ਤੇ ਹੋਰ ਕਈ ਸੁਆਦਲੇ ਪਕਵਾਨ ਇਹਨਾਂ ਸੰਤਾਂ-ਸਾਧੂਆਂ ਵਾਸਤੇ ਲਿਆਉਂਦੀਆਂ ਹਨ, ਬੜੇ ਚਾਉ ਨਾਲ ਸੇਵਾ ਕਰਦੀਆਂ ਹਨ ਤੇ ਮੂੰਹੋਂ 'ਧੰਨ ਸੰਤ ਜੀ, ਧੰਨ ਸੰਤ ਜੀ' ਆਖਦੀਆਂ ਰੱਜਦੀਆਂ ਨਹੀਂ। ਸਾਰਾ ਸਾਰਾ ਦਿਨ ਉਥੇ ਮੇਲਾ ਲੱਗਾ ਰਹਿੰਦਾ ਹੈ। ਨਿਰੀਆਂ ਜ਼ਨਾਨੀਆਂ ਹੀ ਨਹੀਂ, ਸੈਂਕੜੇ ਹਜ਼ਾਰਾਂ ਮਨੁੱਖ ਭੀ ਦਰਸ਼ਨ ਨੂੰ ਆਉਂਦੇ ਹਨ। ਆਏ ਸਾਧੂਆਂ ਵਿਚ ਕਈ ਵਿਦਵਾਨ ਭੀ ਹੁੰਦੇ ਹਨ, ਜੋ ਦਰਸ਼ਨ ਕਰਨ ਆਏ ਲੋਕਾਂ ਨੂੰ ਜੀਵਨ-ਪੰਧ ਦੇ ਮਨੋਹਰ ਉਪਦੇਸ਼ ਭੀ ਕਰਦੇ ਹਨ। ਲੋਕਾਂ ਨੂੰ ਪਤਾ ਭੀ ਹੁੰਦਾ ਹੈ ਕਿ ਹਰ ਸਾਲ ਦੀਵਾਲੀ ਦੇ ਸਮੇ ਇਹ ਸਤਸੰਗ ਉਥੇ ਕਈ ਦਿਹਾੜੇ ਬਣੇ ਰਹਿੰਦੇ ਹਨ। ਲੋਕ ਉਥੇ ਜਾਂਦੇ ਭੀ ਹਨ, ਸੰਤਾਂ ਦੇ ਬਚਨ ਸੁਣਦੇ ਭੀ ਹਨ। ਪਰ ਕਦੇ ਕੋਈ ਐਸਾ ਪ੍ਰੇਮੀ ਵੇਖਣ ਵਿਚ ਨਹੀਂ ਆਉਂਦਾ, ਜੋ ਘਰੋਂ ਕਾਗ਼ਜ਼ ਪਿਨਸਲ ਨਾਲ ਲੈ ਕੇ ਇਸ ਨੀਅਤ ਨਾਲ ਗਿਆ ਹੋਵੇ ਕਿ ਸੰਤਾਂ ਦੇ ਅਮੋਲਕ ਬਚਨ ਲਿਖ ਲਿਆਉਣੇ ਹਨ। ਸਤਿਗੁਰੂ ਨਾਨਕ ਦੇਵ ਜੀ ਦੇ ਸਮੇ ਭੀ ਆਖ਼ਰ ਅਜਿਹੇ ਬੰਦੇ ਹੀ ਇਸ ਧਰਤੀ 'ਤੇ ਵੱਸਦੇ ਸਨ।

(੬) ਲੋਕਾਂ ਦੇ ਨਿਰੇ ਸੁਭਾਵ ਦੀ ਗੱਲ ਭੀ ਰਹਿਣ ਦਿਉ। ਗੁਰੂ ਨਾਨਕ ਦੇਵ ਜੀ ਨੇ ਮਨੁੱਖ ਜਾਤੀ ਦੇ ਧਾਰਮਿਕ, ਭਾਈਚਾਰਕ, ਆਰਥਕ ਤੇ ਰਾਜਸੀ ਜੀਵਨ ਵਿਚੋਂ ਕਈ ਕਿਸਮ ਦੀਆਂ ਕੁਰੀਤੀਆਂ ਕੱਢਣ ਲਈ ਤਿੰਨ ਲੰਮੇ ਸਫ਼ਰ ਕੀਤੇ ਸਨ। ਸਾਰਾ ਹਿੰਦੁਸਤਾਨ ਗਾਹਿਆ, ਹਿਮਾਲਾ ਪਰਬਤ ਦੀਆਂ ਚੋਟੀਆਂ ਤਕ ਅੱਪੜੇ, ਹਿੰਦੁਸਤਾਨ ਤੋਂ ਬਾਹਰ ਅਰਬ, ਫ਼ਾਰਸ, ਅਫ਼ਗਾਨਿਸਤਾਨ ਵਿਚ ਗਏ। ਕਿਤੇ ਭੀ ਕੋਈ ਪਹਿਲੀ ਜਾਣ-ਪਛਾਣ ਨਹੀਂ ਸੀ ਕਿ ਸਤਿਗੁਰੂ ਜੀ ਦੇ

ਕਿਸੇ ਪਿੰਡ ਨਗਰ ਜਾਂ ਸ਼ਹਿਰ ਵਿਚ ਅੱਪੜਨ ਤੋਂ ਪਹਿਲਾਂ ਕੋਈ ਸ਼ਰਧਾਲੂ ਕਿਸੇ ਤਰ੍ਹਾਂ ਦੇ ਇਕੱਠ ਦਾ ਪਰਬੰਧ ਕਰ ਦੇਂਦਾ ਹੋਵੇ, ਜਿਸ ਵਿਚ ਹਰ ਥਾਂ ਕੋਈ ਨਾ ਕੋਈ ਪ੍ਰੇਮੀ ਉਹਨਾਂ ਦੇ ਸੁੰਦਰ ਵਾਕ ਲਿਖ ਰੱਖਣ ਲਈ ਘਰੋਂ ਕਾਗ਼ਜ਼ ਕਲਮ ਦਵਾਤ ਲੈ ਕੇ ਆਉਂਦਾ ਹੋਵੇ।

(੭) ਓਪਰੀ ਨਜ਼ਰੇ ਖ਼ਿਆਲੀ ਘੋੜੇ ਨਾ ਭਜਾਈਏ। ਸ਼ਬਦ ਉਚਾਰਨਾ ਜਾਂ ਗਾਉਣਾ ਹੋਰ ਗੱਲ ਹੈ, ਪਰ ਉਸ ਉਚਾਰੇ ਜਾਂ ਗਾਏ ਸ਼ਬਦ ਦਾ ਉਸੇ ਵੇਲੇ ਅੱਖਰ ਅੱਖਰ ਠੀਕ ਲਿਖ ਲੈਣਾ ਕੋਈ ਸੌਖੀ ਖੇਡ ਨਹੀਂ ਹੁੰਦੀ। ਲਿਖਣ ਵਾਲਿਆਂ ਤੋਂ ਇਹ ਆਸ ਰੱਖਣੀ ਭੀ ਬੜੀ ਅਨਹੋਣੀ ਗੱਲ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਹਰੇਕ ਸ਼ਬਦ ਦੀ ਹਰੇਕ ਲਗ-ਮਾਤ੍ਰ ਅੱਖਰ ਅੱਖਰ ਨੂੰ ਸ਼ੁੱਧ ਲਿਖਣਾ ਆਪਣਾ ਜ਼ਰੂਰੀ ਧਰਮ ਸਮਝਦੇ ਹੋਣਗੇ। ਯਾਦ-ਦਾਸ਼ਤ ਦੀ ਖ਼ਾਤਰ ਸਧਾਰਨ ਤੌਰ 'ਤੇ ਲਿਖ ਲੈਣ ਅਤੇ ਸ਼ੁੱਧ ਲਗਾਂ-ਮਾਤ੍ਰਾਂ ਅੱਖਰਾਂ ਦਾ ਧਿਆਨ ਰੱਖ ਕੇ ਲਿਖ ਲੈਣ ਵਿਚ ਜ਼ਿਮੀਂ-ਅਸਮਾਨ ਦਾ ਫ਼ਰਕ ਹੈ। ਅੱਜ ਕਿਤਨੇ ਕੁ ਸਿਖ ਹਨ ਜੋ ਗੁਰੂ ਗ੍ਰੰਥ ਸਾਹਿਬ ਤੋਂ ਵੇਖ ਕੇ ਭੀ ਸ਼ੁੱਧ ਸ਼ਬਦ ਲਿਖਦੇ ਹਨ, ਲਿਖ ਸਕਦੇ ਹਨ ਜਾਂ ਲਿਖਣ ਦੀ ਪ੍ਰਵਾਹ ਕਰਦੇ ਹਨ ?

(੮) ਇਹ ਮਿਥ ਲੈਣਾ ਕਿ ਜਿਥੇ ਜਿਥੇ ਸਤਿਗੁਰੂ ਨਾਨਕ ਦੇਵ ਜੀ ਗਏ ਸਨ ਉਥੇ ਉਥੇ ਕਿਸੇ ਨ ਕਿਸੇ ਸ਼ਰਧਾਲੂ ਨੇ ਗੁਰੂ ਸਾਹਿਬ ਦਾ ਉਥੇ ਉਚਾਰਿਆ ਹੋਇਆ ਸ਼ਬਦ ਲਿਖ ਕੇ ਇਉਂ ਸਾਂਭਿਆ ਕਿ ਦੋ ਚਾਰ ਪੀੜ੍ਹੀਆਂ ਤਕ ਉਹਨਾਂ ਦੇ ਘਰਾਂ ਵਿਚ ਆਦਰ ਸਤਿਕਾਰ ਨਾਲ ਟਿਕਿਆ ਰਿਹਾ, ਇਕ ਹਾਸੋ-ਹੀਣੀ ਮਿਥ ਹੈ। ਪੋਥੀ ਦੇ ਆਕਾਰ ਜਿਤਨੀ ਕਿਸੇ ਲਿਖਤ ਦੇ ਸਾਂਭ ਕੇ ਰੱਖੇ ਜਾਣ ਦੀ ਸੰਭਾਵਨਾ ਤਾਂ ਹੋ ਸਕਦੀ ਹੈ, ਪਰ ਕਿਸੇ ਇਕੋ ਵਰਕੇ ਉਤੇ ਪੰਜ ਦਸ ਤੁਕਾਂ ਦਾ ਇਕੋ ਸ਼ਬਦ ਬੜੇ ਗਹੁ ਨਾਲ ਪੋਤਰਿਆਂ-ਪੜੋਤੜਿਆਂ ਤਕ ਸਾਂਭਿਆ ਰਹਿਣਾ ਇਕ ਅਲੋਕਾਰੀ ਗੱਲ ਹੈ। ਆਪਣੇ ਤੇ ਆਪਣੇ ਆਂਢ-ਗੁਆਂਢ ਘਰਾਂ ਵਿਚ ਭਲਾ ਝਾਤੀ ਮਾਰ ਵੇਖੋ ਖਾਂ, ਕਿਤੇ ਭੀ ਇਕ ਇਕ ਵਰਕਾ ਸਾਂਭ ਕੇ ਰੱਖਣ ਦੀ ਅਨੋਖੀ ਲਗਨ ਨਹੀਂ ਦਿੱਸੇਗੀ।

(੯) ਰਤਾ ਹੋਰ ਡੂੰਘੀ ਨਿਗਾਹ ਮਾਰੀਏ। ਜੇ ਸੱਚਮੁੱਚ ਹਰ ਥਾਂ ਸ਼ਰਧਾਲੂ ਸਿੱਖਾਂ ਨੇ ਹੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਤਿੰਨ ਗੁਰ-ਵਿਅਕਤੀਆਂ ਦੇ ਸ਼ਬਦ ਲਿਖ ਰਖੇ ਸਨ ਤਾਂ ਸੋਚੀਏ ਕਿ ਉਹਨਾਂ ਲਿਖੇ ਕਿਵੇਂ ਹੋਣਗੇ। ਸ਼ਬਦ, ਅਸ਼ਟਪਦੀਆਂ, ਛੰਤ, ਵਾਰਾਂ, ਸਿਧ ਗੋਸਟਿ, ਓਅੰਕਾਰ, ਅਨੰਦੁ ਵਰਗੀਆਂ ਲੰਮੀਆਂ ਲੰਮੀਆਂ ਬਾਣੀਆਂ—ਕੀ ਇਹ ਸਭ ਕੁਝ ਸ਼ਰਧਾਵਾਨ ਸਿੱਖਾਂ ਨੇ ਹੀ

ਲਿਖ ਕੇ ਸਾਂਭਿਆ ਸੀ ? ਕੀ ਸਤਿਗੁਰੂ ਜੀ ਉਹਨਾਂ ਨੂੰ ਆਪ ਲਿਖਾਈ ਜਾਂਦੇ ਸਨ, ਜਾਂ, ਉਹ ਆਪਣੇ ਆਪ ਸ਼ੌਕ ਨਾਲ ਲਿਖ ਲੈਂਦੇ ਸਨ ? ਸ਼ਰਧਾਵਾਨ, ਆਪਣੇ ਆਪ ਲਿਖਦੇ ਸਨ ਜਾਂ ਸਤਿਗੁਰੂ ਜੀ ਲਿਖਾਈ ਜਾਂਦੇ ਸਨ, ਆਖ਼ਰ ਅਖ਼ੀਰ 'ਤੇ ਸੁਧਾਈ ਤਾਂ ਕਰਾ ਲੈਂਦੇ ਹੋਣਗੇ ? ਕੈਸੀ ਅਸਚਰਜ ਮਿਥ ਹੈ ! ਪਿੰਡ-ਪਿੰਡ, ਨਗਰ-ਨਗਰ, ਸ਼ਹਿਰ-ਸ਼ਹਿਰ ਵਿਚ ਸ਼ਰਧਾਵਾਨਾਂ ਨੂੰ ਬੜੇ ਗਹੁ ਨਾਲ ਸੋਧ ਕੇ ਸ਼ਬਦ ਲਿਖਾਈ ਜਾਣੇ, ਤੇ ਆਪਣੇ ਪਾਸ ਕੁਝ ਨਾ ਰੱਖਣਾ—ਹਾਸ-ਰਸ ਦੀਆਂ ਪੁਰਾਣਕ ਮਿਥਾਂ ਹੀ ਜਾਪਦੀਆਂ ਹਨ। ਪਰ ਇਸ ਮਿਥ ਵਿਚ ਅਸਾਂ ਇਕ ਇਹ ਗੱਲ ਭੀ ਮੰਨ ਲਈ ਹੋਈ ਹੈ ਕਿ ਜਿਥੇ ਕਿਤੇ ਗੁਰੂ ਨਾਨਕ ਦੇਵ ਜੀ ਜਾਂ ਬਾਕੀ ਤਿੰਨ ਗੁਰ-ਮਹਲਾਂ ਨੇ ਕੋਈ ਸ਼ਬਦ ਉਚਾਰਿਆ, ਉਥੇ ਤੁਰਤ ਕੋਈ ਨਾ ਕੋਈ ਸ਼ਰਧਾਲੂ ਬਣ ਗਿਆ, ਜਿਸ ਦੇ ਹਿਰਦੇ ਨੇ ਗੁਰੂ ਕਾ ਵਾਕ ਲਿਖ ਰੱਖਣ ਦੀ ਖਿੱਚ ਖਾਧੀ।

(੧੦) ਗਿਆਨੀ ਗਿਆਨ ਸਿੰਘ ਨੇ ਇਕ ਭਾਈ ਬਖ਼ਤੇ ਅਰੋੜੇ ਦਾ ਜ਼ਿਕਰ ਕੀਤਾ ਹੈ। ਬਖ਼ਤੇ ਦਾ ਉੱਦਮ ਤਾਂ ਇਕ ਹੈਰਾਨ-ਕੁਨ ਗੁੰਝਲ ਹੈ। ਭਾਈ ਬਖ਼ਤਾ ਹਰੇਕ ਗੁਰੂ ਸਾਹਿਬ ਦੇ ਪਾਸ ਰਹਿ ਕੇ ਉਹਨਾਂ ਦੇ ਸਾਰੇ ਸ਼ਬਦ ਲਿਖਦਾ ਰਿਹਾ, ਤੇ ਅਖ਼ੀਰ ਉਤੇ ਹਰੇਕ ਗੁਰ-ਵਿਅਕਤੀ ਦੇ ਹਸਤਾਖ਼ਰ ਲੈ ਲੈਂਦਾ ਰਿਹਾ। ਕਿਉਂ ? ਇਸ ਪਕਿਆਈ ਵਾਸਤੇ ਕਿ ਜਿਸ ਗੁਰ-ਵਿਅਕਤੀ ਦੇ ਹਸਤਾਖ਼ਰ ਲਏ ਗਏ ਹਨ, ਇਹ ਬਾਣੀ ਉਹਨਾਂ ਦੀ ਹੀ ਹੈ। ਪਰ ਫਿਰ ਭਾਈ ਬਖ਼ਤੇ ਵਾਲੀ ਬੀੜ ਮੌਜੂਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਬਹੁਤ ਹੀ ਵੱਡੇ ਆਕਾਰ ਵਾਲੀ ਕਿਵੇਂ ਬਣ ਗਈ ? ਉਸ ਵਿਚ ਹੈ ਸੀ ਭੀ ਸਿਰਫ਼ ਚਾਰ ਗੁਰ-ਮਹਲਾਂ ਦੀ ਬਾਣੀ। ਨਾ ਭੱਟਾਂ ਦੇ ਸਵਈਏ, ਨਾ ਭਗਤਾਂ ਦੀ ਬਾਣੀ ਤੇ ਨਾ ਪੰਜਵੇਂ ਗੁਰੂ ਸਾਹਿਬ ਦੀ ਬਾਣੀ। ਫਿਰ ਭੀ ਉਸ ਦਾ ਆਕਾਰ ਬਹੁਤ ਵੱਡਾ ਬਣ ਗਿਆ। ਕਿਵੇਂ ? ਗੁਰੂ ਅਰਜਨ ਸਾਹਿਬ ਨੇ ਉਸ ਵਿਚੋਂ ਕਾਂਟ-ਛਾਂਟ ਕਿਉਂ ਕੀਤੀ ? ਜੇ ਰੱਦੀ ਹੋਈ ਬਾਣੀ ਗੁਰਬਾਣੀ ਹੀ ਸੀ, ਤਾਂ ਕਿਉਂ ਰੱਦੀ ਗਈ ? ਜੇ ਗੁਰਬਾਣੀ ਨਹੀਂ ਸੀ, ਤਾਂ ਭਾਈ ਬਖ਼ਤੇ ਨੇ ਕਿਥੋਂ ਲਿਖ ਲਈ ਸੀ ? ਤੇ ਉਸ ਨਕਲੀ ਚੀਜ਼ ਉਤੇ ਹਰੇਕ ਗੁਰ-ਵਿਅਕਤੀ ਨੇ ਆਪਣੇ ਹਸਤਾਖ਼ਰ ਕਿਉਂ ਦਿੱਤੇ ?

ਭਾਈ ਬਖ਼ਤੇ ਦੀ ਉਮਰ ਵਲ ਭੀ ਧਿਆਨ ਮਾਰ ਵੇਖੋ। ਬਖ਼ਤਾ ਗੁਰੂ ਨਾਨਕ ਦੇਵ ਜੀ ਪਾਸ ਕਦੋਂ ਕੁ ਆਇਆ ਹੋਵੇਗਾ ? 'ਉਦਾਸੀਆਂ' ਸੰਨ ੧੫੨੧ (ਸੰਮਤ ੧੫੭੮) ਵਿਚ ਮੁੱਕੀਆਂ ਸਨ। ਮਿਥ ਲਵੋ ਕਿ ਉਦਾਸੀਆਂ ਤੋਂ ਪਿਛੋਂ ਕਰਤਾਰਪੁਰ ਆਇਆ ਸੀ। ਆਖ਼ਰ ਤਦੋਂ ਭੀ ਸਿਆਣੀ ਉਮਰ ਦਾ ਹੋਵੇਗਾ,

ਜਦੋਂ ਕਿ ਉਸ ਨੂੰ ਗੁਰਬਾਣੀ ਦਾ ਪ੍ਰੇਮ ਤੇ ਗੁਰਬਾਣੀ ਲਿਖਣ ਦਾ ਸ਼ੌਕ ਪੈ ਚੁੱਕਿਆ ਹੋਵੇਗਾ। ੨੫ ਸਾਲ ਦੀ ਉਮਰ ਮਿਥ ਲਵੋ। ਪਰ ਇਥੇ ਪਹਾੜ ਜੇਡੀ ਇਕ ਔਕੜ ਸਾਹਮਣੇ ਆ ਖਲੋਂਦੀ ਹੈ। ਉਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਉਮਰ ੫੨ ਸਾਲ ਦੀ ਸੀ। ਇਤਨੀ ਉਮਰ ਤਕ ਉਹ ਬਹੁਤ ਸਾਰੀ ਬਾਣੀ ਉਚਾਰ ਚੁਕੇ ਸਨ। ਬਖ਼ਤੇ ਨੇ ਉਹ ਕਿਥੋਂ ਲਿਖੀ ? ਗੁਰੂ ਨਾਨਕ ਦੇਵ ਜੀ ਤੋਂ ? ਕੀ ਸਤਿਗੁਰੂ ਜੀ ਨੂੰ ਉਹ ਸਾਰੀ ਬਾਣੀ ਜ਼ਬਾਨੀ ਯਾਦ ਸੀ ? ਸੁਖ ! ਅਸੀ ਭਾਈ ਬਖ਼ਤੇ ਦੀ ਉਮਰ ਦਾ ਹਿਸਾਬ ਕਰ ਰਹੇ ਸਾਂ। ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਨ ੧੬੦੪ (ਸੰਮਤ ੧੬੬੧) ਵਿਚ ਤਿਆਰ ਕੀਤੀ ਸੀ। ਭਾਈ ਬਖ਼ਤਾ ਆਪਣੇ ਵਾਲੀ ਬੀੜ ਲੈ ਕੇ ਗੁਰੂ ਅਰਜਨ ਦੇਵ ਜੀ ਪਾਸ ਆਇਆ ਸੀ। ਉਸ ਵੇਲੇ ਉਸ ਦੀ ਉਮਰ ਤਕਰੀਬਨ ੧੦੮ ਸਾਲ ਬਣੀ। ੮੩ ਸਾਲਾਂ ਦੇ ਕਰੀਬ ਇਹ ਭਾਗਵਾਨ ਗੁਰੂ-ਚਰਨਾਂ ਵਿਚ ਰਿਹਾ। ਤੇ, ਸਿਖ ਪੰਥ ਦੀ ਸੇਵਾ-ਖ਼ਾਤਰ ਇਹ ਸਭ ਗੁਰ-ਮਹਲਾਂ ਦੀ ਬਾਣੀ ਮਿਹਨਤ ਨਾਲ ਲਿਖਦਾ ਰਿਹਾ। ਪਰ ਸਿਖ ਇਤਿਹਾਸਕਾਰਾਂ ਦੀ ਨਜ਼ਰੋਂ ਓਹਲੇ ਇਹ ਕਿਵੇਂ ਰਹਿ ਗਿਆ ? ਭਾਈ ਗੁਰਦਾਸ ਜੀ ਨੇ ਭੀ ਗੁਰਸਿੱਖਾਂ ਦੀ ਗਿਣਤੀ ਵਿਚ ਇਸ ਨੂੰ ਕਿਤੇ ਨਹੀਂ ਲਿਆਂਦਾ।

ਅਸਾਂ ਹੁਣ ਤਕ ਵੇਖ ਲਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕੱਠੀ ਕਰਨ ਬਾਰੇ ਸਾਡੇ ਇਤਿਹਾਸਕਾਰਾਂ ਦੀ ਦਿੱਤੀ ਹੋਈ ਗਵਾਹੀ ਦਲੀਲ ਦੀ ਕਸਵੱਟੀ ਉਤੇ ਵਰਤਿਆਂ ਪਤਲੀ ਪੈਂਦੀ ਗਈ ਹੈ, ਇਸ ਦੀ ਅਭੁੱਲਤਾ ਕਾਫ਼ੀ ਡੋਲ ਗਈ ਹੈ। ਚਾਰ ਗੁਰ-ਮਹਲਾਂ ਦੀ ਬਾਣੀ ਇਕੱਠੀ ਕਰਨ ਦੇ ਜੋ ਉੱਦਮ ਇਹਨਾਂ ਨੇ ਦੱਸੇ ਹਨ, ਉਹ ਬੜੇ ਕਮਜ਼ੋਰ ਜਾਪਣ ਲੱਗ ਪਏ ਹਨ।



# ੩

# ਜੀਵਨ-ਸਾਖੀਆਂ

ਆਓ ਹੁਣ ਪਰਖ ਦੀ ਦੂਜੀ ਕਸਵੱਟੀ ਵਰਤੀਏ। ਇਹ ਹੈ ਸਤਿਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚੋਂ ਸਾਖੀਆਂ :

## (੧) ਕਿਰਤ-ਕਾਰ ਤੋਂ ਉਪਰਾਮਤਾ

*ਪੁਰਾਤਨ ਜਨਮਸਾਖੀ* ਦੀ ਸਾਖੀ ਨੰ: ੬ ਵਿਚ ਲਿਖਿਆ ਹੋਇਆ ਹੈ :

**ਤਬ ਗੁਰੂ ਨਾਨਕ ਫਕੀਰਾਂ ਨਾਲਿ ਮਜਲਸਿ ਕਰੈ। ਹੋਰ ਕਿਸੈ ਨਾਲਿ ਗਲ ਕਰੈ ਨਾਹੀ। ਤਬ ਸਭ ਪਰਵਾਰ ਦੁਖਿਆ।.....ਤਬ ਕਾਲੂ ਨੂੰ ਖਬਰਿ ਹੋਈ, ਤਾਂ ਕਾਲੂ ਆਇਆ, ਆਖਿਆ : "ਬੱਚਾ ! ਅਸੀਂ ਤੈਨੂੰ ਕਿ ਆਖਦੇ ਹਾਂ ? ਪਰ ਰੁਜਗਾਰ ਕੀਤਾ ਭਲਾ ਹੈ। ਜਿ ਖਤ੍ਰੀਆਂ ਦਿਆਂ ਪੁਤ੍ਰਾਂ ਪਾਸਿ ਪੰਜੀਹੇ ਹੁੰਦੇ ਹਨ ਤਾਂ ਰੁਜਗਾਰ ਕਰਦੇ ਹਨਿ। ਰੁਜਗਾਰ ਕੀਤਾ ਭਲਾ ਹੈ, ਬੇਟਾ ! ਅਸਾਡੀ ਖੇਤੀ ਬਾਹਰਿ ਪਕੀ ਖੜੀ ਹੈ, ਅਰੁ ਤੂ ਉਜਾੜ ਨਾਹੀ ਕਿਉ ਜੇ ਵਿਚਿ ਖਲਾ ਹੋਵੇ, ਤਾਂ ਆਖਨਿ, ਜੋ ਕਾਲੂ ਦਾ ਪੁਤ੍ਰ ਭਲਾ ਹੋਆ ਹੈ। ਬੇਟਾ! ਖੇਤੀ ਖਸਮਾ ਸੇਤੀ"। ਤਾਂ ਗੁਰੂ ਨਾਨਕੁ ਬੋਲਿਆ, "ਪਿਤਾ ਜੀ, ਅਸਾਂ ਨਵੇਕਲੀ ਖੇਤੀ ਵਾਹੀ ਹੈ, ਸੋ ਅਸੀਂ ਤਕਰੀ ਰਖਦੇ ਹਾਂ, ਅਸਾਂ ਹਲ ਵਾਹਿਆ ਹੈ, ਬੀਉ ਪਾਇਆ ਹੈ, ਵਾੜਿ ਕੀਤੀ ਹੈ.....ਪਿਤਾ ਜੀ ! ਅਸਾਂ ਏਹ ਖੇਤੀ ਵਾਹੀ ਹੈ, ਜੋ ਤੂੰ ਸੁਣੇਗਾ ? ਤਬ ਬਾਬੇ ਨਾਨਕਿ ਇਕੁ ਸਬਦੁ ਉਠਾਇਆ :**

ਰਾਗੁ ਸੋਰਠਿ ਮਹਲਾ ੧ ਘਰੁ ੧

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ।
ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ।
ਭਾਉ ਕਰਮੁ ਕਰਿ ਜੰਮਸੀ, ਸੇ ਘਰ ਭਾਗਠ ਦੇਖੁ।੧।
ਬਾਬਾ ਮਾਇਆ ਸਾਥਿ ਨ ਹੋਇ।
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ।੧।ਰਹਾਉ।

ਤਬ ਫਿਰਿ ਕਾਲੂ ਬੋਲਿਆ, "ਬੱਚਾ ! ਤੂੰ ਹੱਟ ਕਰ.........."। ਤਬ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ :

ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ।
ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ।
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ।੨।

ਤਬ ਫਿਰਿ ਕਾਲੂ ਕਹਿਆ, "ਬੱਚਾ ! ਜੇ ਤੂੰ ਹੱਟ ਨਾਹੀਂ ਬਹਿੰਦਾ, ਤਾਂ ਘੋੜੇ ਲੈ ਕਰ ਸੌਦਾਗਰੀ ਕਰ........."।

ਤਬ ਗੁਰੂ ਨਾਨਕ ਜੀ ਤੀਜੀ ਪਉੜੀ ਆਖੀ :

ਸੁਣ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ।
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ।
ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ।੩।

ਤਬ ਫੇਰਿ ਕਾਲੂ ਆਖਿਆ, "ਨਾਨਕ ! ਤੂੰ ਅਸਾਥਹੁੰ ਗਇਆ ਹੈਂ ਪਰ ਤੂੰ ਜਾਹਿ ਚਾਕਰੀ ਕਰ..........ਅਸਾਂ ਤੇਰਾ ਖਟਣ ਛਡਿਆ ਹੈ ਬੇਟਾ ! ਜੇਕਰ ਤੂੰ ਉਦਾਸਿ ਹੋਇ ਕਰਿ ਜਾਸੀ, ਤਾਂ ਸਭ ਕੋਈ ਆਖਸੀ, ਜੋ ਕਾਲੂ ਦਾ ਪੁਤ੍ਰ ਫਕੀਰ ਹੋਇ ਗਇਆ, ਲੋਕ ਮੇਹਣੇ ਦੇਸਨਿ"। ਤਬ ਗੁਰੂ ਨਾਨਕ ਜੀ ਪਉੜੀ ਚਉਥੀ ਆਖੀ :

ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ।
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ।
ਨਾਨਕ ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ।੪।੨। *(ਸੋਰਠਿ ਮ: ੧)*

ਇਸ ਸਾਰੀ ਸਾਖੀ ਦੇ ਅਖ਼ੀਰ 'ਤੇ ਸਾਖੀਕਾਰ ਲਿਖਦਾ ਹੈ :

ਤਬ ਫਿਰਿ ਕਾਲੂ ਕਹਿਆ, "ਏਹ ਗੱਲਾਂ ਛਡਿ, ਲੋਕਾਂ ਦਾ ਮਾਰਗੁ ਪਕੜੁ, ਕਿਰਤ ਬਿਨਾ ਜੀਵਨ ਥੋੜਾ ਹੈ"। ਤਬ ਫਿਰਿ ਬਾਬਾ ਨਾਨਕੁ ਚੁਪ ਕਰਿ ਰਹਿਆ, ਕਾਲੂ ਉਠਿ ਗਇਆ, ਜਾਇ ਕਿਰਤਿ ਲਗਾ। ਆਖਿਓਸੁ, "ਏਹੁ ਅਸਾਡੇ ਕੰਮਹੁ-ਕਾਜਹੁ ਗਇਆ। ਪਰ ਬਾਹਰਹੁੰ ਖੇਤੀ ਉਜੜੈ ਨਾਹੀਂ"।

ਅਸਾਂ ਇਸ ਸਾਖੀ ਵਿਚ ਵੇਖ ਲਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਰਵੱਈਏ ਅਤੇ ਉੱਤਰ ਨਾਲ ਉਹਨਾਂ ਦੇ ਪਿਤਾ ਬਾਬਾ ਕਾਲੂ ਜੀ ਦੀ ਤਸੱਲੀ ਨਹੀਂ ਸੀ ਹੋਈ, ਤੇ ਉਹ ਬੜੇ ਹੀ ਨਿਰਾਸ ਹੋ ਕੇ ਉਹਨਾਂ ਪਾਸੋਂ ਚਲੇ ਗਏ ਸਨ। ਪਿਤਾ ਪੁੱਤਰ ਦੋਵੇਂ ਹੀ ਇਹ ਗੱਲ-ਬਾਤ ਕਰ ਰਹੇ ਸਨ, ਉਥੇ ਤੀਜੀ ਹੋਰ ਕੋਈ

ਧਿਰ ਨਹੀਂ ਸੀ। ਦੱਸੋ, ਉਸ ਮੌਕੇ 'ਤੇ ਸਤਿਗੁਰੂ ਜੀ ਦਾ ਉਚਾਰਿਆ ਹੋਇਆ ਇਹ ਸ਼ਬਦ ਦੋਹਾਂ ਵਿਚੋਂ ਕਿਸ ਨੇ ਲਿਖ ਕੇ ਸਾਂਭਿਆ, ਤੇ ਬਾਣੀ ਇਕੱਠੀ ਕਰਨ ਵੇਲੇ ਗੁਰੂ ਅਰਜਨ ਸਾਹਿਬ ਨੇ ਇਹ ਸ਼ਬਦ ਕਿਸ ਪਾਸੋਂ ਮੰਗਾਇਆ ? ਸਾਖੀ ਸਾਫ਼ ਦੱਸਦੀ ਹੈ ਕਿ ਸਤਿਗੁਰੂ ਜੀ ਦੇ ਪਿਤਾ ਬਾਬਾ ਕਾਲੂ ਜੀ ਬਹੁਤ ਨਿਰਾਸ ਤੇ ਨਰਾਜ਼ ਹੋ ਕੇ ਗਏ। ਭਲਾ, ਅਜਿਹੀ ਮਾਨਸਕ ਹਾਲਤ ਵਿਚ ਉਹਨਾਂ ਨੂੰ ਕੀ ਲੋੜ ਪੈਣੀ ਸੀ ਕਿ ਉਹ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਸਾਂਭ ਰੱਖਣ ਲਈ ਲਿਖਦੇ ?

### (੨) ਹਰਿਦੁਆਰ ਸਾਧੂ ਦਾ ਚੌਕਾ

ਸਤਿਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਵਿਚ ਹਰਿਦੁਆਰ ਜਾਣ ਦੀ ਸਾਖੀ ਬੜੀ ਪਰਸਿੱਧ ਹੈ। ਉਥੇ ਦੋ ਘਟਨਾਂ ਹੋਈਆਂ ਸਨ। ਇਕ ਤਾਂ ਅੰਞਾਣ ਲੋਕਾਂ ਨੂੰ ਚੜ੍ਹਦੇ ਵਲ ਪਾਣੀ ਸਿੰਜਦਿਆਂ ਵੇਖ ਕੇ ਲਹਿੰਦੇ ਵਲ ਪਾਣੀ ਸਿੰਜਣ ਦੀ ਹੈ, ਤੇ ਦੂਜੀ ਹੈ ਇਕ ਵੈਸ਼ਨਵ ਸਾਧੂ ਬਾਰੇ। ਸਤਿਗੁਰੂ ਜੀ ਤੇ ਭਾਈ ਮਰਦਾਨਾ ਗੰਗਾ ਦੇ ਕੰਢੇ ਬੈਠੇ ਸਨ। ਸਵੇਰ ਦਾ ਪਹਿਰ ਸੀ। ਨੇੜੇ ਗੁਆਂਢ ਹੀ ਇਕ ਵੈਸ਼ਨਵ ਸਾਧੂ ਭੋਜਨ ਤਿਆਰ ਕਰ ਰਿਹਾ ਸੀ। ਉਸ ਨੇ ਆਪਣੇ ਚੌਕੇ ਦੀ ਸੁੱਚ ਕਾਇਮ ਰੱਖਣ ਲਈ ਦੁਆਲੇ ਲਕੀਰਾਂ ਕੱਢੀਆਂ ਹੋਈਆਂ ਸਨ। ਮਰਦਾਨਾ ਉਸ ਸਾਧੂ ਪਾਸੋਂ ਅੱਗ ਲੈਣ ਚਲਾ ਗਿਆ। ਖਲੋਤਾ ਤਾਂ ਚੌਕਿਓਂ ਬਾਹਰ ਹੀ, ਪਰ ਉਸ ਦਾ ਪਰਛਾਵਾਂ ਸਾਧੂ ਦੇ ਚੌਕੇ ਅੰਦਰ ਜਾ ਪਿਆ। ਚੌਕਾ ਭਿਟਿਆ ਗਿਆ। ਸਾਧੂ ਕ੍ਰੋਧ ਨਾਲ ਲੋਹਾ-ਲਾਖਾ ਹੋ ਗਿਆ। ਚੁਲ੍ਹੇ ਵਿਚੋਂ ਬਲਦਾ ਚੋ ਲੈ ਕੇ ਮਰਦਾਨੇ ਨੂੰ ਮਾਰਨ ਪਿਆ। ਅੱਗੇ ਅੱਗੇ ਤ੍ਰਭਕਿਆ ਹੋਇਆ ਮਰਦਾਨਾ, ਤੇ ਪਿੱਛੇ ਪਿੱਛੇ ਗੁੱਸੇ ਨਾਲ ਲਾਲ ਹੋਇਆ ਹੋਇਆ ਉਹ ਸਾਧੂ। ਦੋਵੇਂ ਸਤਿਗੁਰੂ ਨਾਨਕ ਦੇਵ ਜੀ ਪਾਸ ਜਾ ਪਹੁੰਚੇ। ਸਤਿਗੁਰੂ ਜੀ ਨੇ ਉਸ ਸਾਧੂ ਨੂੰ ਉਸ ਦੀ ਭੁਲ ਸਮਝਾਣ ਲਈ ਹੇਠ ਲਿਖਿਆ ਸਲੋਕ ਉਥੇ ਉਚਾਰਿਆ :

**ਕੁਬੁਧਿ ਡੂਮਣੀ, ਕੁਦਇਆ ਕਸਾਇਣ,**
**ਪਰ ਨਿੰਦਾ ਘਟਿ ਚੂਹੜੀ, ਮੁਠੀ ਕ੍ਰੋਧਿ ਚੰਡਾਲਿ।**
**ਕਾਰੀ ਕਢੀ ਕਿਆ ਥੀਐ, ਜੇ ਚਾਰੇ ਬੈਠੀਆ ਨਾਲਿ।**
**ਸਚੁ ਸੰਜਮੁ ਕਰਣੀ ਕਾਰਾ, ਨਾਵਣੁ ਨਾਉ ਜਪੇਹੀ।**
**ਨਾਨਕ ਅਗੈ ਊਤਮ ਸੇਈ, ਜਿ ਪਾਪਾ ਪੰਦਿ ਨ ਦੇਹੀ।**

ਇਸ ਘਟਨਾ ਵੇਲੇ ਸਿਰਫ਼ ਤਿੰਨ ਜਣੇ ਸਨ—ਸਾਧੂ, ਭਾਈ ਮਰਦਾਨਾ ਅਤੇ

ਗੁਰੂ ਨਾਨਕ ਦੇਵ ਜੀ। ਇਹ ਉਪਰ-ਦਿੱਤਾ ਸਲੋਕ ਇਹਨਾਂ ਤਿੰਨਾਂ ਵਿਚੋਂ ਕਿਸ ਨੇ ਉਸ ਵੇਲੇ ਲਿਖਿਆ ਹੋਵੇਗਾ ? ਕੀ ਉਹ ਸਾਧੂ ਬਲਦਾ ਚੋ ਹੱਥੋਂ ਛੱਡ ਕੇ ਤੁਰਤ ਆਪਣੇ ਚੌਕੇ ਵਿਚੋਂ ਕਾਗ਼ਜ਼ ਕਲਮ ਦਵਾਤ ਲੈਣ ਚਲਾ ਗਿਆ ਸੀ; ਤੇ ਮੁੜ ਆ ਕੇ ਉਸ ਨੇ ਸਤਿਗੁਰੂ ਜੀ ਤੋਂ ਇਹ ਸਲੋਕ ਲਿਖ ਲਿਆ ? ਕੀ ਉਸ ਸਾਧੂ ਨੇ ਆਪਣੇ ਕੋਲ ਕਾਗ਼ਜ਼ ਕਲਮ ਦਵਾਤ ਰੱਖੇ ਹੋਏ ਸਨ ? ਕਾਹਦੇ ਲਈ ? ਤੁਸਾਂ ਕਿਤਨੇ ਕੁ ਐਸੇ ਸਾਧੂ ਵੇਖੇ ਹਨ ਜੋ 'ਮੰਨੀ ਰਾਮ' ਮੰਗਣ ਆਏ ਬਗਲੀ ਵਿਚ ਲਿਖਣ ਦੀ ਸਮਗ੍ਰੀ ਭੀ ਨਾਲ ਹੀ ਲਈ ਫਿਰਦੇ ਹਨ ? ਪਰ ਸਾਧੂ ਦਾ ਨਾ ਕੋਈ ਘਰ ਨਾ ਘਾਟ, ਨਾ ਕੋਈ ਧੀ ਨਾ ਪੁੱਤਰ। ਜੇ ਉਸ ਨੇ ਭਲਾ ਇਹ ਸਲੋਕ ਲਿਖ ਭੀ ਲਿਆ ਹੋਵੇ, ਤਾਂ ਗੁਰੂ ਅਰਜਨ ਦੇਵ ਜੀ ਨੇ ਉਸ ਦੇ ਕਿਹੜੇ ਪੁੱਤਰ ਪੋਤਰੇ ਤੋਂ ਮੰਗਾਇਆ ਹੋਵੇਗਾ ?

## (੩) ਸੈਦਪੁਰ ਦੀ ਕਤਲਾਮ

*ਪੁਰਾਤਨ ਜਨਮਸਾਖੀ* ਦੀ ਸਾਖੀ ਨੰ: ੩੫ 'ਸੈਦਪੁਰ ਦੀ ਬੰਦ' ਦੀ ਸਾਖੀ ਹੈ, ਜਦੋਂ ਬਾਬਰ ਨੇ ਹਮਲਾ ਕਰ ਕੇ ਸ਼ਹਿਰ ਵਿਚ ਲੁੱਟ-ਮਾਰ ਤੇ ਕਤਲਾਮ ਕਰਾਈ ਸੀ। ਸੈਂਕੜੇ ਤੀਵੀਆਂ-ਮਰਦ ਕੈਦ ਕਰ ਲਏ ਗਏ ਸਨ। ਭਾਈ ਮਰਦਾਨੇ ਤੇ ਸਤਿਗੁਰੂ ਨਾਨਕ ਦੇਵ ਜੀ ਨੂੰ ਭੀ ਬੰਦੀ ਪਾਇਆ ਗਿਆ।

ਸਾਖੀ ਵਾਲਾ ਲਿਖਦਾ ਹੈ :

**ਤਬ ਡੇਰੇ ਜਾਇ ਪਾਏ ਕੋਹਾਂ ਦੁਹੁ ਉਪਰਿ। ਤਬ ਚਕੀਆਂ ਆਗੈ ਮਿਲੀਆਂ। ਆਖਿਓਨੈ ਜੋ 'ਦਾਣਾ ਦਲਹੁ ਸਰਕਾਰ ਕਾ'। ਪਠਾਣੀ ਅਤੇ ਖਤਰਾਣੀਆਂ ਅਤੇ ਬਾਮਣੀਆਂ ਸਭੇ ਇਕਠੀਆਂ ਬਹਾਲੀਆਂ ਅਤੇ ਚਕੀਆਂ ਆਗੈ ਮਿਲੀਆਂ। ਤਬ ਬਾਬੇ ਨੂੰ ਭੀ ਇਕ ਚਕੀ ਮਿਲੀ, ਤਾਂ ਬਾਬੇ ਕੀ ਚਕੀ ਆਪੇ ਫਿਰੇ। ਬਾਬਾ ਬੈਠਾ ਗਾਲਾ ਹੀ ਪਾਵੈ। ਤਦਿ ਪਾਤਿਸਾਹੁ ਆਇ ਗਇਆ। ਤਬ ਬਾਬਾ ਬੋਲਿਆ ਸਬਦੁ ਸ੍ਰੀ ਸਤਿਗੁਰੂ ਪ੍ਰਸਾਦਿ :**

**ਰਾਗ ਆਸਾ ਮਹਲਾ ੧ ਅਸਟਪਦੀਆ ਘਰੁ ੩**
**ਜਿਨ੍ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ।**
**ਸੇ ਸਿਰ ਕਾਤੀ ਮੁੰਨੀਅਨਿ, ਗਲ ਵਿਚਿ ਆਵੈ ਧੂੜਿ।**
**ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨਿ ਹਦੂਰਿ।੧।**
**ਆਦੇਸੁ ਬਾਬਾ ਆਦੇਸੁ।**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ।੧।ਰਹਾਉ।**

**ਜਦਹੁ ਸੀਆ ਵੀਆਹੀਆਂ, ਲਾੜੇ ਸੋਹਨਿ ਪਾਸਿ।**
**ਹੀਡੋਲੀ ਚੜਿ ਆਈਆ, ਦੰਦਖੰਡ ਕੀਤੇ ਰਾਸਿ।**
**ਉਪਰਹੁ ਪਾਣੀ ਵਾਰੀਐ, ਝਲੇ ਝਿਮਕਨਿ ਪਾਸਿ।੨।**
**ਇਕੁ ਲਖੁ ਲਹਨਿ ਬਹਿਠੀਆ, ਲਖੁ ਲਹਨਿ੍ ਖੜੀਆ।**
**ਗਰੀ ਛੁਹਾਰੇ ਖਾਂਦੀਆ, ਮਾਣਨਿ੍ ਸੇਜੜੀਆ।**
**ਤਿਨ੍ ਗਲਿ ਸਿਲਕਾ ਪਾਈਆ, ਤੁਟਨਿ ਮੋਤਸਰੀਆ।੩।**
**ਧਨੁ ਜੋਬਨੁ ਦੁਇ ਵੈਰੀ ਹੋਏ, ਜਿਨੀ੍ ਰਖੇ ਰੰਗੁ ਲਾਇ।**
**ਦੂਤਾ ਨੋ ਫੁਰਮਾਇਆ, ਲੈ ਚਲੇ ਪਤਿ ਗਵਾਇ।**
**ਜੇ ਤਿਸੁ ਭਾਵੈ ਦੇ ਵਡਿਆਈ, ਜੇ ਭਾਵੈ ਦੇਇ ਸਜਾਇ।੪।**
**ਅਗੋਦੇ ਜੇ ਚੇਤੀਐ, ਤਾ ਕਾਇਤੁ ਮਿਲੈ ਸਜਾਇ।**
**ਸਾਹਾਂ ਸੁਰਤਿ ਗਵਾਈਆ, ਰੰਗਿ ਤਮਾਸੈ ਚਾਇ।**
**ਬਾਬਰਵਾਣੀ ਫਿਰ ਗਈ, ਕੁਇਰੁ ਨ ਰੋਟੀ ਖਾਇ।੫।**
**ਇਕਨਾ ਵਖਤ ਖੁਆਈਅਹਿ, ਇਕਨ੍ਾ ਪੂਜਾ ਜਾਇ।**
**ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ।**
**ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ।੬।**
**ਇਕਿ ਘਰਿ ਆਵਹਿ ਆਪਣੈ, ਇਕਿ ਮਿਲਿ ਮਿਲਿ ਪੁਛਹਿ ਸੁਖ।**
**ਇਕਨਾ ਏਹੋ ਲਿਖਿਆ, ਬਹਿ ਬਹਿ ਰੋਵਹਿ ਦੁਖ।**
**ਜੋ ਤਿਸੁ ਭਾਵੈ ਸੋ ਥੀਐ, ਨਾਨਕ ਕਿਆ ਮਾਨੁਖ।੭।੧੧।**

ਸਾਖੀ ਵਾਲਾ ਲਿਖਦਾ ਹੈ:

**ਤਾਂ ਪਾਤਿਸਾਹਿ ਬਾਬਰਿ ਆਇ ਪੈਰ ਚੁੰਮੇ। ਆਖਿਓਸੁ: "ਇਸੁ ਫਕੀਰ ਦੇ ਮੁਹ ਵਿਚ ਖੁਦਾਇ ਨਦਰਿ ਆਂਵਦਾ ਹੈ"। ਹਿੰਦੂ ਮੁਸਲਮਾਨ ਸਭ ਲੋਕਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਸਿਰ ਨਿਵਾਇਆ। ਤਾਂ ਪਾਤਿਸਾਹਿ ਆਖਿਆ: "ਏ ਦਰਵੇਸ਼! ਕੁਛ ਕਬੂਲ ਕਰ"। ਗੁਰੂ ਬਾਬੇ ਆਖਿਆ, "ਅਸਾਡੇ ਕੰਮਿ ਕਿਛੁ ਨਾਹੀ। ਪਰੁ ਇਹ ਜੋ ਬੰਦਿ ਹੋਈ ਹੈ ਸੈਦਪੁਰ ਕੀ, ਸੋ ਛੋਡਿ ਦੇਹ, ਅਤੇ ਇਹਨਾਂ ਕਾ ਜੋ ਕਛੁ ਗਇਆ ਹੈ ਸੋ ਫਿਰਿ ਦੇਹ"।**

ਸਤਿਗੁਰੂ ਜੀ ਦੀ ਇਸ ਪ੍ਰੇਰਨਾ 'ਤੇ ਬਾਬਰ ਨੇ ਸਭ ਕੈਦੀ ਛੱਡ ਦਿਤੇ ਅਤੇ ਕੁਝ ਥੋੜਾ ਬਹੁਤ ਲੁੱਟਿਆ ਮਾਲ ਭੀ ਮੋੜ ਦਿੱਤਾ। ਪਰ ਉਹ ਲੋਕ ਵਿਚਾਰੇ ਬਹੁਤ ਸਹਿਮੇ ਹੋਏ ਸਨ। ਸੈਦਪੁਰ ਵਿਚ ਆਪਣੀਆਂ ਅੱਖਾਂ ਦੇ ਸਾਹਮਣੇ ਬੜੇ ਬੜੇ ਅੱਤਿਆਚਾਰ ਹੁੰਦੇ ਵੇਖ ਆਏ ਸਨ, ਸੜਦੇ ਸ਼ਹਿਰ ਦੇ ਭਾਂਬੜ ਹੁਣ ਭੀ ਉਹਨਾਂ ਦੀਆਂ ਅੱਖਾਂ ਅਗੇ ਆ ਕੇ ਡਰਾ ਰਹੇ ਸਨ। ਸਾਖੀ ਵਾਲਾ ਲਿਖਦਾ ਹੈ:

ਤਬ ਬਾਬੇ ਤਿਨਾ ਜਾਵਨਿ ਨਾਹੀਂ। ਤਬ ਬਾਬਾ ਤੀਸਰੇ ਦਿਨਿ ਸੈਦਪੁਰਿ ਫਿਰਿ ਆਇਆ। ਜਾਂ ਆਇ ਕਰਿ ਦਿਖੈ ਤਾਂ ਕੀ ਵੇਖੈ, ਸਭ ਕਤਲਾਮ ਪਏ ਹੈਨਿ। ਤਬ ਬਾਬੈ ਆਖਿਆ, "ਮਰਦਾਨਿਆ, ਇਹ ਕਿਆ ਵਰਤੀ" ? ਤਾਂ ਮਰਦਾਨੇ ਆਖਿਆ, "ਜੀ ਪਾਤਿਸ਼ਾਹ ! ਜੋ ਤੁਧੁ ਭਾਣਾ, ਸਾਈ ਵਰਤੀ"। ਤਬ ਬਾਬੈ ਆਖਿਆ, "ਮਰਦਾਨਿਆ ! ਰਬਾਬੁ ਵਜਾਇ"। ਤਾਂ ਮਰਦਾਨੈ ਰਬਾਬੁ ਵਜਾਇਆ, ਰਾਗੁ ਆਸਾ ਕੀਤਾ, ਬਾਬੈ ਸਬਦੁ ਉਠਾਇਆ :

ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ।
ਕਹਾ ਸੁ ਤੇਗਬੰਦ ਗਾਡੇਰੜਿ, ਕਹਾ ਸੁ ਲਾਲ ਕਵਾਈ।
ਕਹਾ ਸੁ ਆਰਸੀਆ ਮੁਹ ਬੰਕੇ, ਐਥੈ ਦਿਸਹਿ ਨਾਹੀ।੧।
ਇਹ ਜਗੁ ਤੇਰਾ ਤੂ ਗੋਸਾਈ।
ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵਹਿ ਭਾਈ।੧।ਰਹਾਉ।
ਕਹਾ ਸੁ ਘਰ ਦਰ ਮੰਡਪ ਮਹਲਾ, ਕਹਾ ਸੁ ਬੰਕ ਸਰਾਈ।
ਕਹਾ ਸੁ ਸੇਜ ਸੁਖਾਲੀ ਕਾਮਣਿ, ਜਿਸੁ ਵੇਖਿ ਨੀਦ ਨ ਪਾਈ।
ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ।੨।
ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰਿ ਘਣੀ ਖੁਆਈ।
ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ।
ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ।੩।
ਕੋਟੀ ਹੂ ਪੀਰ ਵਰਜਿ ਰਹਾਏ, ਜਾ ਮੀਰੁ ਸੁਣਿਆ ਧਾਇਆ।
ਥਾਨ ਮੁਕਾਮ ਜਲੇ ਬਿਜ ਮੰਦਰ, ਮੁਛਿ ਮੁਛਿ ਕੁਇਰ ਰੁਲਾਇਆ।
ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ।੪।
ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ।
ਓਨੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ।
ਜਿਨ ਕੀ ਚੀਰੀ ਦਰਗਹ ਫਾਟੀ, ਤਿਨ੍ਹਾ ਮਰਣਾ ਭਾਈ।੫।
ਇਕ ਹਿੰਦਵਾਣੀ ਅਵਰ ਤੁਰਕਾਣੀ, ਭਟਿਆਣੀ ਠਕੁਰਾਣੀ।
ਇਕਨ੍ਹਾ ਪੇਰਣ ਸਿਰਿ ਖੁਰ ਪਾਟੇ, ਇਕਨਾ ਵਾਸੁ ਮਸਾਣੀ।
ਜਿਨ੍ਹ ਕੇ ਬੰਕੇ ਘਰੀ ਨ ਆਇਆ, ਤਿਨ ਕਉ ਰੈਣਿ ਵਿਹਾਣੀ।੬।
ਆਪੇ ਕਰੇ ਕਰਾਏ ਕਰਤਾ, ਕਿਸ ਨੋ ਆਖਿ ਸੁਣਾਈਐ।
ਦੁਖੁ ਸੁਖੁ ਤੇਰੈ ਭਾਣੈ ਹੋਵੈ, ਕਿਸਥੈ ਜਾਇ ਰੁਆਈਐ।
ਹੁਕਮੀ ਹੁਕਮਿ ਚਲਾਏ ਵਿਗਸੈ, ਨਾਨਕ ਲਿਖਿਆ ਪਾਈਐ।੭।੧੨।

ਕਿਤਨਾ ਭਿਆਨਕ ਦ੍ਰਿਸ਼ ਹੈ ! ਇਹਨਾਂ ਦੋਹਾਂ ਅਸ਼ਟਪਦੀਆਂ ਨੂੰ ਮੁੜ ਮੁੜ ਧਿਆਨ ਨਾਲ ਪੜ੍ਹੋ, ਮਨੁੱਖੀ ਪਸ਼ੂਪੁਣੇ ਦੀ ਇਕ ਭਾਰੀ ਘ੍ਰਿਣਿਤ ਤਸਵੀਰ ਤੁਹਾਡੀਆਂ ਅੱਖਾਂ ਸਾਹਮਣੇ ਆਉਂਦੀ ਜਾਏਗੀ। ਫਿਰ ਭੀ ਡਿੱਠੇ ਸੁਣੇ ਵਿਚ ਜ਼ਿਮੀਂ-ਅਸਮਾਨ ਦਾ ਫ਼ਰਕ ਹੋਇਆ ਕਰਦਾ ਹੈ। ਜਿਨ੍ਹਾਂ ਪੰਜਾਬੀਆਂ ਨੇ ਸੰਨ ੧੯੪੭ ਦੀ ਦੇਸ਼-ਵੰਡ ਵੇਲੇ ਪੰਜਾਬ ਦੇ ਪਿੰਡਾਂ ਸ਼ਹਿਰਾਂ ਵਿਚ ਹੋਏ ਅੱਤਿਆਚਾਰ ਅੱਖੀਂ ਵੇਖੇ ਸਨ, ਇਹਨਾਂ ਅਸ਼ਟਪਦੀਆਂ ਵਿਚ ਬਿਆਨ ਕੀਤੀ ਦਰਦ-ਭਰੀ ਕਹਾਣੀ ਦੀ ਸਹੀ ਸੂਝ ਉਹਨਾਂ ਨੂੰ ਹੀ ਪੈ ਸਕਦੀ ਹੈ। ਮਾਪਿਆਂ ਨੇ ਜਿਗਰ ਦੇ ਟੋਟੇ ਪਿਆਰੇ ਬੱਚੇ ਨਹੀਂ ਸਨ ਸੰਭਾਲੇ, ਗੱਭਰੂ ਵੀਰ ਜੁਆਨ ਭੈਣਾਂ ਦੀ ਇੱਜ਼ਤ ਨਹੀਂ ਬਚਾ ਸਕੇ। ਧਰਮ-ਇਸ਼ਟਾਂ ਦੀ ਹਾਜ਼ਰੀ ਵਿਚ ਸਾਥ ਨਿਬਾਹੁਣ ਦੀਆਂ ਕਸਮਾਂ ਖਾਣ ਵਾਲੇ ਜੀਵਨ-ਸਾਥੀ, ਆ ਬਣੀ 'ਤੇ ਸਭ ਕੌਲ-ਇਕਰਾਰ ਭੁੱਲ ਗਏ ਸਨ। ਅਜਿਹੀ ਬਿਪਤਾ ਵੇਲੇ ਜਦੋਂ ਪਿਆਰ ਦੀਆਂ ਪੀਡੀਆਂ ਗੰਢਾਂ ਢਿੱਲੀਆਂ ਪੈ ਜਾਂਦੀਆਂ ਹਨ, ਜਦੋਂ ਸਾਰੀ ਉਮਰ ਦੀ ਖੱਟੀ-ਕਮਾਈ ਦੇ ਕੇ ਭੀ ਜਿੰਦ ਬਚਾਣੀ ਸਸਤਾ ਸੌਦਾ ਜਾਪਦਾ ਹੈ, ਕੀ ਉਸ ਵੇਲੇ ਭੀ ਲੋਕ ਕਾਗ਼ਜ਼ ਕਲਮ ਦਵਾਤ ਆਪਣੇ ਨਾਲ ਚੁੱਕੀ ਫਿਰਦੇ ਹਨ ? ਤੇ ਚੁੱਕੀ ਫਿਰਦੇ ਹਨ ਕਾਹਦੇ ਲਈ ? ਤਾਂ ਫਿਰ ਇਹ ਦੋਵੇਂ ਅਸ਼ਟਪਦੀਆਂ ਉਸ ਪਰਲੌ ਵੇਲੇ ਕਿਸ ਨੇ ਲਿਖ ਕੇ ਸਾਂਭੀਆਂ ਹੋਣਗੀਆਂ ? ਤੇ, ਗੁਰੂ ਅਰਜਨ ਸਾਹਿਬ ਨੇ ਕਿਸ ਸ਼ਰਧਾਲੂ ਸਿਖ ਪਾਸੋਂ ਮੰਗਾਈਆਂ ਹੋਣਗੀਆਂ ? ਜਦੋਂ ਮੌਤ ਅੱਖਾਂ ਸਾਹਮਣੇ ਪਈ ਦਿੱਸਦੀ ਹੋਵੇ, ਤਾਂ ਜੀ-ਭਿਆਣੇ ਲੋਕ ਕੀਮਤੀ ਤੋਂ ਕੀਮਤੀ ਮਲਕੀਅਤਾਂ ਭੀ ਜਿੰਦ ਦੇ ਵੱਟੇ ਵਾਰ ਦਿਆ ਕਰਦੇ ਹਨ। ਸੈਦਪੁਰ 'ਤੇ ਆਈ ਉਹ ਭਾਵੀ ਕੋਈ ਸਧਾਰਨ ਜਿਹੀ ਖੇਡ ਨਹੀਂ ਸੀ। ਡਰੇ ਹੋਏ ਲੋਕ ਤਾਂ ਮੁੜ ਆਪਣੇ ਸ਼ਹਿਰ ਵਲ ਭੀ ਆਉਣ ਨੂੰ ਤਿਆਰ ਨਹੀਂ ਸਨ। ਉਹਨਾਂ ਨੂੰ ਕਿੱਥੇ ਸੁਝਦਾ ਸੀ ਸਾਹਿੱਤ ਦਾ ਇਸ਼ਕ ? ਸੋ ਇਹਨਾਂ ਅਸ਼ਟਪਦੀਆਂ ਨੂੰ ਲਿਖ ਕੇ ਰੱਖਣ ਵਾਲਾ ਸੀ ਉਹ ਗੁਰੂ ਪਾਤਿਸ਼ਾਹ ਆਪ, ਜਿਸ ਨੇ ਉਹ ਰੁਲਦੀ ਖ਼ਲਕਤਿ ਵੇਖ ਕੇ ਖ਼ਾਲਕ ਨੂੰ ਆਖਿਆ ਸੀ : 'ਪਾਤਿਸ਼ਾਹ !

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ।'**

ਗੁਰੂ ਨਾਨਕ ਦੇਵ ਜੀ ਦੇ ਜੀਵਨ-ਇਤਿਹਾਸ ਦੇ ਵਰਕੇ ਫੋਲ ਕੇ ਵੇਖੀ ਚਲੋ। ਇਕ ਨਹੀਂ, ਅਨੇਕਾਂ ਸਾਖੀਆਂ ਪੜ੍ਹੋਗੇ, ਜਿਥੇ ਰਤਾ ਕੁ ਭੀ ਅਕਲ ਵਰਤਿਆਂ ਇਸ ਸਿੱਟੇ 'ਤੇ ਅੱਪੜੋਗੇ ਕਿ ਹਰ ਸਮੇਂ ਗੁਰੂ ਨਾਨਕ ਸਾਹਿਬ ਆਪਣੀ ਬਾਣੀ ਆਪ ਹੀ ਲਿਖ ਕੇ ਆਪਣੇ ਪਾਸ ਸਾਂਭਦੇ ਗਏ ਸਨ।



# ੪

# ਬਾਣੀ ਦਾ ਪਰਸਪਰ ਟਾਕਰਾ

ਦਲੀਲ ਅਤੇ ਜੀਵਨ-ਸਾਖੀਆਂ ਬਦੋ-ਬਦੀ ਸਾਨੂੰ ਇਸ ਸਿੱਟੇ 'ਤੇ ਲਿਆ ਚੁਕੀਆਂ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਆਪ ਹੀ ਲਿਖ ਕੇ ਸਾਂਭੀ ਹੋਈ ਸੀ। ਪਰ ਇਥੇ ਮਨ ਇਹ ਪੁੱਛਦਾ ਹੈ ਕਿ ਉਹ ਸਾਰਾ ਸੰਗ੍ਰਹਿ ਗਿਆ ਕਿੱਥੇ।

## ਗੁਰਬਾਣੀ ਦੀ ਤਲਾਸ਼

ਇਸ ਬਾਰੇ ਪੁਸਤਕ *ਪ੍ਰਾਚੀਨ ਬੀੜਾਂ* ਦੇ ਲੇਖਕ ਸ: ਜੀ.ਬੀ. ਸਿੰਘ ਜੀ ਆਪਣੀ ਪੁਸਤਕ ਦੇ ਸਫ਼ਾ ੧੧-੧੨ ਉਤੇ 'ਗੁਰਬਾਣੀ ਦੀ ਤਲਾਸ਼' ਦੇ ਸਿਰਲੇਖ ਹੇਠ ਇਉਂ ਲਿਖਦੇ ਹਨ :

> **"ਗੁਰੂ ਨਾਨਕ ਸਾਹਿਬ ਨੇ, ਜਦੋਂ ਹਾਲੀ ਪੰਝੀ ਕੁ ਵਰ੍ਹੇ ਦੇ ਨੌਜਵਾਨ ਹੀ ਸਨ ਤੇ ਆਪਣੇ ਆਪ ਨੂੰ 'ਸ਼ਾਇਰ' ਕਹਿਣਾ ਪਸੰਦ ਕਰਦੇ ਸਨ, ਬਾਣੀ ਰਚਣੀ ਆਰੰਭ ਕੀਤੀ ਤੇ ਲਗ-ਪਗ ਆਪਣੇ ਅੰਤ ਸਮੇਂ ਤਕ ਰਚਦੇ ਰਹੇ। ਏਸ ਚਾਲੀ ਕੁ ਸਾਲ ਦੇ ਅਰਸੇ ਵਿਚ ਸਮੇਂ ਸਮੇਂ ਦੀ ਰਚੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਇਹ ਹੋ ਨਹੀਂ ਸਕਦਾ ਕਿ ਏਸ ਤਰ੍ਹਾਂ ਰਚੀ ਬਾਣੀ ਕਿਤੇ ਲਿਖੀ ਨਾ ਗਈ ਹੋਵੇ, ਅਤੇ ਖ਼ੁਦ ਗੁਰੂ ਨਾਨਕ ਸਾਹਿਬ ਨੇ ਏਸ ਨੂੰ ਪਹਿਲੇ ਅੱਡ ਅੱਡ ਪਤ੍ਰਿਆਂ ਪੁਰ, ਤੇ ਪਿਛੋਂ ਸੋਧ ਕੇ ਕਿਸੇ ਕੋਰੀ ਪੋਥੀ ਦਾ ਜਾਂ 'ਬਿਆਜ਼' ਵਿਚ ਇਕ ਥਾਂ ਲਿਖਿਆ ਨਾ ਹੋਵੇ। ਬਾਣੀ ਦੀ ਅੰਦਰਲੀ ਗਵਾਹੀ ਅਤੇ ਬਹੁਤ ਸਾਰੀਆਂ ਸਾਖੀਆਂ ਦਾ ਵਿਚਾਰ-ਸਹਿਤ ਪਾਠ ਵੀ ਸਾਨੂੰ ਏਸੇ ਨਤੀਜੇ ਤੇ ਪੁਚਾਂਦੇ ਹਨ ਕਿ ਗੁਰੂ ਸਾਹਿਬ ਦੀ ਬਾਣੀ ਕਿਤਾਬੀ ਸ਼ਕਲ ਵਿਚ ਉਹਨਾਂ ਦੇ ਸਾਹਮਣੇ ਮੌਜੂਦ ਸੀ। ਬੋਲੀ ਵਲੋਂ ਬਾਣੀ ਡਾਢੀ ਮੰਝੀ ਹੋਈ ਕਵਿਤਾ ਵਜੋਂ ਸ਼ੁੱਧ, ਅਤੇ ਖ਼ਿਆਲਾਤ ਕਰ ਕੇ ਬਝਵੀਂ ਹੈ; ਮਿਹਨਤ ਕੀਤੀ ਤੇ ਸੰਸ਼ੁਧੀ ਦੇ ਸਾਰੇ ਚਿੰਨ੍ਹ ਉਸ ਵਿਚ ਮੌਜੂਦ ਹਨ। ਗੁਰੂ**

**ਸਾਹਿਬ ਇਕੱਲੇ ਬੈਠੇ ਵੀ ਆਪਣੀ ਰਚੀ ਬਾਣੀ ਪੜ੍ਹਦੇ ਤੇ ਗਾਉਂਦੇ ਰਹਿੰਦੇ ਸੀ। ਸਵਾਲ ਉਠਦਾ ਹੈ ਕਿ ਗੁਰੂ ਨਾਨਕ ਦੀ ਆਪਣੀ ਲਿਖੀ ਕਿਤਾਬ ਜਾਂ ਸੈਂਚੀਆਂ ਕਿਥੇ ਗਈਆਂ ? ਉਹਨਾਂ ਦੇ ਜੋੜੇ ਅਤੇ ਦਸਤਾਰੇ ਤਾਂ ਮੌਜੂਦ ਹੋਣ, ਪਰ ਇਹਨਾਂ ਤੋਂ ਕਿਤੇ ਵਧੀਕ ਮਹੱਤਵ ਦੀ ਚੀਜ਼, ਆਪ ਦੀ ਅਸਲੀ ਯਾਦਗਾਰ ਮੌਜੂਦ ਹੀ ਨਾ ਹੋਵੇ। ਇਹ ਬੜੇ ਤਅੱਜਬ ਦੀ ਗੱਲ ਹੈ ਕਿ ਉਸ ਪੋਥੀ ਦੀ ਨਕਲ ਵੀ ਕਿਤੇ ਨਹੀਂ ਸੁਣੀ ਜਾਂਦੀ। ਆਪ ਦੇ ਪਿਛਲਿਆਂ ਨੇ ਉਹਨਾਂ ਦੀ ਹਰ ਸ਼ੈ ਨੂੰ ਟੁੱਕੜ-ਗਦਾਈ ਦਾ ਜ਼ਰੀਆ ਬਣਾਇਆ ਸੀ। ਏਸ ਕਿਤਾਬ ਤੋਂ ਵਧ ਕੇ ਚੰਗਾ ਹੋਰ ਕਿਹੜਾ ਜ਼ਰੀਆ ਹੋ ਸਕਦਾ ਸੀ ? ਕੀ ਅਸੀਂ ਸਮਝੀਏ ਕਿ ਆਪ ਦੇ ਜੋਤੀ ਜੋਤਿ ਸਮਾਣ ਪਿਛੋਂ ਇਹ ਕਿਤਾਬ ਜਾਂ ਕਿਤਾਬਾਂ ਬਾਬਾ ਸ੍ਰੀ ਚੰਦ ਦੇ ਹੱਥ ਆਈਆਂ, ਅਤੇ ਕੋਈ ੮੫ ਵਰ੍ਹੇ ਪਿਛੋਂ ਬਾਬਾ ਜੀ ਦੇ ਨਾਲ ਦਰਿਆ ਰਾਵੀ ਵਿਚ ਰੁੜ੍ਹ ਗਈਆਂ। ਗੁਰੂ ਸਾਹਿਬ ਨੇ ਆਪਣੇ ਚਲਾਣੇ ਤੋਂ ਕਈ ਮਹੀਨੇ ਪਹਿਲੇ ਹੀ ਲਹਿਣਾ ਜੀ ਨੂੰ ਆਪਣੇ ਥਾਂ ਗੁਰੂ ਥਾਪ ਕੇ ਕਲਹ ਤੋਂ ਬਚਣ ਲਈ ਆਪਣੇ ਪਿੰਡ ਖਡੂਰ ਭੇਜ ਦਿਤਾ ਸੀ, ਅਤੇ ਇਹ ਕਿਤਾਬ ਜਾਂ ਸੈਂਚੀਆਂ ਉਹਨਾਂ ਨੂੰ ਨਹੀਂ ਮਿਲੀਆਂ। ਜੇ ਮਿਲੀਆਂ ਹੁੰਦੀਆਂ ਤਾਂ ਸਿਲਸਿਲੇਵਾਰ ਉਹਨਾਂ ਤੋਂ ਗੁਰੂ ਅਰਜਨ ਦੇਵ ਨੂੰ ਮਿਲ ਜਾਂਦੀਆਂ। ਪਰ ਇਉਂ ਨਹੀਂ ਹੋਇਆ।"**

ਸ: ਗੁਰਬਖ਼ਸ਼ ਸਿੰਘ ਜੀ 'ਗੁਰਬਾਣੀ ਦੀ ਤਲਾਸ਼' ਵਿਚ ਤੁਰੇ ਤਾਂ ਠੀਕ ਰਸਤੇ ਸਨ, ਪਰ ਛੇਤੀ ਹੀ ਰਾਹ ਭੁੱਲ ਗਏ ਤੇ ਕੁਰਾਹੇ ਜਾ ਫਸੇ। ਜੀ.ਬੀ. ਸਿੰਘ ਜੀ ਲਿਖਦੇ ਹਨ :

(੧) ਕਲਹ ਤੋਂ ਬਚਣ ਲਈ ਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ ਨੂੰ ਕਰਤਾਰਪੁਰੋਂ ਖਡੂਰ ਭੇਜ ਦਿੱਤਾ।

(੨) ਗੁਰੂ ਨਾਨਕ ਦੇਵ ਜੀ ਵਾਲੀਆਂ ਸੈਂਚੀਆਂ ਬਾਬਾ ਲਹਿਣਾ ਜੀ ਦੇ ਹੱਥ ਨਹੀਂ ਆਈਆਂ। ਜੇ ਆਉਂਦੀਆਂ ਤਾਂ ਗੁਰੂ ਅਰਜਨ ਸਾਹਿਬ ਤਕ ਅੱਪੜਦੀਆਂ। ਪਰ ਇਉਂ ਨਹੀਂ ਹੋਇਆ।

(੩) ਉਹ ਸੈਂਚੀਆਂ ਬਾਬਾ ਸ੍ਰੀ ਚੰਦ ਜੀ ਨੂੰ ਮਿਲੀਆਂ ਤੇ ਜਦੋਂ ਉਹ ਚੜ੍ਹਾਈ ਕਰ ਗਏ ਤਾਂ ਉਹਨਾਂ ਦੇ ਸਰੀਰ ਨਾਲ ਹੀ ਸੈਂਚੀਆਂ ਭੀ ਰਾਵੀ ਵਿਚ ਰੋੜ੍ਹ ਦਿਤੀਆਂ ਗਈਆਂ।

ਜੀ.ਬੀ. ਸਿੰਘ ਜੀ ਨੇ ਹਰ ਥਾਂ ਉਕਾਈ ਖਾਧੀ।

ਕਲਹ ਤੋਂ ਬਚਣ ਵਾਲੀ ਗੱਲ ਬਹੁਤ ਹੀ ਹਾਸੋ-ਹੀਣੀ ਹੈ। ਸਤਿਗੁਰੂ ਜੀ

ਨੇ ਤੁਰਕ ਹਾਕਮਾਂ, ਖਤ੍ਰੀ ਕਰਮਚਾਰੀਆਂ ਤੇ ਉਹਨਾਂ ਦੇ ਹਮਾਇਤੀ ਬ੍ਰਾਹਮਣਾਂ ਨੂੰ ਗ਼ਰੀਬਾਂ ਉਤੇ ਜ਼ੁਲਮ ਕਰਨ ਤੋਂ ਇਕ ਵਾਰੀ ਨਹੀਂ ਅਨੇਕਾਂ ਵਾਰੀ ਰੋਕਿਆ, ਤੇ ਵੰਗਾਰ ਵੰਗਾਰ ਕੇ ਉਹਨਾਂ ਨੂੰ ਇਉਂ ਆਖਿਆ :

**ਮਾਣਸਖਾਣੇ ਕਰਹਿ ਨਿਵਾਜ। ਛੁਰੀ ਵਗਾਇਨਿ ਤਿਨ ਗਲਿ ਤਾਗ।**
**ਤਿਨ ਘਰਿ ਬ੍ਰਾਹਮਣ ਪੂਰਹਿ ਨਾਦ। ਓਨ੍ਾ ਭਿ ਆਵਹਿ ਓਈ ਸਾਦ।...**
**ਸਰਮ ਧਰਮ ਕਾ ਡੇਰਾ ਦੂਰਿ। ਨਾਨਕ ਕੂੜੁ ਰਹਿਆ ਭਰਪੂਰਿ।**

ਸੁੱਤੇ ਤੇ ਲਤਾੜੇ ਹੋਏ ਗ਼ਰੀਬਾਂ ਨੂੰ ਜਗਾਣ ਵਾਲਾ ਇਹ ਪਰਚਾਰ ਕਲਹ ਮਿਟਾਣ ਲਈ ਨਹੀਂ, ਕਲਹ ਵਧਾਣ ਲਈ ਸੀ। ਤੇ ਉਹਨਾਂ ਦੇ ਜਾ-ਨਸ਼ੀਨਾਂ ਨੇ ਅਗਾਂਹ ਇਸੇ ਦਾ ਹੀ ਪਰਚਾਰ ਕਰਨਾ ਸੀ, ਤੇ ਕੀਤਾ। ਸੋ, ਹਰੇਕ ਗੁਰ-ਵਿਅਕਤੀ ਨੇ ਲੋਕਾਂ ਨੂੰ ਜਗਾਣ ਲਈ ਹੀ ਪਰਚਾਰ-ਕੇਂਦਰ ਵਧਾਏ ਸਨ, ਕਲਹ ਤੋਂ ਬਚਣ ਲਈ ਨਹੀਂ।

ਪਰ ਬਾਬਾ ਲਹਿਣਾ ਜੀ ਨੂੰ ਸੈਂਚੀਆਂ ਦਿੱਤੇ ਜਾਣ ਦੇ ਰਾਹ ਵਿਚ ਕਿਹੜੀ ਰੁਕਾਵਟ ਸੀ ? ਭਲਾ, ਜੇ ਉਹ ਸੈਂਚੀਆਂ ਬਾਬਾ ਸ੍ਰੀ ਚੰਦ ਜੀ ਨੂੰ ਹੀ ਮਿਲੀਆਂ ਤਾਂ ਉਹਨਾਂ ਆਪਣੇ ਮਰਨ 'ਤੇ ਆਪਣੇ ਸੇਵਕਾਂ ਨੂੰ ਇਹ ਹਿਦਾਇਤ ਕਿਉਂ ਕਰਨੀ ਸੀ ਕਿ ਇਤਨਾ ਦੁਰਲੱਭ ਖ਼ਜ਼ਾਨਾ ਦਰਿਆ-ਬੁਰਦ ਕੀਤਾ ਜਾਏ ? ਬਾਬਾ ਸ੍ਰੀ ਚੰਦ ਜੀ ਆਪ ਤਾਂ ਬਿਰਧ ਉਮਰੇ ਔਖੇ ਹੋ ਹੋ ਕੇ ਬਾਰਠ (ਜ਼ਿਲਾ ਗੁਰਦਾਸਪੁਰ) ਤੋਂ ਤੁਰ ਕੇ ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਉਣ, ਫਿਰ ਗੁਰੂ ਅਰਜਨ ਸਾਹਿਬ ਤੇ ਗੁਰੂ ਹਰਿ ਗੋਬਿੰਦ ਸਾਹਿਬ, ਬਾਬਾ ਜੀ ਦੇ ਦਰਸ਼ਨ ਨੂੰ ਬਾਰਠ ਉਚੇਚੇ ਜਾਣ। ਪਰ ਬਾਬਾ ਜੀ ਗੁਰੂ ਨਾਨਕ ਪਾਤਿਸ਼ਾਹ ਦੀ ਉਸ ਕੀਮਤੀ ਜਾਇਦਾਦ ਨੂੰ ਰਾਵੀ ਵਿਚ ਰੋੜ੍ਹਨ ਦੀ ਹਿਦਾਇਤ ਕਰਨ। ਇਹ ਗੱਲ ਮੰਨੀ ਨਹੀਂ ਜਾ ਸਕਦੀ। ਸਿਖ ਇਤਿਹਾਸਕਾਰਾਂ ਅਨੁਸਾਰ 'ਬੀੜ' ਤਿਆਰ ਕਰਨ ਵੇਲੇ ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਇਕੱਠੀ ਕਰਨ ਲਈ ਅਨੇਕਾਂ ਹੁਕਮਨਾਮੇ ਭੇਜੇ, ਬਾਬਾ ਮੋਹਨ ਜੀ ਦੇ ਦਰ 'ਤੇ ਆਪ ਚੱਲ ਕੇ ਗਏ। ਜੇ ਗੁਰੂ ਨਾਨਕ ਦੇਵ ਜੀ ਦੇ ਆਪਣੇ ਹੱਥਾਂ ਦੀਆਂ ਲਿਖੀਆਂ ਸੈਂਚੀਆਂ ਬਾਬਾ ਸ੍ਰੀ ਚੰਦ ਜੀ ਪਾਸ ਹੁੰਦੀਆਂ, ਤਾਂ ਇਹ ਗੱਲ ਗੁਰੂ ਅਰਜਨ ਸਾਹਿਬ ਤੋਂ ਕਿਵੇਂ ਲੁਕੀ ਰਹਿ ਸਕਦੀ ਸੀ ?

ਸੋ, ਨਾ ਉਹ ਸੈਂਚੀਆਂ ਬਾਬਾ ਸ੍ਰੀ ਚੰਦ ਜੀ ਦੇ ਪਾਸ ਸਨ ਤੇ ਨਾ ਹੀ ਉਹਨਾਂ ਦੇ ਚਲਾਣੇ ਸਮੇ ਉਹਨਾਂ ਦੇ ਸਰੀਰ ਨਾਲ ਦਰਿਆ-ਬੁਰਦ ਹੋਈਆਂ।

## ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਨੂੰ

ਸਤਿਗੁਰੂ ਨਾਨਕ ਦੇਵ ਜੀ ਦਾ ਜੀਵਨ-ਇਤਿਹਾਸ ਦੇਣ ਵਾਲੀ ਸਭ ਤੋਂ ਪੁਰਾਣੀ ਪੁਸਤਕ *ਪੁਰਾਤਨ ਜਨਮਸਾਖੀ* ਹੈ। ਇਹ ਸਾਖੀ ਪੰਜਵੇਂ ਸਤਿਗੁਰਾਂ ਦੇ ਸਮੇ ਜਾਂ ਮਗਰੋਂ ਲਿਖੀ ਗਈ। ਇਸ ਦੀ ਬੋਲੀ ਤੇ ਅੱਖਰਾਂ ਦਾ ਖ਼ਿਆਲ ਕਰਕੇ ਇਸ ਨੂੰ ਛੇਵੀਂ ਪਾਤਿਸ਼ਾਹੀ ਦੇ ਸਮੇਂ ਦੀ ਭੀ ਕਈ ਸਿਆਣਿਆਂ ਨੇ ਸਹੀ ਕੀਤਾ ਹੈ।

ਇਸ ਪੁਸਤਕ ਦੀ ਸਾਖੀ ਨੰ: ੫੬ ਅਤੇ ੫੭ ਪਾਠਕਾਂ ਦੇ ਧਿਆਨ-ਜੋਗ ਕੀਤੀ ਜਾਂਦੀ ਹੈ:

**੫੬. ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ**

**ਤਬ ਬਾਬਾ ਜੀ ਰਾਵੀ ਦੇ ਕਿਨਾਰੇ ਆਇਆ। ਤਦਹੁ ਪੈਸੇ ਪੰਜਿ ਬਾਬੇ ਜੀ ਗੁਰੂ ਅੰਗਦ ਜੀ ਕੈ ਆਗੈ ਰਖਿ ਕੈ ਪੈਰੀ ਪਇਆ। ਤਦਹੁੰ ਪਰਵਾਰ ਵਿਚਿ ਖਬਰਿ ਹੋਈ, ਤਾਂ ਸਰਬਤ ਸੰਗਤਿ ਵਿਚਿ ਖਬਰਿ ਹੋਈ। ਤਬ ਜੋ ਗੁਰੂ ਬਾਬਾ ਚਲਾਣੇ ਦੈ ਘਰਿ ਹੈ। ਤਦਹੁੰ ਸੰਗਤੀ ਦਰਸਨਿ ਆਈਆਂ। ਹਿੰਦੂ ਮੁਸਲਮਾਨ ਸਭਿ ਆਏ।.................**

**੫੭. ਜੋਤੀ ਜੋਤਿ ਸਮਾਉਣਾ**

**ਤਦਹੁ ਗੁਰੂ ਬਾਬਾ ਸਰੀਹ ਤਲੈ ਜਾਇ ਬੈਠਾ। ਸਰੀਹੁ ਸੁਕਾ ਖੜਾ ਥਾ, ਸੋ ਹਰਿਆ ਹੋਆ। ਪਾਤ ਫੁੱਲ ਪਾਏ। ਤਬ ਗੁਰੂ ਅੰਗਦੁ ਪੈਰੀ ਪਇਆ। ਤਬ ਮਾਤਾ ਜੀ ਬੈਰਾਗੁ ਲਗੀ ਕਰਣਿ।.........ਤਬ ਸੰਗਤਿ ਲਗੀ ਸਬਦਿ ਗਾਵਣਿ ਅਲਾਹਣੀਆ। ਤਬ ਬਾਬਾ ਬਿਸਮਾਦ ਦੈ ਘਰਿ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗੁ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹਮਾਹਾ, ਰਾਤਿ, ਅੰਮ੍ਰਿਤ ਵੇਲਾ ਹੋਆ, ਚਲਾਣੇ ਕੈ ਵਖਤਿ:**

**ਤੁਖਾਰੀ ਛੰਤ ਮਹਲਾ ੧ ਬਾਰਹਮਾਹਾ**
**ੴ ਸਤਿਗੁਰਪ੍ਰਸਾਦਿ ॥**

**ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ।.....**
**ਨਾਨਕ ਅਹਿਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ।੧੭।੧।**

**ਤਿਤੁ ਮਹਲਿ ਜੋ ਸਬਦੁ ਹੋਆ, ਸੋ ਪੋਥੀ ਗੁਰੂ ਅੰਗਦ ਜੋਗ ਮਿਲੀ।**

ਜਦੋਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦੀ 'ਪੋਥੀ'[੧] ਗੁਰੂ ਅੰਗਦ

---

੧. ਪਾਠਕ ਸੱਜਣ ਲਫ਼ਜ਼ 'ਪੋਥੀ' ਨੂੰ ਧਿਆਨ ਨਾਲ ਪੜ੍ਹਨ।

ਸਾਹਿਬ ਨੂੰ ਦੇ ਦਿੱਤੀ, ਤਾਂ (ਚੂੰਕਿ ਇਹੀ ਗੁਰੂ ਨਾਨਕ ਪਾਤਿਸ਼ਾਹ ਦੀ ਜਾਇਦਾਦ ਸੀ ਜੋ ਉਹ ਵਿਰਸੇ ਵਿਚ ਦੇ ਰਹੇ ਸਨ)। *ਪੁਰਾਤਨ ਜਨਮਸਾਖੀ* ਵਾਲਾ ਲਿਖਦਾ ਹੈ :

> **ਤਦਹੁ ਪੁਤ੍ਰਾਂ ਆਖਿਆ "ਅਸਾਡਾ ਕਿਆ ਹਵਾਲ ਹੋਵੈਗਾ ?" ਤਦ ਗੁਰੂ ਬੋਲਿਆ ਬਚਨੁ, ਆਖਿਆ ਜੋ "ਬੇਟਾ ਗੁਰੂ ਕਿਆਂ ਕੁੱਤਿਆਂ ਨੂੰ ਭੀ ਕਮੀ ਨਾਂਹੀ, ਰੋਟੀਆਂ ਕਪੜੇ ਬਹੁਤੁ ਹੋਵਨਿਗੇ, ਅਤੇ ਗੁਰੂ ਗੁਰੂ ਜਪਹੁਗੇ ਤਾਂ ਜਨਮੁ ਸਵਰੇਗਾ"।**

ਇਹਨਾਂ ਉਪਰ ਦਿੱਤੀਆਂ ਦੋਹਾਂ ਸਾਖੀਆਂ ਤੋਂ ਅਸਾਂ ਦੋ ਜ਼ਰੂਰੀ ਗੱਲਾਂ ਵੇਖੀਆਂ ਹਨ :

(੧) ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਣ ਸਮੇ ਗੁਰੂ ਅੰਗਦ ਸਾਹਿਬ ਉਹਨਾਂ ਦੇ ਪਾਸ ਹੀ ਸਨ।

(੨) ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਦੀ 'ਪੋਥੀ' ਗੁਰੂ ਅੰਗਦ ਸਾਹਿਬ ਨੂੰ ਦੇ ਦਿੱਤੀ ਸੀ।

ਹੁਣ ਅਸਾਂ ਪਰਖ ਦੀ ਤੀਜੀ ਕਸਵੱਟੀ ਵਰਤਣੀ ਹੈ, ਤੇ ਉਹ ਹੈ ਸਾਰੇ ਗੁਰ-ਮਹਲਾਂ ਦੀ ਬਾਣੀ ਦਾ ਆਪੋ ਵਿਚ ਟਾਕਰਾ। ਜੇ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਕਈ ਪਹਿਲੂਆਂ ਤੋਂ ਡੂੰਘੀ ਸਮਾਨਤਾ ਦਿੱਸੇ, ਤਾਂ ਇਸ ਤੋਂ ਕੁਦਰਤੀ ਨਤੀਜਾ ਇਹੀ ਨਿਕਲਣਾ ਚਾਹੀਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਸਿਲਸਿਲੇਵਾਰ ਹਰੇਕ ਗੁਰ-ਵਿਅਕਤੀ ਤਕ ਅੱਪੜਦੀ ਰਹੀ, ਤੇ ਅਖ਼ੀਰ ਵਿਚ ਗੁਰੂ ਅਰਜਨ ਸਾਹਿਬ ਤਕ ਪਹੁੰਚੀ।

## ਗੁਰੂ ਅੰਗਦ ਦੇਵ ਤੇ ਗੁਰੂ ਨਾਨਕ ਦੇਵ ਦੀ ਬਾਣੀ

ਸਭ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਟਾਕਰਾ ਗੁਰੂ ਨਾਨਕ ਸਾਹਿਬ ਦੀ ਬਾਣੀ ਨਾਲ ਕਰਨਾ ਹੈ। ਗੁਰੂ ਅੰਗਦ ਸਾਹਿਬ ਦੀ ਬਾਣੀ ਬਹੁਤ ਥੋੜੀ ਹੈ, ਸਿਰਫ਼ ੬੩ ਸਲੋਕ। ਇਸ ਵਾਸਤੇ ਇਹਨਾਂ ਦੀ ਬਾਣੀ ਵਿਚੋਂ ਸਾਂਝ ਦੀਆਂ ਵੰਨਗੀਆਂ ਬਹੁਤ ਥੋੜੀਆਂ ਪੇਸ਼ ਕੀਤੀਆਂ ਜਾਣਗੀਆਂ। ਪਰ ਇਹ ਥੋੜੀਆਂ ਵੰਨਗੀਆਂ ਸਾਫ਼ ਇਹ ਦੱਸਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅੰਗਦ ਸਾਹਿਬ ਪਾਸ ਮੌਜੂਦ ਸੀ। ਇਹ ਪ੍ਰਮਾਣ ਦੇਣ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਬਾਰੇ ਇਸ ਸਬੰਧ ਵਿਚ ਇਕ ਦੋ ਹੋਰ ਗੱਲਾਂ ਭੀ ਵਿਚਾਰਨ-ਜੋਗ ਹਨ :

(ੳ) ਜਿਵੇਂ ਗੁਰੂ ਨਾਨਕ ਦੇਵ ਜੀ ਨੇ 'ਸ਼ਬਦ' ਨੂੰ ਗੁਰੂ ਮੰਨਿਆ ਹੈ, ਤੇ ਮਨੁੱਖ ਦੀ 'ਸੁਰਤਿ'[1] ਨੂੰ ਸਿਖ ਆਖਿਆ ਹੈ, ਤਿਵੇਂ ਗੁਰੂ ਅੰਗਦ ਸਾਹਿਬ ਜੀ ਭੀ ਜੀਵਨ-ਪੰਧ ਵਿਚ 'ਸ਼ਬਦ' ਨੂੰ ਹੀ ਸਾਰੀ ਮਹੱਤਤਾ ਦੇਂਦੇ ਹਨ:

(੧) ਮਨੁੱਖ ਦੀ ਹਉਮੈ ਦਾ ਇਲਾਜ ਸਿਰਫ਼ ਗੁਰ-ਸ਼ਬਦ ਦੀ ਕਮਾਈ ਹੀ ਦੱਸੀ ਗਈ ਹੈ:

**ਹਉਮੈ ਦੀਰਘੁ ਰੋਗੁ ਹੈ, ਦਾਰੂ ਭੀ ਇਸੁ ਮਾਹਿ।**
**ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ।੨।੭।**

*(ਮ: ੨, ਆਸਾ ਦੀ ਵਾਰ)*

(੨) ਜੀਵਨ ਦਾ ਸਹੀ ਰਸਤਾ ਦੱਸਣ ਲੱਗੇ ਗੁਰੂ ਅੰਗਦ ਸਾਹਿਬ ਹਿਦਾਇਤ ਕਰਦੇ ਹਨ ਕਿ ਮਨੁੱਖ ਅੰਮ੍ਰਿਤ ਵੇਲੇ ਉੱਠ ਕੇ ਸਤਸੰਗ ਵਿਚ ਜਾਏ ਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰੇ-ਸੁਣੇ, ਅਤੇ ਦਿਨ ਦੇ ਬਾਕੀ ਸਮੇ ਵਿਚ ਭੀ ਉਹਨਾਂ ਬੰਦਿਆਂ ਨਾਲ ਮੇਲ ਰੱਖੇ, ਜੋ ਗੁਰ-ਸ਼ਬਦ ਦੇ ਪ੍ਰੇਮੀ ਹੋਣ:

**ਚਉਥੈ ਪਹਰ ਸਬਾਹ ਕੈ, ਸੁਰਤਿਆ ਉਪਜੈ ਚਾਉ।**
**ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ।.....**
**ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ।**
**ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ।੧।੧੮।**

*(ਮਾਝ ਕੀ ਵਾਰ)*

(੩) ਪਰਮਾਤਮਾ ਵਾਲੇ ਪਾਸੇ ਦੀ ਲਗਨ ਪੈਦਾ ਕਰਨ ਲਈ ਗੁਰ-ਸ਼ਬਦ ਦੀ ਵੀਚਾਰ ਹੀ ਇਕੋ ਇਕ ਤਰੀਕਾ ਤਜਵੀਜ਼ ਕਰਦੇ ਹਨ:

**ਮਨਿ ਹਠਿ ਤਰਫ ਨ ਜਿਪਈ, ਜੇ ਬਹੁਤਾ ਘਾਲੇ।**
**ਤਰਫ ਜਿਣੈ ਸਤਿ ਭਾਉ ਦੇ, ਜਨ ਨਾਨਕ ਸਬਦੁ ਵੀਚਾਰੇ।੪।੭।**

*(ਮ: ੨, ਸੂਹੀ ਕੀ ਵਾਰ)*

(੪) ਗੁਰੂ ਦੀ ਬਾਣੀ ਨੂੰ ਹਜ਼ੂਰ 'ਰਤਨਾਂ ਦੀ ਗੁਥਲੀ' ਆਖਦੇ ਹਨ:

**ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ।**
**ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ।੨।੧੫।**

*(ਮ: ੨, ਰਾਮਕਲੀ ਵਾਰ ਮ: ੩)*

(੫) ਵੇਦਾਂ ਦੀ ਤਾਲੀਮ ਨੂੰ ਗੁਰੂ ਅੰਗਦ ਸਾਹਿਬ ਉੱਚੀ ਨੀਵੀਂ ਜਾਤਿ

---

੧. "ਸਬਦ ਗੁਰੂ, ਸੁਰਤਿ ਧੁਨਿ ਚੇਲਾ" *(ਸਿਧ ਗੋਸਟਿ)*

ਦੇ ਵਿਤਕਰੇ ਦਾ ਮੂਲ ਸਮਝਦੇ ਹਨ; ਇਸ ਦੇ ਟਾਕਰੇ 'ਤੇ ਗੁਰਬਾਣੀ ਨੂੰ ਨਾਮ-ਅੰਮ੍ਰਿਤ ਨਾਲ ਭਰਪੂਰ ਮੰਨਦੇ ਹਨ :

**ਕਥਾ ਕਹਾਣੀ ਬੇਦੀ ਆਣੀ, ਪਾਪੁ ਪੁੰਨੁ ਬੀਚਾਰੁ।**
**ਉਤਮ ਮਧਿਮ ਜਾਤੀ ਜਿਨਸੀ, ਭਰਮਿ ਭਵੈ ਸੰਸਾਰੁ।**
**ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ।**
**ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਕਰਮਿ ਧਿਆਈ।੧।੧੬।**
*(ਸਾਰੰਗ ਕੀ ਵਾਰ)*

ਇਹ ਨਹੀਂ ਮੰਨਿਆ ਜਾ ਸਕਦਾ ਕਿ ਗੁਰੂ ਅੰਗਦ ਸਾਹਿਬ ਗੁਰਬਾਣੀ ਦੀ ਵਡਿਆਈ ਤਾਂ ਕਰੀ ਜਾਂਦੇ ਹੋਣ, ਪਰ ਉਹਨਾਂ ਪਾਸ ਆਪਣੇ ਸਤਿਗੁਰ ਪਾਤਿਸ਼ਾਹ ਦੀ ਬਾਣੀ ਹੋਵੇ ਹੀ ਨਾ। ਭਾਈ ਬਾਲੇ ਦੀ ਜਨਮਸਾਖੀ ਵਾਲਾ ਲਿਖਦਾ ਹੈ ਕਿ ਗੁਰੂ ਅੰਗਦ ਸਾਹਿਬ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਜੀਵਨ-ਇਤਿਹਾਸ ਸੁਣਨ ਲਈ ਭਾਈ ਬਾਲੇ ਨੂੰ ਤਲਵੰਡੀ ਤੋਂ ਸਦਵਾਇਆ, ਤੇ ਬੜੀ ਮਿਹਨਤ ਨਾਲ ਉਸ ਤੋਂ ਲਿਖਵਾਇਆ। ਗੁਰ-ਸ਼ਬਦ ਦੀ ਕਦਰ ਜਾਣਨ ਵਾਲੇ ਗੁਰੂ ਅੰਗਦ ਸਾਹਿਬ ਬਾਰੇ ਇਹ ਖ਼ਿਆਲ ਨਹੀਂ ਬਣਾਇਆ ਜਾ ਸਕਦਾ ਕਿ ਜੀਵਨ-ਸਾਖੀਆਂ ਇਕੱਠੀਆਂ ਕਰਨ ਲਈ ਤਾਂ ਉਹ ਭਾਈ ਪੈੜੇ ਆਦਿਕ ਦੀ ਰਾਹੀਂ ਇਤਨੀ ਕੋਸ਼ਸ਼ ਕਰਨ, ਪਰ ਗੁਰੂ ਨਾਨਕ ਦੇਵ ਜੀ ਦੇ ਆਪਣੇ ਸੋਹਣੇ ਮੁਖੜੇ ਤੋਂ ਉਚਾਰੀ ਹੋਈ ਸਾਰੀ ਬਾਣੀ ਜੇ ਉਹਨਾਂ ਪਾਸ ਮੌਜੂਦ ਨਹੀਂ ਸੀ ਤਾਂ ਉਸ ਨੂੰ ਇਕੱਠਾ ਕਰਨ ਦਾ ਚੇਤਾ ਹੀ ਨਾ ਆਇਆ ਹੋਵੇ।

(ਅ) ਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਕਿ ਰਾਵੀ ਦੇ ਕੰਢੇ ਪਿੰਡ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਨੇ ਇਕ ਧਰਮਸਾਲ ਭੀ ਬਣਾਈ ਹੋਈ ਸੀ। ਸਤਿਗੁਰੂ ਜੀ ਉਸ ਪਿੰਡ ਵਿਚ ਅਖ਼ੀਰਲੀ ਉਮਰੇ ੧੮ ਸਾਲ ਰਹੇ ਸਨ। ਧਰਮਸਾਲਾਂ ਗੁਰਦੁਆਰਿਆਂ ਵਿਚ ਅਸੀ ਦੋਵੇਂ ਵੇਲੇ ਸਤਸੰਗ ਹੁੰਦੇ ਵੇਖ ਰਹੇ ਹਾਂ। ਇਹ ਰੀਤ ਇਸ ਧਰਮ ਦੀ ਨੀਂਹ ਰੱਖਣ ਵਾਲੇ ਸਤਿਗੁਰੂ ਨੇ ਹੀ ਚਲਾਈ, ਤੇ ਕਰਤਾਰਪੁਰ ਦੀ ਧਰਮਸਾਲਾ ਵਿਚ ਭੀ ਦੋਵੇਂ ਵੇਲੇ ਹੀ ਸੰਗਤਿ ਜੁੜਦੀ ਸੀ। ਬਾਬਾ ਲਹਿਣਾ ਜੀ ਭੀ ੭ ਸਾਲ ਉਸ ਸਤਸੰਗ ਦੇ ਸਾਂਝੀਵਾਲ ਬਣਦੇ ਰਹੇ। ਪਰ ਕੀ ਇਹ ਸਤਸੰਗ ੧੮ ਸਾਲ ਜ਼ਬਾਨੀ ਜ਼ਬਾਨੀ ਹੀ ਹੁੰਦਾ ਰਿਹਾ ? ਜਿਸ ਗੁਰੂ ਅੰਗਦ ਸਾਹਿਬ ਦੇ ਹਿਰਦੇ ਵਿਚ ਗੁਰੂ ਨਾਨਕ ਦੇਵ ਜੀ ਵਾਸਤੇ ਇਤਨਾ ਪਿਆਰ ਤੇ ਭਰੋਸਾ ਸੀ, ਇਹ ਨਹੀਂ ਹੋ ਸਕਦਾ ਕਿ ਇਹਨਾਂ ਸੱਤਾਂ ਸਾਲਾਂ ਵਿਚ ਉਹਨਾਂ ਆਪਣੇ ਪ੍ਰੀਤਮ ਦੀ ਸਾਰੀ ਬਾਣੀ ਦਾ ਦੀਦਾਰ ਕਰਨ ਦੀ ਤਾਂਘ ਹੀ

ਕਦੇ ਪਰਗਟ ਨਾ ਕੀਤੀ ਹੋਵੇ।

(ੲ) ਗੁਰੂ ਅੰਗਦ ਸਾਹਿਬ ਸੰਮਤ ੧੫੯੬ (ਸੰਨ ੧੫੩੯) ਤੋਂ ਸੰਮਤ ੧੬੦੯ (ਸੰਨ ੧੫੫੨) ਤਕ ੧੩ ਸਾਲ ਗੁਰਿਆਈ ਦੀ ਜ਼ਿੰਮੇਵਾਰੀ ਨਿਬਾਹੁੰਦੇ ਰਹੇ। ਇਹਨਾਂ ਦੀ ਆਪਣੀ ਲਿਖੀ ਹੋਈ ਬਾਣੀ ਸਿਰਫ਼ ੬੩ ਸਲੋਕ ਹਨ। ਕੀ ਗੁਰੂ ਅੰਗਦ ਸਾਹਿਬ ੧੩ ਸਾਲ ਇਹਨਾਂ ੬੩ ਸਲੋਕਾਂ ਦੀ ਰਾਹੀਂ ਹੀ ਦੋਵੇਂ ਵੇਲੇ ਦਾ ਸਤਸੰਗ ਕਰਦੇ ਰਹੇ ਸਨ ? ਇਹ ਨਹੀਂ ਹੋ ਸਕਦਾ। ਇਕ ਤਾਂ ਇਹ ਬਾਣੀ ਇਤਨੀ ਥੋੜੀ ਹੈ ਕਿ ਸਾਰੀ ਦਾ ਪਾਠ ਅੱਧੇ ਘੰਟੇ ਦੇ ਅੰਦਰ ਹੀ ਹੋ ਸਕਦਾ ਹੈ; ਦੂਜੇ, ਇਹਨਾਂ ਸਲੋਕਾਂ ਵਿਚ ਇਨਸਾਨੀ ਜੀਵਨ ਦੇ ਸਾਰੇ ਪਹਿਲੂਆਂ ਉਤੇ ਵਿਚਾਰ ਨਹੀਂ ਹੈ—ਹੱਕ ਦੀ ਕਮਾਈ, ਜਨੇਊ, ਸੂਤਕ, ਮ੍ਰਿਤਕ ਸੰਸਕਾਰ ਆਦਿਕ ਕਰਮ-ਕਾਂਡ, ਇਸਲਾਮੀ ਸ਼ਰਹ, ਜੋਗ-ਮਤ ਦੇ ਮੁੰਦ੍ਰਾ ਝੋਲੀ ਆਦਿਕ ਅਤੇ ਜ਼ਿੰਦਗੀ ਵਿਚ ਹਰ ਰੋਜ਼ ਵਾਪਰਨ ਵਾਲੀਆਂ ਹੋਰ ਕਈ ਗੁੰਝਲਾਂ—ਇਹਨਾਂ ਬਾਰੇ ਗੁਰੂ ਅੰਗਦ ਸਾਹਿਬ ਦੀ ਆਪਣੀ ਬਾਣੀ ਵਿਚ ਕੋਈ ਜ਼ਿਕਰ ਨਹੀਂ ਹੈ। ਸਿੱਖ ਧਰਮ ਅਜੇ ਨਵਾਂ ਨਵਾਂ ਕੋਮਲ ਬੂਟਾ ਸੀ। ਇਸ ਦੀ ਛਾਵੇਂ ਬੈਠਣ ਵਾਲੇ ਰਾਹੀਆਂ ਨੂੰ ਇਹ ਔਕੜਾਂ ਜ਼ਰੂਰ ਆਉਂਦੀਆਂ ਸਨ। ਸਿੱਧੀ ਸਾਫ਼ ਗੱਲ ਹੈ ਕਿ ਗੁਰੂ ਅੰਗਦ ਸਾਹਿਬ ਸਿੱਖਾਂ ਦੀਆਂ ਇਹ ਔਕੜਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਰਾਹੀਂ ਹੱਲ ਕਰਦੇ ਸਨ। ਉਹਨਾਂ ਪਾਸ ਸਾਰੀ ਬਾਣੀ ਮੌਜੂਦ ਸੀ।

ਅਜਿਹੇ ਵਿਚਾਰ-ਜੋਗ ਮਾਮਲਿਆਂ ਵਿਚ ਬਾਣੀ ਦੀ ਅੰਦਰਲੀ ਗਵਾਹੀ ਬੜੀ ਸਹਾਇਤਾ ਕਰ ਸਕਦੀ ਹੈ, ਤੇ ਹੁੰਦੀ ਭੀ ਹੈ ਸੁਆਦਲੀ।

ਹਰੇਕ ਪੜ੍ਹਿਆ ਲਿਖਿਆ ਬੰਦਾ ਜਾਣਦਾ ਹੈ ਕਿ ਕਿਸੇ ਕਵੀ ਜਾਂ ਲਿਖਾਰੀ ਦੀ ਰਚਨਾ ਮੁੜ ਮੁੜ ਪੜ੍ਹ ਕੇ ਵਿਚਾਰਦੇ ਰਹੀਏ ਤਾਂ, ਇਕ ਤਾਂ, ਉਸ ਰਚਨਾ ਵਿਚ ਦਿਤੇ ਹੋਏ ਖ਼ਿਆਲ ਨਿੱਤ ਦੇ ਪਾਠਕ ਦੇ ਆਪਣੇ ਮਨ ਵਿਚ ਰਚ ਜਾਂਦੇ ਹਨ ਤੇ ਉਸ ਦੇ ਆਪਣੇ ਖ਼ਿਆਲਾਂ ਦਾ ਹਿੱਸਾ ਬਣ ਜਾਂਦੇ ਹਨ, ਦੂਜੇ, ਉਸ ਰਚਨਾ ਦੇ ਲਫ਼ਜ਼ ਤੇ ਤੁਕਾਂ ਪਾਠਕ ਦੀ ਆਪਣੀ ਰੋਜ਼ਾਨਾ ਬੋਲੀ ਵਿਚ ਵਰਤੇ ਜਾਣ ਲਗ ਪੈਂਦੇ ਹਨ।

ਇਸ ਦ੍ਰਿਸ਼ਟੀ-ਕੋਣ ਤੋਂ ਗੁਰੂ ਅੰਗਦ ਸਾਹਿਬ ਦੇ ਸਲੋਕ ਪੜ੍ਹ ਕੇ ਵੇਖੋ। ਗਿਣਤੀ ਥੋੜੀ ਹੋਣ ਕਰਕੇ ਥੋੜੇ ਹੀ ਪ੍ਰਮਾਣ ਮਿਲ ਸਕਣਗੇ। ਪਰ ਇਤਨੇ ਨਾਲ ਭੀ ਇਹ ਸੱਚਾਈ ਦਿੱਸ ਪਏਗੀ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅੰਗਦ ਸਾਹਿਬ ਪਾਸ ਮੌਜੂਦ ਸੀ :

*(੧) ਗੁਰੂ ਨਾਨਕ*

**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ।੧।** *(ਜਪੁ)*

*ਗੁਰੂ ਅੰਗਦ ਦੇਵ*

**ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ।**
**ਨਾਨਕ ਭੁਖਾ ਤਾ ਰਜੈ, ਜੇ ਗੁਣ ਕਹਿ ਗੁਣੀ ਸਮਾਇ ।੨।੧੯।**
*(ਮਾਝ ਕੀ ਵਾਰ)*

*(੨) ਗੁਰੂ ਨਾਨਕ*

**ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ।**
**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ।**
**ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ।੪।** *(ਜਪੁ)*

*ਗੁਰੂ ਅੰਗਦ ਦੇਵ*

**ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ।**
**ਨਾਨਕ ਏਵੈ ਜਾਣੀਐ, ਸਭ ਕਿਛੁ ਤਿਸੈ ਰਜਾਇ ।੧।੨੨।**
*(ਮਾਝ ਕੀ ਵਾਰ)*

*(੩) ਗੁਰੂ ਨਾਨਕ*

**ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ।**
**ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਹਿ ।੨੨।**
*(ਆਸਾ ਦੀ ਵਾਰ)*

*ਗੁਰੂ ਅੰਗਦ ਦੇਵ*

**ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ।**
**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦ ।੩।੨੨।**
*(ਆਸਾ ਦੀ ਵਾਰ)*

***ਨੋਟ :*** ਇਹ ਉਪਰ ਦਿਤੇ ਤਿੰਨ ਪ੍ਰਮਾਣ ਪਾਠਕਾਂ ਲਈ ਸ਼ਾਇਦ ਤਸੱਲੀ-ਜੋਗ ਨਾ ਹੋਣ, ਕਿਉਂਕਿ ਇਹ ਜਪੁ ਜੀ ਅਤੇ ਆਸਾ ਦੀ ਵਾਰ ਵਿਚੋਂ ਹਨ, ਤੇ ਇਹ ਇਹਨਾਂ ਬਾਣੀਆਂ ਬਾਰੇ ਆਮ ਪ੍ਰਚਲਤ ਖ਼ਿਆਲ ਹੈ ਕਿ ਇਹ ਬਾਣੀਆਂ

ਗੁਰੂ ਅੰਗਦ ਸਾਹਿਬ ਪਾਸ ਮੌਜੂਦ ਸਨ। ਸੋ, ਇਹਨਾਂ ਤੋਂ ਇਲਾਵਾ ਹੋਰ ਸਾਂਝ ਲੱਭੀਏ :

*(੪) ਗੁਰੂ ਨਾਨਕ*

**ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ।**
**ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ।.....**
**ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ।੧।੧੭।**

*(ਮਾਝ ਕੀ ਵਾਰ)*

*ਗੁਰੂ ਅੰਗਦ ਦੇਵ*

**ਸੇਈ ਪੂਰੇ ਸਾਹੁ, ਜਿਨੀ ਪੂਰਾ ਪਾਇਆ।**
**ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ।੨।੧੭।**
**ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ।੧।੧੮।**

*(ਮਾਝ ਕੀ ਵਾਰ)*

*(੫) ਗੁਰੂ ਨਾਨਕ*

**ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ।**
**ਜਿਤੁ ਮਉਲਿਐ ਸਭ ਮਉਲੀਐ, ਤਿਸਹਿ ਨ ਮਉਲਿਹੁ ਕੋਇ।੧।੧੯।**

*(ਸਲੋਕ ਮ: ੧, ਸੂਹੀ ਕੀ ਵਾਰ ਮ: ੩)*

*ਗੁਰੂ ਅੰਗਦ ਦੇਵ*

**ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ।**
**ਨਾਨਕ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ।੨।੧੯।**

*(ਮ: ੨, ਸੂਹੀ ਕੀ ਵਾਰ ਮ: ੩)*

***ਨੋਟ :*** ਇਹ ਦੋਵੇਂ ਸਲੋਕ ਇਸ ਵੇਲੇ ਤਾਂ ਸੂਹੀ ਕੀ ਵਾਰ ਦੀ ਪਉੜੀ ਨੰ: ੧੯ ਦੇ ਨਾਲ ਇਕੱਠੇ ਲਿਖੇ ਪਏ ਹਨ। ਪਰ ਇਹ 'ਵਾਰ' ਗੁਰੂ ਅਮਰਦਾਸ ਜੀ ਦੀ ਉਚਾਰੀ ਹੋਈ ਹੈ, ਗੁਰੂ ਅੰਗਦ ਸਾਹਿਬ ਦੇ ਵੇਲੇ ਇਹ ਵਾਰ ਹੋਂਦ ਵਿਚ ਨਹੀਂ ਸੀ ਆਈ। ਸੋ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਇਹ ਸਲੋਕ ਸੂਹੀ ਕੀ ਵਾਰ ਵਿਚੋਂ ਨਹੀਂ ਮਿਲ ਸਕਦਾ ਸੀ। ਤਦੋਂ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਦੇ ਸੰਗ੍ਰਹਿ ਵਿਚ ਹੀ ਹੋ ਸਕਦਾ ਸੀ। ਤੇ ਉਹ ਸੰਗ੍ਰਹਿ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਸਾਹਿਬ ਤੋਂ ਹੀ ਮਿਲ ਸਕਦਾ ਸੀ।

*(੬) ਗੁਰੂ ਨਾਨਕ*

**ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ।**
**ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ।੧।੧।**

*(ਤਿਲੰਗ ਮ: ੧ ਘਰੁ ੨)*

*ਗੁਰੂ ਅੰਗਦ ਦੇਵ*

**ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ।੧।੨੦।**

*(ਸਲੋਕ ਮ: ੨, ਮਾਰੂ ਕੀ ਵਾਰ ਮ: ੩)*



## ੫

# ਗੁਰੂ ਨਾਨਕ ਸਾਹਿਬ ਦੀ ਸਾਰੀ ਹੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ

ਅਸੀ ਪਿੱਛੇ ਇਹ ਨਿਰਣਾ ਕਰ ਚੁਕੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਗੁਰੂ ਅੰਗਦ ਸਾਹਿਬ ਨੂੰ ਦਿੱਤੀ ਸੀ, ਤੇ ਉਹਨਾਂ ਤੋਂ ਇਹ ਬਾਣੀ ਗੁਰੂ ਅਮਰਦਾਸ ਜੀ ਨੂੰ ਮਿਲੀ ਸੀ।

ਹੁਣ ਅਸੀ ਨਿੱਗਰ ਪ੍ਰਮਾਣ ਦੇ ਕੇ ਆਪਣੇ ਇਸ ਨਿਰਣੇ ਨੂੰ ਹੋਰ ਪੱਕਿਆਂ ਕਰਾਂਗੇ, ਜਿਸ ਵਿਚ ਕਿਸੇ ਸ਼ੱਕ ਦੀ ਗੁੰਜਾਇਸ਼ ਰਹਿ ਨਾ ਸਕੇ।

### ਰਾਗ ਸਾਂਝੇ ਵਰਤੇ ਗਏ

ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੩੧ ਰਾਗਾਂ ਵਿਚ ਬਾਣੀ ਲਿਖੀ ਹੋਈ ਹੈ। ਉਹਨਾਂ ੩੧ ਰਾਗਾਂ ਵਿਚੋਂ ਸਤਿਗੁਰੂ ਨਾਨਕ ਦੇਵ ਜੀ ਨੇ ਹੇਠ-ਲਿਖੇ ੧੯ ਰਾਗ ਆਪਣੀ ਬਾਣੀ ਵਾਸਤੇ ਵਰਤੇ ਹਨ:

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਅਤੇ ਪ੍ਰਭਾਤੀ।

ਇਹਨਾਂ ੧੯ ਰਾਗਾਂ ਵਿਚੋਂ ਤਿਲੰਗ ਤੇ ਤੁਖਾਰੀ ਛੱਡ ਕੇ ਬਾਕੀ ਦੇ ੧੭ ਰਾਗਾਂ ਵਿਚ ਗੁਰੂ ਅਮਰਦਾਸ ਜੀ ਨੇ ਬਾਣੀ ਲਿਖੀ ਹੈ। ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਵਰਤੇ ਇਹਨਾਂ ਰਾਗਾਂ ਤੋਂ ਛੁਟ ਕੋਈ ਇਕ ਭੀ ਹੋਰ ਨਵਾਂ ਰਾਗ ਨਹੀਂ ਵਰਤਿਆ। ਇਹ ਅਨੋਖੀ ਸਾਂਝ ਤਦੋਂ ਹੀ ਸੰਭਵ ਹੋ ਸਕਦੀ ਸੀ, ਜੇ ਗੁਰੂ ਅਮਰਦਾਜ ਜੀ ਪਾਸ ਗੁਰੂ ਨਾਨਕ ਦੇਵ ਜੀ ਦੀ ਇਹਨਾਂ ੧੭ ਰਾਗਾਂ ਵਿਚ ਲਿਖੀ ਬਾਣੀ ਮੌਜੂਦ ਹੋਵੇ। ਐਵੇਂ ਸਬੱਬ ਨਾਲ ਦੋਹਾਂ

ਗੁਰ-ਵਿਅਕਤੀਆਂ ਦੇ ਵਰਤੇ ਰਾਗ ਆਪੋ ਵਿਚ ਮੇਲ ਨਹੀਂ ਖਾ ਗਏ।

ਇਤਰਾਜ਼ ਕਰਨ ਵਾਲੇ ਸੱਜਣ ਦੀ ਸ਼ਾਇਦ ਇਤਨੀ ਗੱਲ ਨਾਲ ਤਸੱਲੀ ਨਾ ਹੋਵੇ। ਇਸ ਵਾਸਤੇ ਅਸੀ ਇਹਨਾਂ ਵਿਚੋਂ ਹਰੇਕ ਰਾਗ ਵਿਚ ਲਿਖੀ ਦੋਹਾਂ ਗੁਰ-ਵਿਅਕਤੀਆਂ ਦੀ ਬਾਣੀ ਪੇਸ਼ ਕਰ ਕੇ ਡੂੰਘੀ ਸਾਂਝ ਵਿਖਾਵਾਂਗੇ :

## (੧) ਸਿਰੀ ਰਾਗ

**(ੳ) ਸ਼ਬਦ** : ਗੁਰੂ ਨਾਨਕ ਦੇਵ ਜੀ ਦੇ ੩੩ ਸ਼ਬਦ ਹਨ। ਇਹਨਾਂ ਦੀਆਂ 'ਰਹਾਉ' ਦੀਆਂ ਤੁਕਾਂ ਵੇਖੋ। ਇਹਨਾਂ ਵਿਚੋਂ ੧੦ ਸ਼ਬਦ ਐਸੇ ਹਨ, ਜਿਨ੍ਹਾਂ ਦੀਆਂ ਇਹ ਤੁਕਾਂ ਹੇਠ-ਲਿਖੇ ਲਫ਼ਜ਼ਾਂ ਨਾਲ ਸ਼ੁਰੂ ਹੁੰਦੀਆਂ ਹਨ :

| | |
|---|---|
| (੧) ਮਨ ਰੇ..... | ੫ ਸ਼ਬਦ |
| (੨) ਭਾਈ ਰੇ..... | ੩ ਸ਼ਬਦ |
| (੩) ਮੇਰੇ ਮਨ..... | ੧ ਸ਼ਬਦ |
| (੪) ਮੁੰਧੇ..... | ੧ ਸ਼ਬਦ |

ਹੁਣ ਗੁਰੂ ਅਮਰਦਾਸ ਜੀ ਦੇ ਸ਼ਬਦ ਵੇਖੋ। ਇਹ ਗਿਣਤੀ ਵਿਚ ੩੧ ਹਨ। ਇਹਨਾਂ ਵਿਚੋਂ ੨੮ ਸ਼ਬਦ ਐਸੇ ਹਨ ਜਿਨ੍ਹਾਂ ਦੀਆਂ 'ਰਹਾਉ' ਦੀਆਂ ਤੁਕਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਵਰਤੇ ਲਫ਼ਜ਼ ਮਿਲਦੇ ਹਨ :

| | |
|---|---|
| (੧) ਮਨ ਰੇ..... | ੫ ਸ਼ਬਦ |
| (੨) ਮੇਰੇ ਮਨ.....ਜਾਂ, ਮਨ ਮੇਰੇ..... | ੧੨ ਸ਼ਬਦ |
| (੩) ਭਾਈ ਰੇ..... | ੯ ਸ਼ਬਦ |
| (੪) ਮੁੰਧੇ..... | ੨ ਸ਼ਬਦ |

ਦੋਹਾਂ ਗੁਰ-ਵਿਅਕਤੀਆਂ ਦੇ ਸ਼ਬਦਾਂ ਦੀਆਂ ਤੁਕਾਂ ਪੜ੍ਹ ਕੇ ਵੇਖੋ। ਆਮ ਤੌਰ 'ਤੇ ਇਕੋ ਜਿਹੀਆਂ ਲੰਮੀਆਂ ਤੁਕਾਂ ਹਨ, ਜਿਵੇਂ :

ਮ: ੧ :

(੧) **ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ।**
(੨) **ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ।**
(੩) **ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ।**
(੪) **ਅਮਲੁ ਗਲੋਲਾ ਕੂੜ ਕਾ, ਦਿਤਾ ਦੇਵਣਹਾਰਿ।**

ਮ: ੩ :

(੧) **ਹਉ ਸਤਿਗੁਰੁ ਸੇਵੀ ਆਪਣਾ, ਇਕ ਮਨਿ ਇਕ ਚਿਤਿ ਭਾਇ।**

(੨) **ਜਿਸ ਹੀ ਕੀ ਸਿਰ ਕਾਰ ਹੈ, ਤਿਸ ਹੀ ਕਾ ਸਭੁ ਕੋਇ।**

(੩) **ਜਿਨੀ ਸੁਣਿ ਕੈ ਮੰਨਿਆ, ਤਿਨਾ ਨਿਜ ਘਰੁ ਵਾਸੁ।**

(੪) **ਸੁਖ ਸਾਗਰੁ ਹਰਿਨਾਮੁ ਹੈ, ਗੁਰਮੁਖਿ ਪਾਇਆ ਜਾਇ।**

***ਨੋਟ :*** ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿਚ ਵੀ ਇਹ ਸਾਂਝ ਮਿਲਦੀ ਹੈ। ਉਹਨਾਂ ਦੇ ਕੁਲ ੬ ਸ਼ਬਦ ਹਨ, ਜਿਨ੍ਹਾਂ ਵਿਚੋਂ ਦੋ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਲਫ਼ਜ਼ 'ਭਾਈ ਰੇ' ਨਾਲ ਸ਼ੁਰੂ ਹੁੰਦੀਆਂ ਹਨ। ਤੁਕਾਂ ਦੀ ਲੰਬਾਈ ਭੀ ਉਹੋ ਜਿਹੀ ਹੈ, ਜੈਸੀ ਅਸੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ ਵੇਖ ਆਏ ਹਾਂ।

ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਵਿਚ ਭੀ ਇਹ ਉਪਰ-ਲਿਖੀਆਂ ਸਾਂਝੀਆਂ ਗੱਲਾਂ ਮਿਲਦੀਆਂ ਹਨ।

**(ਅ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀਆਂ ੧੭ ਅਸ਼ਟਪਦੀਆਂ ਹਨ। ਸਭ ਦੀਆਂ ਲੰਮੀਆਂ ਤੁਕਾਂ ਹਨ। ੧੭ ਅਸ਼ਟਪਦੀਆਂ ਵਿਚੋਂ ੧੬ ਦੇ ਤਿ-ਤੁਕੇ ਬੰਦ ਹਨ, ਅਤੇ ੧ ਦੇ ਦੁ-ਤੁਕੇ।

ਗੁਰੂ ਅਮਰਦਾਸ ਜੀ ਦੀਆਂ ੮ ਅਸ਼ਟਪਦੀਆਂ ਹਨ। ਤੁਕਾਂ ਲੰਮੀਆਂ ਹਨ। ੬ ਅਸ਼ਟਪਦੀਆਂ ਦੇ ਤਿ-ਤੁਕੇ ਬੰਦ ਹਨ, ਅਤੇ ੨ ਦੇ ਦੋ-ਤੁਕੇ।

ਇਹਨਾਂ ਦੀਆਂ 'ਰਹਾਉ' ਦੀਆਂ ਤੁਕਾਂ ਵਿਚ ਭੀ ਉਹੀ ਸਾਂਝ ਹੈ ਜੋ ਅਸੀ ਸ਼ਬਦਾਂ ਵਿਚ ਵੇਖ ਆਏ ਹਾਂ। ਸ਼ੁਰੂ ਵਿਚ ਲਫ਼ਜ਼ 'ਭਾਈ ਰੇ' ਅਤੇ 'ਮਨ ਰੇ' ਆਦਿਕ ਵਰਤੇ ਹੋਏ ਹਨ।

ਲਫ਼ਜ਼ 'ਭਾਈ ਰੇ' ਵਾਲੀ ਸਾਂਝ ਸਧਾਰਨ ਜਿਹੀ ਨਹੀਂ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ੨੮ ਸ਼ਬਦ-ਅਸ਼ਟਪਦੀਆਂ ਹਨ, ਜਿਨ੍ਹਾਂ ਦੀ 'ਰਹਾਉ'[੧] ਦੀ ਤੁਕ ਇਹਨਾਂ ਲਫ਼ਜ਼ਾਂ ਨਾਲ ਸ਼ੁਰੂ ਹੁੰਦੀ ਹੈ। ਇਹਨਾਂ ਵਿਚ ਇਕੱਲੇ ਸਿਰੀ ਰਾਗ ਵਿਚ ਹੀ ੨੫ ਸ਼ਬਦ-ਅਸ਼ਟਪਦੀਆਂ ਇਹਨਾਂ ਤੁਕਾਂ ਵਾਲੇ ਹਨ।

੧੭ ਅਸ਼ਟਪਦੀਆਂ ਵਿਚੋਂ ੬ ਵਿਚ ਗੁਰੂ ਨਾਨਕ ਦੇਵ ਜੀ ਨੇ ਇਹ ਲਫ਼ਜ਼ ਵਰਤੇ ਹਨ। ਗੁਰੂ ਅਮਰਦਾਸ ਜੀ ਨੇ ੮ ਅਸ਼ਟਪਦੀਆਂ ਵਿਚ ਤਿੰਨ ਵਾਰੀ।

---

੧. 'ਰਹਾਉ' ਤੋਂ ਬਿਨਾਂ ਹੋਰ ਕਿਸੇ ਤੁਕ ਦੇ ਸ਼ੁਰੂ ਵਿਚ ਲਫ਼ਜ਼ 'ਭਾਈ ਰੇ' ਹੈ ਹੀ ਨਹੀਂ।

ਸ਼ਬਦ ਤੇ ਅਸ਼ਟਪਦੀਆਂ ਰਲਾ ਕੇ ਵੇਖਿਆਂ ਇਹਨਾਂ ਲਫ਼ਜ਼ਾਂ ਦੀ ਵਰਤੋਂ ਇਉਂ ਮਿਲਦੀ ਹੈ:

| | |
|---|---|
| ਮਹਲਾ ੧ | ੯ ਵਾਰੀ |
| ਮਹਲਾ ੩ | ੧੧ ਵਾਰੀ |

ਸਿਰਫ਼ ਇਤਨੀ ਸਾਂਝ ਹੀ ਇਹ ਨਿਸ਼ਚਾ ਕਰਨ ਲਈ ਕਾਫ਼ੀ ਹੈ ਕਿ ਸਿਰੀ ਰਾਗ ਵਿਚ ਲਿਖੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸੀ।

**(ਏ) ਪਹਰੇ** : ਇਸ ਸਿਰ-ਲੇਖ ਵਾਲੀ ਬਾਣੀ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੀ ਹੈ। ਤੁਕਾਂ ਦੀ ਲੰਬਾਈ ਇਕੋ ਜਿਹੀ ਹੈ। ਮਜ਼ਮੂਨ ਰਲਦਾ ਹੈ। ਕਈ ਲਫ਼ਜ਼ ਭੀ ਸਾਂਝੇ ਹਨ। ਸਿਰ-ਲੇਖ ਭੀ ਸਾਂਝਾ ਹੈ। ਇਥੋਂ ਸਾਫ਼ ਸਪੱਸ਼ਟ ਹੈ ਕਿ ਗੁਰੂ ਰਾਮਦਾਸ ਜੀ ਦੇ ਪਾਸ ਭੀ ਗੁਰੂ ਨਾਨਕ ਦੇਵ ਜੀ ਦੀ ਇਸ ਰਾਗ ਦੀ ਬਾਣੀ ਮੌਜੂਦ ਸੀ। ਸ਼ਬਦਾਂ ਵਾਲੀ ਸਾਂਝ ਅਸੀ ਉਪਰ ਵੇਖ ਆਏ ਹਾਂ। ਵੰਨਗੀ ਦੇ ਤੌਰ 'ਤੇ ਪਹਰਿਆਂ ਦੀ ਬਾਣੀ ਵਿਚੋਂ ਇਕ ਇਕ ਬੰਦ ਪੇਸ਼ ਕੀਤਾ ਜਾਂਦਾ ਹੈ:

**ਸਿਰੀ ਰਾਗੁ ਪਹਰੇ ਮਹਲਾ ੧**

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ।**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ।**
**ਖਸਮ ਸੇਤੀ ਅਰਦਾਸਿ ਵਖਾਣੈ, ਉਰਧ ਧਿਆਨਿ ਲਿਵ ਲਾਗਾ।**
**ਨਾਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ।**
**ਜੈਸੀ ਕਲਮ ਵੁੜੀ ਹੈ ਮਸਤਕਿ, ਤੈਸੀ ਜੀਅੜੇ ਪਾਸਿ।**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਹੁਕਮਿ ਪਇਆ ਗਰਭਾਸਿ।੧।**

**ਸਿਰੀ ਰਾਗੁ ਮਹਲਾ ੪**

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹਰਿ ਪਾਇਆ ਉਦਰ ਮੰਝਾਰਿ।**
**ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ, ਹਰਿ ਹਰਿ ਨਾਮੁ ਸਮਾਰਿ।**
**ਹਰਿ ਹਰਿ ਨਾਮੁ ਜਪੇ ਆਰਾਧੇ, ਵਿਚਿ ਅਗਨੀ ਹਰਿ ਜਪਿ ਜੀਵਿਆ।**
**ਬਾਹਰਿ ਜਨਮੁ ਭਇਆ ਮੁਖਿ ਲਾਗਾ, ਸਰਸੇ ਪਿਤਾ ਮਾਤ ਥੀਵਿਆ।**
**ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ, ਕਰਿ ਹਿਰਦੈ ਗੁਰਮੁਖਿ ਬੀਚਾਰਿ।**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਹਰਿ ਜਪੀਐ ਕਿਰਪਾ ਧਾਰਿ।੧।**

ਜਿਉਂ ਜਿਉਂ ਇਹਨਾਂ ਦੋਹਾਂ ਬਾਣੀਆਂ ਨੂੰ ਗਹੁ ਨਾਲ ਪੜ੍ਹੋਗੇ, ਬੜੀ ਦਿਲਚਸਪ ਡੂੰਘੀ ਸਾਂਝ ਲਫ਼ਜ਼ਾਂ ਦੀ ਤੇ ਖ਼ਿਆਲਾਂ ਦੀ ਮਿਲੇਗੀ। ਤੇ ਇਹ ਸਾਂਝ ਸਬੱਬ ਨਾਲ ਨਹੀਂ ਬਣ ਗਈ।

## (੨) ਰਾਗ ਮਾਝ

ਸਿਰੀ ਰਾਗ ਦੀਆਂ ਅਸ਼ਟਪਦੀਆਂ ਤੇ ਮਾਝ ਦੀਆਂ ਅਸ਼ਟਪਦੀਆਂ ਰਤਾ ਧਿਆਨ ਨਾਲ ਪੜ੍ਹ ਕੇ ਵੇਖੋ। ਸਿਰੀ ਰਾਗ ਵਿਚ ਸਭ ਦੀਆਂ ਦੋਹਰੇ ਵਾਂਗ ਇਕੋ ਜਿਹੀਆਂ ਲੰਮੀਆਂ ਤੁਕਾਂ ਹਨ। ਪਰ ਮਾਝ ਵਿਚ ਤੁਕਾਂ ਦੀ ਬਨਾਵਟ ਅਨੋਖੀ ਜਿਹੀ ਹੈ। ਹਰੇਕ ਅਸ਼ਟਪਦੀ ਵਿਚ ਪਹਿਲੀਆਂ ਦੋ ਤੁਕਾਂ ਚੌਪਈ ਵਰਗੀਆਂ ਛੋਟੀਆਂ ਹਨ ਤੇ ਤੀਜੀ ਤੁਕ ਲੰਮੀ ਹੈ। ਤੀਜੀ ਤੁਕ ਦਾ ਅਖ਼ੀਰਲਾ ਲਫ਼ਜ਼ ਭੀ ਰਤਾ ਗਹੁ ਨਾਲ ਵੇਖਣਾ। ਆਵਣਿਆ, ਬਖਸਾਵਣਿਆ ਆਦਿਕ ਲਫ਼ਜ਼ ਹਰੇਕ ਬੰਦ ਦੇ ਅਖ਼ੀਰ ਵਿਚ ਹਨ। ਇਸ ਰਾਗ ਵਿਚ ਹਰੇਕ ਗੁਰ-ਵਿਅਕਤੀ ਦੀਆਂ ਅਸ਼ਟਪਦੀਆਂ ਦੀ ਗਿਣਤੀ ਇਉਂ ਹੈ :

| | |
|---|---|
| ਮ: ੧ | ੧ |
| ਮ: ੩ | ੩੨ |
| ਮ: ੪ | ੧ |
| ਮ: ੫ | ੪ |

ਸਭਨਾਂ ਦੇ ਬੰਦ ਇਕੋ ਜਿਹੇ ਹਨ। ਇਹ ਸਾਂਝ ਭੀ ਸਾਡੇ ਇਸੇ ਯਕੀਨ ਨੂੰ ਪੱਕਾ ਕਰਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ, ਉਹਨਾਂ ਤੋਂ ਅਗਾਂਹ ਸਿਲਸਿਲੇਵਾਰ ਪਹੁੰਚਦੀ ਗਈ। ਵੰਨਗੀ ਵਾਸਤੇ ਹਰੇਕ ਗੁਰੂ ਦੀ ਅਸ਼ਟਪਦੀ ਵਿਚੋਂ ਇਕ ਇਕ ਬੰਦ ਦਿੱਤਾ ਜਾਂਦਾ ਹੈ :

ਮ: ੧ : **ਸਬਦਿ ਰੰਗਾਏ ਹੁਕਮਿ ਸਬਾਏ।**
**ਸਚੀ ਦਰਗਹ ਮਹਲਿ ਬੁਲਾਏ।**
**ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ।੧।**

ਮ: ੩ : **ਕਰਮੁ ਹੋਵੈ ਸਤਿਗੁਰੂ ਮਿਲਾਏ।**
**ਸੇਵਾ ਸੁਰਤਿ ਸਬਦਿ ਚਿਤੁ ਲਾਏ।**
**ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ।੧।**

ਮ: ੪ : ਆਦਿ ਪੁਰਖੁ ਅਪਰੰਪਰੁ ਆਪੇ।
ਆਪੇ ਥਾਪੇ ਥਾਪਿ ਉਥਾਪੇ।
ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ।੧।

ਮ: ੫ : ਅੰਤਰਿ ਅਲਖੁ ਨ ਜਾਈ ਲਖਿਆ।
ਨਾਮੁ ਰਤਨੁ ਲੈ ਗੁਝਾ ਰਖਿਆ।
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ।੧।

## (੩) ਰਾਗ ਗਉੜੀ

**(ੳ) ਸ਼ਬਦ** : ਗੁਰੂ ਨਾਨਕ ਦੇਵ ਜੀ ਨੇ ਗਉੜੀ ਦੀਆਂ ਹੇਠ-ਲਿਖੀਆਂ ਕਿਸਮਾਂ ਵਿਚ ਸ਼ਬਦ ਲਿਖੇ ਹਨ—ਗੁਆਰੇਰੀ, ਦੱਖਣੀ, ਚੇਤੀ, ਬੈਰਾਗਣਿ, ਪੂਰਬੀ।

ਗੁਰੂ ਅਮਰਦਾਸ ਜੀ ਨੇ ਭੀ ਗਉੜੀ ਗੁਆਰੇਰੀ ਅਤੇ ਗਉੜੀ ਬੈਰਾਗਣਿ ਵਿਚ ਸ਼ਬਦ ਲਿਖੇ ਹਨ।

ਗਉੜੀ ਗੁਆਰੇਰੀ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਸ਼ਬਦਾਂ ਦੀਆਂ ਤੁਕਾਂ ਦੀ ਲੰਬਾਈ ਧਿਆਨ ਨਾਲ ਵੇਖੋ। ਸਾਰੇ ਸ਼ਬਦਾਂ ਦੀਆਂ ਛੋਟੀਆਂ ਤੁਕਾਂ ਹਨ, ਚੌਪਈ ਵਰਗੀਆਂ।

ਗਉੜੀ ਗੁਆਰੇਰੀ ਮਹਲਾ ੧ :
ਭਉ ਮੁਚੁ ਭਾਰਾ ਵਡਾ ਤੋਲੁ।੧।੧।
ਡਰਿ ਘਰੁ ਘਰਿ ਡਰੁ ਡਰਿ ਡਰ ਜਾਇ।੧।੨।
ਮਾਤਾ ਮਤਿ ਪਿਤਾ ਸੰਤੋਖੁ।੧।੩।
ਪਉਣੈ ਪਾਣੀ ਅਗਨੀ ਕਾ ਮੇਲੁ।੧।੪।

ਗਉੜੀ ਗੁਆਰੇਰੀ ਮਹਲਾ ੩ :
ਗੁਰਿ ਮਿਲਿਐ ਹਰਿ ਮੇਲਾ ਹੋਈ।੧।੨੧।
ਗੁਰ ਤੇ ਗਿਆਨੁ ਪਾਏ ਜਨੁ ਕੋਇ।੧।੨੨।
ਸੁ ਥਾਉ ਸਚੁ ਮਨੁ ਨਿਰਮਲੁ ਹੋਇ।੧।੨੩।
ਗਾਵਤ ਰਹੈ ਜੇ ਸਤਿਗੁਰ ਭਾਵੈ।ਰਹਾਉ।੨੪।
ਮਨੁ ਮਾਰੇ ਧਾਤੁ ਮਰਿ ਜਾਇ।੧।੨੫।
ਸਚਾ ਅਮਰੁ ਸਚਾ ਪਾਤਿਸਾਹੁ।੧।੩੧।

ਗੁਆਰੇਰੀ ਵਿਚ ਗੁਰੂ ਅਮਰਦਾਸ ਜੀ ਦੇ ੧੪ ਸ਼ਬਦ ਹਨ, ਸਭਨਾਂ ਦੀਆਂ ਤੁਕਾਂ ਛੋਟੀਆਂ ਹਨ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੀਆਂ।

ਗਉੜੀ ਬੈਰਾਗਣਿ ਵਿਚ ਗੁਰੂ ਨਾਨਕ ਸਾਹਿਬ ਦੇ ਦੋ ਸ਼ਬਦ ਹਨ, ਤੁਕਾਂ ਲੰਮੀਆਂ ਵਰਤੀਆਂ ਹਨ, ਦੋਹਰੇ ਵਰਗੀਆਂ, ਜਿਵੇਂ :

(੧) **ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ।**

(੨) **ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ।**

ਗੁਰੂ ਅਮਰਦਾਸ ਜੀ ਨੇ ਬੈਰਾਗਣਿ ਵਿਚ ੪ ਸ਼ਬਦ ਲਿਖੇ ਹਨ, ਚਹੁੰਆਂ ਵਿਚ ਹੀ ਤੁਕਾਂ ਲੰਮੀਆਂ ਹਨ, ਜਿਵੇਂ :

(੧) **ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ।**

(੨) **ਪੇਈਅੜੈ ਦਿਨ ਚਾਰਿ ਹੈ, ਹਰਿ ਹਰਿ ਲਿਖਿਆ ਪਾਇ।**

(੩) **ਸਭੁ ਜਗ ਕਾਲੈ ਵਸਿ ਹੈ, ਬਾਧਾ ਦੂਜੈ ਭਾਇ।**

(੪) **ਸਤਿਗੁਰ ਤੇ ਗਿਆਨੁ ਪਾਇਆ, ਹਰਿ ਤਤੁ ਬੀਚਾਰਾ।**

**(ਅ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਨੇ ਅਸ਼ਟਪਦੀਆਂ ਸਿਰਫ਼ ਗੁਆਰੇਰੀ ਅਤੇ ਬੈਰਾਗਣਿ ਵਿਚ ਲਿਖੀਆਂ ਹਨ, ਗੁਰੂ ਅਮਰਦਾਸ ਜੀ ਨੇ ਭੀ ਇਹਨਾਂ ਵਿਚ ਹੀ। ਗੁਰੂ ਨਾਨਕ ਦੇਵ ਜੀ ਦੀਆਂ ਗੁਆਰੇਰੀ ਵਿਚ ੧੬ ਅਸ਼ਟਪਦੀਆਂ ਹਨ, ਤੁਕਾਂ ਸਭ ਛੋਟੀਆਂ ਹਨ। ਗੁਰੂ ਅਮਰਦਾਸ ਜੀ ਦੀਆਂ ੮ ਹਨ, ਤੁਕਾਂ ਇਹਨਾਂ ਦੀਆਂ ਭੀ ਛੋਟੀਆਂ। ਇਥੇ ਇਕ ਹੋਰ ਸੁਆਦਲੀ ਸਾਂਝ ਭੀ ਹੈ। ਗੁਰੂ ਨਾਨਕ ਦੇਵ ਜੀ ਦੀਆਂ ੧੬ ਅਸ਼ਟਪਦੀਆਂ ਵਿਚ ਚੌ-ਤੁਕੇ ਬੰਦ ੨, ਤਿ-ਤੁਕੇ ੯, ਦੁ-ਤੁਕੇ ੫ ਹਨ। ਗੁਰੂ ਅਮਰਦਾਸ ਜੀ ਨੇ ਭੀ ਚੌ-ਤੁਕੇ ੧, ਤਿ-ਤੁਕੇ ੬, ਦੁ-ਤੁਕੇ ੧ ਲਿਖੇ ਹਨ।

ਬੈਰਾਗਣਿ ਵਿਚ ਗੁਰੂ ਨਾਨਕ ਦੇਵ ਜੀ ਦੀਆਂ ੨ ਅਸ਼ਟਪਦੀਆਂ ਹਨ, ਸਭ ਦੇ ਬੰਦ ਦੁ-ਤੁਕੇ ਹਨ। ਇਹੀ ਦੁ-ਤੁਕੇ ਬੰਦ ਗੁਰੂ ਅਮਰਦਾਸ ਜੀ ਦੀ ਬੈਰਾਗਣਿ ਵਿਚ ਲਿਖੀ ਅਸ਼ਟਪਦੀ ਦੇ ਹਨ।

**(ੲ) ਛੰਤ** : ਗੁਰੂ ਨਾਨਕ ਦੇਵ ਜੀ ਨੇ ਗਉੜੀ ਦੀ 'ਪੂਰਬੀ' ਕਿਸਮ ਵਿਚ ਛੰਤ ਲਿਖੇ ਹਨ, ਗੁਰੂ ਅਮਰਦਾਸ ਜੀ ਨੇ ਭੀ 'ਪੂਰਬੀ' ਵਿਚ ਹੀ ਲਿਖੇ ਹਨ। ਬਾਣੀ ਵਿਚ ਦੀ ਬੋਲੀ ਤੇ ਲਫ਼ਜ਼ਾਂ ਦਾ ਟਾਕਰਾ ਕਰ ਕੇ ਭੀ ਵੇਖੋ। ਸਾਫ਼ ਪਿਆ ਦਿੱਸੇਗਾ ਕਿ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਦੇਵ ਜੀ ਦੇ ਛੰਤ ਮੌਜੂਦ ਸਨ :

**ਛੰਤ ਮਹਲਾ ੧ :**

(੧) **ਮੁੰਧ ਰੈਣਿ ਦੁਹੇਲੜੀਆ ਜੀਉ, ਨੀਦ ਨ ਆਵੈ।**

(੨) **ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ।**

(੩) **ਸੁਣਿ ਨਾਹ ਪ੍ਰਭੂ ਜੀਉ, ਏਕਲੜੀ ਬਨ ਮਾਹੇ।**

**ਛੰਤ ਮਹਲਾ ੩ :**

(੧) **ਧਨ ਰੈਣਿ ਸੁਹੇਲੜੀਏ ਜੀਉ, ਹਰਿ ਸਿਉ ਚਿਤੁ ਲਾਏ।**

(੨) **ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ।**

(੩) **ਧਨ ਏਕਲੜੀ ਜੀਉ, ਬਿਨੁ ਨਾਹ ਪਿਆਰੇ।**

ਅਸਾਂ ਸਿਰਫ਼ ਵੰਨਗੀ ਹੀ ਵਿਖਾਈ ਹੈ। ਇਹਨਾਂ ਛੰਤਾਂ ਦੀਆਂ ਤੁਕਾਂ ਹੋਰ ਗਹੁ ਨਾਲ ਪੜ੍ਹੋ। ਵੇਖੋ, ਕਿਤਨੀ ਡੂੰਘੀ ਸਾਂਝ ਹੈ, ਲਫ਼ਜ਼ਾਂ ਦੀ ਤੇ ਖ਼ਿਆਲਾਂ ਦੀ ਤੇ ਬਿਰਹੋਂ ਦੇ ਹੁਲਾਰੇ ਦੀ! ਕੀ ਅਜੇ ਭੀ ਇਹ ਨਿਸ਼ਚਾ ਨਹੀਂ ਬਣਿਆ ਕਿ ਗੁਰੂ ਨਾਨਕ ਦੇਵ ਜੀ ਦੀ ਗਉੜੀ ਰਾਗ ਦੀ ਸਾਰੀ ਬਾਣੀ ਗੁਰੂ ਅਮਰਦਾਸ ਜੀ ਕੋਲ ਮੌਜੂਦ ਸੀ?

## (੪) ਆਸਾ

**(ੳ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ ਘਰੁ ੨, ੩ ਅਤੇ ੮ ਵਿਚ ਹਨ। ਇਹਨਾਂ ਵਿਚੋਂ 'ਘਰੁ ੩' ਦੀਆਂ ਅਸ਼ਟਪਦੀਆਂ ਖ਼ਾਸ ਉਚੇਚੀਆਂ ਹਨ, ਜਿਨ੍ਹਾਂ ਵਿਚ ਉਸ ਅੱਤਿਆਚਾਰ ਦਾ ਜ਼ਿਕਰ ਹੈ ਜੋ ਬਾਬਰ ਦੀ ਫ਼ੌਜ ਨੇ ਸੈਦਪੁਰ ਵਿਚ ਕੀਤਾ ਸੀ। ਬਾਕੀ ਸਧਾਰਨ ਮਜ਼ਮੂਨ ਵਾਲੀਆਂ ਅਸ਼ਟਪਦੀਆਂ ਘਰੁ ੨ ਅਤੇ ੮ ਵਿਚ ਹਨ। ਗੁਰੂ ਅਮਰਦਾਸ ਜੀ ਦੀਆਂ ਲਿਖੀਆਂ ਅਸ਼ਟਪਦੀਆਂ ਭੀ ਘਰੁ ੨ ਅਤੇ ੮ ਵਿਚ ਹੀ ਹਨ। ਪਰ 'ਘਰੁ ੮' ਦੀਆਂ ਅਸ਼ਟਪਦੀਆਂ ਵਿਚ ਇਕ ਹੋਰ ਅਨੋਖੀ ਸਾਂਝ ਹੈ, ਜੋ ਬਦੋ-ਬਦੀ ਇਸ ਨਤੀਜੇ 'ਤੇ ਅਪੜਾਂਦੀ ਹੈ ਕਿ ਗੁਰੂ ਨਾਨਕ ਸਾਹਿਬ ਦੀਆਂ ਇਹ ਅਸ਼ਟਪਦੀਆਂ ਗੁਰੂ ਅਮਰਦਾਸ ਜੀ ਪਾਸ ਮੌਜੂਦ ਸਨ। ਉਹ ਸਾਂਝ ਇਹ ਹੈ ਕਿ 'ਘਰੁ ੮' ਦੀਆਂ ਅਸ਼ਟਪਦੀਆਂ ਵਿਚ ਨਿਰਾ ਆਸਾ ਰਾਗ ਨਹੀਂ ਹੈ, ਆਸਾ ਤੇ ਕਾਫੀ ਦੋ ਰਾਗ ਇਕੱਠੇ ਵਰਤੇ ਹੋਏ ਹਨ। ਗੁਰੂ ਅਮਰਦਾਸ ਜੀ ਨੇ ਭੀ ਉਹੀ ਕੁਝ ਕੀਤਾ ਜੋ ਗੁਰੂ ਨਾਨਕ ਦੇਵ ਜੀ ਨੇ। 'ਘਰੁ' ਤੇ 'ਰਾਗ' ਦੋਵੇਂ ਹੀ ਸਾਂਝੇ ਹਨ।

**(ਅ) ਪਟੀ** : ਆਸਾ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ ਸ਼ਬਦਾਂ, ਅਸ਼ਟਪਦੀਆਂ ਤੋਂ ਇਲਾਵਾ ਇਕ ਉਚੇਚੀ ਬਾਣੀ ਲਿਖੀ ਹੈ, ਜਿਸ ਦਾ ਸਿਰਲੇਖ ਹੈ 'ਪਟੀ'। ਗੁਰਮੁਖੀ ਲਿਪੀ ਦੇ ਅੱਖਰਾਂ ਅਨੁਸਾਰ ਇਹ ਬਾਣੀ ਹੈ। ਗੁਰੂ ਅਮਰਦਾਸ

ਜੀ ਨੇ ਭੀ ਇਸੇ ਹੀ ਨਾਮ ਦੀ ਇਸੇ ਹੀ ਰਾਗ ਵਿਚ ਬਾਣੀ ਲਿਖੀ ਹੈ। ਇਹਨਾਂ ਦੋਹਾਂ 'ਪਟੀਆਂ' ਦੇ 'ਰਹਾਉ' ਦੇ ਬੰਦ ਪੜ੍ਹ ਵੇਖੋ, ਤੁਹਾਨੂੰ ਪਰਤੱਖ ਪਿਆ ਦਿੱਸੇਗਾ ਕਿ ਦੋਹਾਂ ਪੱਟੀਆਂ ਵਿਚ ਸਾਂਝ ਹੈ, ਜੋ ਤਾਹੀਏਂ ਬਣ ਸਕੀ ਸੀ, ਜੇ ਗੁਰੂ ਨਾਨਕ ਦੇਵ ਜੀ ਦੀ 'ਪਟੀ' ਗੁਰੂ ਅਮਰਦਾਸ ਜੀ ਦੇ ਸਾਹਮਣੇ ਸੀ :

**ਮਹਲਾ ੧ : ਮਨ ਕਾਹੇ ਭੂਲੇ ਮੂੜ ਮਨਾ।**
**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ।ਰਹਾਉ।**

**ਮਹਲਾ ੩ : ਮਨ ਐਸਾ ਲੇਖਾ ਤੂੰ ਕੀ ਪੜਿਆ।**
**ਲੇਖਾ ਦੇਣਾ, ਤੇਰੈ ਸਿਰਿ ਰਹਿਆ ।ਰਹਾਉ।**

ਦੋਹਾਂ ਵਿਚ 'ਮਨ' ਨੂੰ ਸੰਬੋਧਨ ਕੀਤਾ ਹੈ। ਅੱਖਰੀ ਵਿਦਿਆ ਪੜ੍ਹਨ ਦਾ ਜ਼ਿਕਰ ਹੈ, ਲਫ਼ਜ਼ 'ਪੜਿਆ' ਦੋਹਾਂ ਵਿਚ ਆਉਂਦਾ ਹੈ। ਕੀਤੇ ਕਰਮਾਂ ਦਾ 'ਲੇਖਾ' ਭੀ ਦੋਹਾਂ ਵਿਚ ਜਤਲਾਇਆ ਹੈ। ਦੋਹਾਂ ਵਿਚ ਖ਼ਿਆਲ ਹੂ-ਬ-ਹੂ ਇਕੋ ਹੀ ਹੈ।

**(ੲ) ਛੰਤ** : ਗੁਰੂ ਨਾਨਕ ਦੇਵ ਜੀ ਨੇ ਇਸ ਰਾਗ ਦੇ ਛੰਤ 'ਘਰੁ ੧, ੨ ਅਤੇ ੩' ਵਿਚ ਲਿਖੇ ਹਨ, ਗੁਰੂ ਅਮਰਦਾਸ ਜੀ ਨੇ ਘਰੁ ੧ ਅਤੇ ੩ ਵਿਚ। ਦੋਹਾਂ ਗੁਰੂ-ਵਿਅਕਤੀਆਂ ਦੇ 'ਘਰੁ ੧' ਛੰਤਾਂ ਦੀ ਬੋਲੀ ਰਲਾ ਕੇ ਵੇਖੋ। ਸਭ ਤੋਂ ਪਹਿਲੀ ਸਾਂਝ ਇਹ ਹੈ ਕਿ 'ਘਰੁ ੧' ਦੇ ਛੰਤਾਂ ਦੇ ਹਰੇਕ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਦੇ ਅਖ਼ੀਰ ਵਿਚ ਲਫ਼ਜ਼ 'ਰਾਮ' ਵਰਤਿਆ ਹੈ, 'ਘਰੁ ੨' ਦੇ ਛੰਤ ਵਿਚ ਇਹ ਗੱਲ ਨਹੀਂ ਹੈ।

ਮ: ੧ : (੧) **ਮੁੰਧ ਜੋਬਨ ਬਾਲੜੀਏ, ਮੇਰਾ ਪਿਰੁ ਰਲੀਆਲਾ ਰਾਮ।**
(੨) **ਮੁੰਧ ਸਹਜਿ ਸਲੋਨੜੀਏ, ਇਕ ਪ੍ਰੇਮ ਬਿਨੰਤੀ ਰਾਮ।**
(੩) **ਸਖੀ ਸਹੇਲੜੀਹੋ, ਮੇਰਾ ਪਿਰੁ ਵਣਜਾਰਾ ਰਾਮ।**

ਮ: ੩ : (੧) **ਪਿਰੁ ਸੰਗਿ ਕਾਮਣਿ ਜਾਣਿਆ, ਗੁਰਿ ਮੇਲਿ ਮਿਲਾਈ ਰਾਮ।**
(੨) **ਸਾਧਨ ਮਨਿ ਅਨਦੁ ਭਇਆ, ਹਰਿ ਜੀਉ ਮੇਲਿ ਪਿਆਰੇ ਰਾਮ।**

ਹੁਣ ਲਫ਼ਜ਼ਾਂ ਦੀ ਸਾਂਝ ਵੇਖੋ :

ਮਹਲਾ ੧ :

**ਹਮ ਘਰਿ ਸਾਚਾ ਸੋਹਿਲੜਾ, ਪ੍ਰਭ ਆਇਅੜੇ ਮੀਤਾ ਰਾਮ।**
**ਧਨ ਪਿਰਹਿ ਮੇਲਾ ਹੋਇ ਸੁਆਮੀ, ਆਪ ਪ੍ਰਭੁ ਕਿਰਪਾ ਕਰੇ।**
**ਸੇਜਾ ਸੁਹਾਵੀ ਸੰਗਿ ਪਿਰ ਕੈ, ਸਾਤਸਰ ਅੰਮ੍ਰਿਤ ਭਰੇ।**

ਮਹਲਾ ੩ :

**ਹਮ ਘਰੇ ਸਾਚਾ ਸੋਹਿਲਾ, ਸਾਚੈ ਸਬਦਿ ਸੁਹਾਇਆ ਰਾਮ।**
**ਧਨ ਪਿਰ ਮੇਲੁ ਭਇਆ, ਪ੍ਰਭਿ ਆਪਿ ਮਿਲਾਇਆ ਰਾਮ।**
**ਸੇਜ ਸੁਹਾਵੀ ਜਾ ਪਿਰੀ ਰਾਵੀ, ਮਿਲਿ ਪ੍ਰੀਤਮ ਅਵਗਣ ਨਸੇ।**

ਇਥੇ ਕਿਸੇ ਟੀਕਾ ਟਿੱਪਣੀ ਦੀ ਲੋੜ ਨਹੀਂ ਹੈ, ਸਾਂਝੇ ਲਫ਼ਜ਼ ਤੇ ਖ਼ਿਆਲ ਆਪ ਹੀ ਮੂੰਹੋਂ ਬੋਲ ਰਹੇ ਹਨ।

***ਨੋਟ*** : ਇਸ ਅੰਕ ਵਿਚ ਅਸੀ ਗੁਰੂ ਨਾਨਕ ਸਾਹਿਬ ਤੇ ਗੁਰੂ ਅਮਰਦਾਸ ਜੀ ਦੀ ਸਾਂਝ ਵੇਖ ਰਹੇ ਹਾਂ। ਪਰ ਲੰਘਦਿਆਂ ਲੰਘਦਿਆਂ ਗੁਰੂ ਰਾਮਦਾਸ ਜੀ ਦੇ ਛੰਤਾਂ ਵਲ ਭੀ ਧਿਆਨ ਮਾਰ ਲਵੋ।

**ਆਸਾ ਮਹਲਾ ੧ ਘਰੁ ੧ :**

**ਅਨਹਦੋ ਅਨਹਦੁ ਵਾਜੈ, ਰੁਣਝੁਣਕਾਰੇ ਰਾਮ।**
**ਮੇਰਾ ਮਨੋ ਮੇਰਾ ਮਨੁ ਰਾਤਾ, ਲਾਲ ਪਿਆਰੇ ਰਾਮ।**

ਗੁਰੂ ਨਾਨਕ ਦੇਵ ਜੀ ਦੇ ਦੋ ਛੰਤਾਂ ਵਿਚ ਇਕੋ ਲਫ਼ਜ਼ ਦੁਹਰਾਇਆ ਗਿਆ ਹੈ, ਜਿਵੇਂ ਅਨਹਦੋ ਅਨਹਦੁ, ਮੇਰਾ ਮਨੋ ਮੇਰਾ ਮਨੁ।

**ਆਸਾ ਛੰਤ ਮਹਲਾ ੪ ਘਰ ੧ :**

**ਜੀਵਨੋ ਮੈ ਜੀਵਨੁ ਪਾਇਆ, ਗੁਰਮੁਖਿ ਭਾਏ ਰਾਮ।**
**ਹਰਿ ਨਾਮੋ ਹਰਿ ਨਾਮੁ ਦੇਵੈ, ਮੇਰੈ ਪ੍ਰਾਨਿ ਵਸਾਏ ਰਾਮ।**

ਇਹ ਭੀ ਇਕੋ ਲਫ਼ਜ਼ ਨੂੰ ਦੂਜੀ ਵਾਰੀ ਵਰਤਦੇ ਹਨ, ਜੀਵਨੋ, ਜੀਵਨੁ, ਹਰਿ ਨਾਮੋ, ਹਰਿ ਨਾਮੁ।

ਇਸ ਤੋਂ ਇਲਾਵਾ :

**ਮ: ੧ : ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ।**
**ਮ: ੪ ਘਰੁ ੫ : ਮੇਰੇ ਮਨ ਪਰਦੇਸੀ ਵੇ ਪਿਆਰੇ, ਆਉ ਘਰੇ।**

ਅਸਾਂ ਵੰਨਗੀ ਹੀ ਦਿੱਤੀ ਹੈ। ਗਹੁ ਨਾਲ ਪੜ੍ਹ ਕੇ ਆਪ ਭੀ ਬਥੇਰੀ ਸਾਂਝ ਲੱਭ ਲਵੋਗੇ।

ਦੋਹਰੇ ਲਫ਼ਜ਼ ਵਰਤਣ ਦੀ ਸਾਂਝ ਗੁਰ ਅਰਜਨ ਸਾਹਿਬ ਦੇ ਛੰਤਾਂ ਵਿਚ ਭੀ ਮਿਲਦੀ ਹੈ। ਵੇਖੋ ਗੁਰੂ ਗ੍ਰੰਥ ਸਾਹਿਬ ਦਾ ਸਫ਼ਾ ੪੫੨।

## (੫) ਗੂਜਰੀ

**(ੳ) ਸ਼ਬਦ** : ਗੁਰੂ ਨਾਨਕ ਦੇਵ ਜੀ ਨੇ ਇਸ ਰਾਗ ਵਿਚ ਸਿਰਫ਼ ੨ ਸ਼ਬਦ ਲਿਖੇ ਹਨ ਤੇ 'ਘਰੁ ੧' ਵਰਤਿਆ ਹੈ। ਸ਼ਬਦਾਂ ਦੀਆਂ ਤੁਕਾਂ ਸਲੋਕ ਤੇ ਦੋਹਰੇ ਵਾਂਗ ਲੰਮੀਆਂ ਹਨ। ਗੁਰੂ ਅਮਰਦਾਸ ਜੀ ਨੇ ਭੀ 'ਘਰੁ ੧' ਹੀ ਵਰਤਿਆ ਹੈ, ਤੇ ਸ਼ਬਦਾਂ ਦੀਆਂ ਤੁਕਾਂ ਲੰਮੀਆਂ ਹਨ। ਗੁਰੂ ਨਾਨਕ ਸਾਹਿਬ ਦੇ ਦੋਵੇਂ ਸ਼ਬਦ 'ਚਉਪਦੇ' (ਚਾਰ ਬੰਦਾਂ ਵਾਲੇ) ਹਨ। ਗੁਰੂ ਅਮਰਦਾਸ ਜੀ ਦੇ ੭ ਸ਼ਬਦ ਹਨ, ਜਿਨ੍ਹਾਂ ਵਿਚੋਂ ਪਹਿਲੇ ੫ 'ਚਉਪਦੇ' ਹਨ, ਅਤੇ ਅਖ਼ੀਰਲੇ ੨ ਪੰਚਪਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਪਹਿਲੇ ਸ਼ਬਦ ਵਿਚ ਠਾਕੁਰ-ਪੂਜਾ ਤੋਂ ਵਰਜ ਕੇ ਸਮਝਾਇਆ ਹੈ ਕਿ :

**ਪੂਜਾ ਕੀਚੈ ਨਾਮੁ ਧਿਆਈਐ**
**ਬਿਨੁ ਨਾਵੈ ਪੂਜ ਨ ਹੋਇ।**

ਗੁਰੂ ਅਮਰਦਾਸ ਜੀ ਨੇ ਭੀ ਦੂਜੇ ਸ਼ਬਦ ਵਿਚ ਪ੍ਰਭੂ ਤੋਂ ਬਿਨਾ ਹੋਰ ਸੇਵਾ-ਪੂਜਾ ਵਲੋਂ ਵਰਜ ਕੇ ਫ਼ੁਰਮਾਇਆ ਹੈ :

**ਹਰਿ ਕੀ ਤੁਮ ਸੇਵਾ ਕਰਹੁ**
**ਦੂਜੀ ਸੇਵਾ ਕਰਹੁ ਨ ਕੋਇ ਜੀ।**

**(ਅ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ 'ਘਰੁ ੧' ਵਿਚ ਹਨ। ਗੁਰੂ ਅਮਰਦਾਸ ਜੀ ਦੀ ਇਕੋ ਅਸ਼ਟਪਦੀ ਹੈ, ਉਹ ਭੀ 'ਘਰੁ ੧' ਵਿਚ ਹੈ। ਗੁਰੂ ਨਾਨਕ ਸਾਹਿਬ ਦੀ ਇਕ ਹੋਰ ਅਸ਼ਟਪਦੀ ਭੀ ਹੈ ਜੋ 'ਘਰੁ ੪' ਵਿਚ ਹੈ, ਪਰ ਉਹ ਉਚੇਚੀ ਹੈ ਤੇ ਭਗਤ ਜੈਦੇਵ ਜੀ ਦੇ ਸ਼ਬਦ ਨਾਲ ਸੰਬੰਧ ਰਖਦੀ ਹੈ। ਇਹ ਵਿਚਾਰ ਅਸੀ ਭਗਤਾਂ ਦੀ ਬਾਣੀ ਵਿਚ ਚੱਲ ਕੇ ਦਿਆਂਗੇ।

## (੬) ਵਡਹੰਸ

**(ੳ) ਅਲਾਹਣੀਆਂ** : ਸ਼ਬਦ, ਅਸ਼ਟਪਦੀਆਂ ਤੇ ਛੰਤਾਂ ਤੋਂ ਵਾਧੂ ਗੁਰੂ ਨਾਨਕ ਦੇਵ ਜੀ ਨੇ ਇਸ ਰਾਗ ਵਿਚ ਇਕ ਬਾਣੀ ਲਿਖੀ ਹੈ, ਜਿਸ ਦਾ ਸਿਰ-ਲੇਖ 'ਅਲਾਹਣੀਆਂ' ਹੈ। ਇਸ ਵਿਚ ਪੰਜ ਸ਼ਬਦ ਹਨ। ਇਹਨਾਂ ਦੇ ਨਾਲ ਹੀ ਗੁਰੂ ਅਮਰਦਾਸ ਜੀ ਨੇ ਭੀ ਇਹੀ ਬਾਣੀ ਲਿਖੀ ਹੈ, ਉਸ ਦੇ ੪ ਸ਼ਬਦ ਹਨ। ਇਹਨਾਂ ਸਭਨਾਂ ਨੂੰ ਰਤਾ ਧਿਆਨ ਨਾਲ ਪੜ੍ਹ ਕੇ ਵੇਖੋ, ਦੁਨੀਆ ਦੀ ਅਸਾਰਤਾ ਸਾਹਮਣੇ

ਆ ਜਾਂਦੀ ਹੈ। ਦੋਹਾਂ ਵਿਚ ਤੁਕਾਂ ਦੀ ਲੰਬਾਈ ਇਕੋ ਜਿਹੀ ਹੈ, ਤੁਕਾਂ ਲੰਮੀਆਂ ਹਨ :

**ਮਹਲਾ ੧ :**

**ਸਚੁ ਸਿਰੰਦਾ ਸਚਾ ਜਾਣੀਐ, ਸਚੜਾ ਪਰਵਦਗਾਰੋ।.....੧।**
**ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ।.....ਰਹਾਉ।**
**ਜਾਨੀ ਵਿਛੁੜੇ ਮੇਰਾ ਮਰਣੁ ਭਇਆ, ਧ੍ਰਿਗੁ ਜੀਵਣੁ ਸੰਸਾਰੇ।.....੬।੩।**
**ਜੰਮਣੁ ਮਰਣੁ ਵਡਾ ਵੇਛੋੜਾ, ਬਿਨਸੇ ਜਗੁ ਸਬਾਏ।੧।੫।**

**ਮਹਲਾ ੩ :**

**ਸਚੜਾ ਸਾਹਿਬ ਸਬਦਿ ਪਛਾਣੀਐ, ਆਪੇ ਲਏ ਮਿਲਾਏ।੨।੧।**
**ਜਿਨ੍ੀ ਚਲਣੁ ਸਹੀ ਜਾਣਿਆ, ਸਤਿਗੁਰੁ ਸੇਵਹਿ ਨਾਮੁ ਸਮਾਲੇ।੧।੩।**
**ਸਚੜੇ ਆਪਿ ਜਗਤੁ ਉਪਾਇਆ, ਗੁਰ ਬਿਨੁ ਘੋਰੁ ਅੰਧਾਰੋ।੪।੩।**
**ਰੋਵਹਿ ਪਿਰਹੁ ਵਿਛੁੰਨੀਆ, ਮੈ ਪਿਰੁ ਸਚੜਾ ਹੈ ਸਦਾ ਨਾਲੇ।੧।੩।**

## (੭) ਸੋਰਠਿ

**(ੳ) ਸ਼ਬਦ** : 'ਘਰੁ ੧' ਵਿਚ ਗੁਰੂ ਨਾਨਕ ਦੇਵ ਜੀ ਦੇ ੧੧ ਸ਼ਬਦ ਹਨ। ਸਿਰ-ਲੇਖ ਵਿਚ ਤਾਂ 'ਚਉਪਦੇ' ਲਿਖਿਆ ਹੋਇਆ ਹੈ, ਪਰ ਵਿਚ ੨ ਪੰਚਪਦੇ ਭੀ ਹਨ। ਸਾਰੇ ਹੀ ਸ਼ਬਦਾਂ ਦੀਆਂ ਤੁਕਾਂ ਦੋਹਰੇ ਵਾਂਗ ਲੰਮੀਆਂ ਹਨ; ਜਿਵੇਂ :

**ਸਭਨਾ ਮਰਣਾ ਆਇਆ, ਵੇਛੋੜਾ ਸਭਨਾਹ।.....**
**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ।.....**
**ਮਾਇ ਬਾਪ ਕੋ ਬੇਟਾ ਨੀਕਾ, ਸਸੁਰੈ ਚਤੁਰ ਜਵਾਈ।.....**
**ਹਉ ਪਾਪੀ ਪਤਿਤੁ ਪਰਮ ਪਾਖੰਡੀ, ਤੂ ਨਿਰਮਲੁ ਨਿਰੰਕਾਰੀ।.....**

ਛੋਟੀਆਂ ਤੁਕਾਂ ਵਾਲਾ ਸਿਰਫ਼ ਇਕੋ ਸ਼ਬਦ ਹੈ ਜੋ 'ਘਰੁ ੩' ਵਿਚ ਹੈ। ਇਹ ਸ਼ਬਦ ਵੱਖਰਾ ਉਚੇਚਾ ਹੈ ਭਗਤ ਨਾਮਦੇਵ ਜੀ ਦੇ ਸ਼ਬਦ ਦੇ ਸੰਬੰਧ ਵਿਚ। ਇਹ ਵਿਚਾਰ ਅਸੀ ਭਗਤਾਂ ਦੇ ਸ਼ਬਦਾਂ ਵਿਚ ਕਰਾਂਗੇ।

ਗੁਰੂ ਅਮਰਦਾਸ ਜੀ ਦੇ ਇਥੇ ੧੨ ਸ਼ਬਦ ਹਨ। ਸਾਰੇ 'ਘਰੁ ੧' ਵਿਚ ਹਨ। ਤੁਕਾਂ ਇਥੇ ਭੀ ਸਭ ਦੀਆਂ ਲੰਮੀਆਂ ਹਨ; ਜਿਵੇਂ :

**ਸੇਵਕ ਸੇਵ ਕਰਹਿ ਸਭਿ ਤੇਰੀ, ਜਿਨ ਸਬਦੈ ਸਾਦੁ ਆਇਆ।...**
**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ, ਜਿਚਰੁ ਘਟ ਅੰਤਰਿ ਹੈ ਸਾਸਾ।...**

ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੇ ਬੰਦਾਂ ਦਾ ਵੇਰਵਾ ਇਉਂ ਹੈ:

ਤਿ-ਤੁਕਾ ੨
ਚਉ-ਤੁਕਾ ੧
ਦੁ-ਤੁਕੇ ੮

ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ ਭੀ ਇਹਨਾਂ ਤਿੰਨਾਂ ਕਿਸਮਾਂ ਦੇ ਬੰਦ ਹਨ:

ਤਿ-ਤੁਕੇ ੬
ਚਉ-ਤੁਕਾ ੧
ਦੁ-ਤੁਕੇ ੫

ਹੁਣ ਦੋਹਾਂ ਗੁਰ-ਮਹਲਾਂ ਦੇ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਵੇਖੋ:

**ਮਹਲਾ ੧ :**

**ਮਨ ਰੇ ਰਾਮ ਨਾਮ ਜਸੁ ਲੇਇ।**
**ਮਨ ਰੇ ਥਿਰੁ ਰਹੁ ਮਤ ਕਤ ਜਾਹੀ ਜੀਉ।**
**ਮਨ ਰੇ ਸਮਝੁ ਕਵਨ ਮਤਿ ਲਾਗਾ।**
**ਮਨ ਰੇ ਰਾਮੁ ਜਪਹੁ ਸੁਖੁ ਹੋਈ।**

**ਮਹਲਾ ੩ :**

**ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ।**
**ਮਨ ਮੇਰੇ ਹਰਿ ਜੀਉ ਸਦਾ ਸਮਾਲਿ।**
**ਮਨ ਰੇ ਹਰਿ ਹਰਿ ਸੇਤੀ ਲਿਵ ਲਾਇ।**
**ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ।**

*ਨੋਟ:* ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿਚ ਭੀ ਇਹੀ ਸਾਂਝ ਮਿਲਦੀ ਹੈ।

**(ਅ) ਅਸ਼ਟਪਦੀਆਂ**

ਮਹਲਾ ੧ — ਤਿ-ਤੁਕੀ ਘਰੁ ੧

**ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ।**

ਦੋ-ਤੁਕੀ ਘਰੁ ੧

**ਤੂ ਗੁਣਦਾਤੌ ਨਿਰਮਲੋ ਭਾਈ, ਨਿਰਮਲੁ ਨਾ ਮਨੁ ਹੋਇ।**

ਮਹਲਾ ੩ — ਤਿ-ਤੁਕੀ ਘਰੁ ੧

ਦੋ-ਤੁਕੀ

**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ।**

ਦੋਹਾਂ ਗੁਰ-ਵਿਅਕਤੀਆਂ ਦੀਆਂ ਅਸ਼ਟਪਦੀਆਂ ਦੋਹਰੇ ਵਾਂਗ ਲੰਮੀਆਂ ਤੁਕਾਂ ਵਾਲੀਆਂ ਹਨ। ਤੁਕ ਦੇ ਪਹਿਲੇ ਬਿਸ੍ਰਾਮ ਵਿਚ ਲਫ਼ਜ਼ 'ਭਾਈ' ਦਾ ਵੀ ਧਿਆਨ ਰੱਖ ਲੈਣਾ।

## (੮) ਧਨਾਸਰੀ

(**ੳ**) **ਸ਼ਬਦ** : ਇਸ ਰਾਗ ਦੇ 'ਦੂਜੇ ਘਰੁ' ਵਿਚ ਗੁਰੂ ਨਾਨਕ ਦੇਵ ਜੀ ਨੇ ੫ ਸ਼ਬਦ ਲਿਖੇ ਹਨ। ਇਹਨਾਂ ਵਿਚੋਂ ੪ 'ਚਉਪਦੇ' ਹਨ ਤੇ ੧ ਪੰਚਪਦਾ ਹੈ। ਇਸੇ ਹੀ 'ਘਰੁ' ਵਿਚ ਗੁਰੂ ਅਮਰਦਾਸ ਜੀ ਦੇ ੮ ਸ਼ਬਦ ਹਨ, ਤੇ ਸਾਰੇ ਹੀ 'ਚਉਪਦੇ' ਹਨ। ਦੋਹਾਂ ਗੁਰ-ਵਿਅਕਤੀਆਂ ਦੇ ਹਰੇਕ ਸ਼ਬਦ ਦੇ ਹਰੇਕ ਬੰਦ ਵਿਚ ਚਾਰ ਚਾਰ ਤੁਕਾਂ ਹਨ; ਤੇ ਸਾਰੀਆਂ ਹੀ ਤੁਕਾਂ ਛੋਟੀਆਂ ਹਨ, ਚੌਪਈ ਵਰਗੀਆਂ; ਜਿਵੇਂ :

ਮ: ੧ : **ਕਿਉ ਸਿਮਰੀ ਸਿਵਰਿਆ ਨਹੀ ਜਾਇ।.....**
**ਜੀਉ ਤਪਤ ਹੈ ਬਾਰੋ ਬਾਰ।.....**
**ਨਦਰਿ ਕਰੇ ਤਾ ਸਿਮਰਿਆ ਜਾਇ।.....**

ਮ: ੩ : **ਸੇ ਧਨਵੰਤ ਹਰਿ ਨਾਮਿ ਲਿਵ ਲਾਇ।.....**
**ਸਦਾ ਧਨੁ ਅੰਤਰਿ ਨਾਮੁ ਸਮਾਲੇ।.....**
**ਕਾਚਾ ਧਨੁ ਸੰਚਹਿ ਮੂਰਖ ਗਾਵਾਰ।.....**

(**ਅ**) **ਛੰਤ**

***ਨੋਟ :*** ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੀ ਕੋਈ ਅਸ਼ਟਪਦੀ ਤੇ ਕੋਈ ਛੰਤ ਨਹੀਂ ਹੈ। ਅਸੀ ਗੁਰੂ ਰਾਮਦਾਸ ਜੀ ਦੇ ਛੰਤ ਪੇਸ਼ ਕਰ ਕੇ ਉਹਨਾਂ ਦੀ ਸਾਂਝ ਗੁਰੂ ਨਾਨਕ ਸਾਹਿਬ ਦੇ ਛੰਤਾਂ ਨਾਲ ਵਿਖਾਵਾਂਗੇ।

**ਮਹਲਾ ੧ :**

**ਜੀਵਾ ਤੇਰੈ ਨਾਇ ਮਨਿ ਆਨੰਦ ਹੈ ਜੀਉ।**
**ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ।......**

**ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ।**
**ਹੁਕਮੀ ਹੋਇ ਨਿਬੇੜ ਭਰਮੁ ਚੁਕਾਇਸੀ ਜੀਉ।.....**

ਮਹਲਾ ੪ :

**ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ।**
**ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ।....**
**ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ।**
**ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ।.....**

ਦੋਹਾਂ ਗੁਰ-ਵਿਅਕਤੀਆਂ ਦੇ ਛੰਤਾਂ ਦੇ ਹਰੇਕ ਬੰਦ ਦੇ ਸ਼ੁਰੂ ਦੀਆਂ ਦੋ ਤੁਕਾਂ ਦੇ ਅੰਤ ਵਿਚ ਲਫ਼ਜ਼ 'ਜੀਉ' ਆਉਂਦਾ ਹੈ।

## (੯) ਤਿਲੰਗ

***ਨੋਟ :*** ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਨਹੀਂ ਹੈ। ਅਸੀ ਇਥੇ ਗੁਰੂ ਰਾਮਦਾਸ ਜੀ ਦੀ ਬਾਣੀ ਵਿਚੋਂ ਥੋੜੀ ਕੁ ਸਾਂਝ ਪੇਸ਼ ਕਰਦੇ ਹਾਂ।

(ੳ) **ਸ਼ਬਦ :** ਗੁਰੂ ਨਾਨਕ ਦੇਵ ਜੀ ਦੇ ਇਥੇ ੫ ਸ਼ਬਦ ਹਨ। ਪੰਜਵੇਂ ਸ਼ਬਦ ਵਿਚ ਉਸ ਕਤਲਾਮ ਤੇ ਅੱਤਿਆਚਾਰ ਦਾ ਜ਼ਿਕਰ ਹੈ ਜੋ ਬਾਬਰ ਦੀ ਫ਼ੌਜ ਨੇ ਸੈਦਪੁਰ (ਐਮਨਾਬਾਦ) ਦੀ ਗ਼ਰੀਬ ਜਨਤਾ ਉਤੇ ਕੀਤਾ ਸੀ।

ਮ: ੧ :

**ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ।.....**
**ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿੰਦੁਸਤਾਨੁ ਸਮਾਲਸੀ ਬੋਲਾ।.....**

ਇਸ ਸ਼ਬਦ ਵਿਚ ਬਿਆਨ ਕੀਤਾ ਦਰਦਨਾਕ ਦ੍ਰਿਸ਼ ਅੱਖਾਂ ਅੱਗੇ ਲਿਆਇਆਂ ਦਿਲ ਕੰਬ ਉਠਦਾ ਹੈ ਤੇ ਡੋਲ ਜਾਂਦਾ ਹੈ। ਪਰ ਅਸ਼ਰਧਾ ਤੇ ਕਾਂਬੇ ਵਲੋਂ ਬਚਾ ਕੇ ਢਾਰਸ ਦੇਣ ਲਈ ਅਗਲਾ ਨਾਲ ਦਾ ਸ਼ਬਦ ਗੁਰੂ ਰਾਮਦਾਸ ਜੀ ਨੇ ਲਿਖਿਆ ਹੈ :

ਮਹਲਾ ੪ :

**ਸਭਿ ਆਏ ਹੁਕਮਿ ਖਸਮਾਹੁ, ਹੁਕਮਿ ਸਭ ਵਰਤਨੀ।**
**ਸਚੁ ਸਾਹਿਬੁ ਸਾਚਾ ਖੇਲੁ, ਸਭੁ ਹਰਿ ਧਨੀ।**

ਸਾਫ਼ ਪਿਆ ਦਿੱਸਦਾ ਹੈ ਕਿ ਸਤਿਗੁਰੂ ਨਾਨਕ ਸਾਹਿਬ ਦਾ ਸੈਦਪੁਰ ਵਾਲਾ ਸ਼ਬਦ ਗੁਰੂ ਰਾਮਦਾਸ ਜੀ ਪਾਸ ਮੌਜੂਦ ਸੀ।

(**ਅ**) ਗੁਰੂ ਅਰਜਨ ਸਾਹਿਬ ਦੇ ਸ਼ਬਦ ਮੁੱਕਣ 'ਤੇ ਦੂਜੇ 'ਘਰੁ' ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਹੈ। ਇਸ ਦਾ ਸਿਰਲੇਖ ਨਹੀਂ ਦਿੱਤਾ ਗਿਆ। ਇਸ ਦੇ ਨਾਲ ਹੀ ਦੂਜਾ ਸ਼ਬਦ ਗੁਰੂ ਰਾਮਦਾਸ ਜੀ ਦਾ ਹੈ। ਵੇਖੋ ਪੰਨਾ ੭੨੪ ਤੋਂ ੭੨੫।

ਇਹਨਾਂ ਦੋਹਾਂ ਦੀਆਂ 'ਰਹਾਉ' ਦੀਆਂ ਤੁਕਾਂ ਧਿਆਨ ਨਾਲ ਪੜ੍ਹਨੀਆਂ।

ਮ: ੧ : **ਰਾਇਸਾ ਪਿਆਰੇ ਕਾ ਰਾਇਸਾ, ਜਿਤੁ ਸਦਾ ਸੁਖੁ ਹੋਈ ।ਰਹਾਉ।**
ਮ: ੪ : **ਆਇ ਮਿਲੁ ਗੁਰਸਿਖ ਆਇ ਮਿਲੁ, ਤੂ ਮੇਰੇ ਗੁਰੂ ਕੇ ਪਿਆਰੇ ।ਰਹਾਉ।**

ਵੇਖਿਆ ਜੇ ? ਦੋਹਾਂ ਹੀ ਸ਼ਬਦਾਂ ਵਿਚ 'ਰਹਾਉ' ਦੀ ਇਕੋ ਇਕ ਤੁਕ ਹੈ। ਹੁਣ ਸ਼ਬਦਾਂ ਦੀ ਇਕੋ ਜਿਹੀ ਚਾਲ ਵਲ ਧਿਆਨ ਦੇਣਾ :

ਮ: ੧ : **ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ।**
**ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ।**
ਮ: ੪ : **ਹਰਿ ਕੀਆ ਕਥਾ ਕਹਾਣੀਆ, ਗੁਰਿ ਮੀਤਿ ਸੁਣਾਈਆ।**
**ਬਲਿਹਾਰੀ ਗੁਰ ਆਪਣੇ, ਗੁਰ ਕਉ ਬਲਿ ਜਾਈਆ।**

ਨਿਸੰਗ ਹੋ ਕੇ ਆਖ ਸਕੀਦਾ ਹੈ ਕਿ ਤਿਲੰਗ ਰਾਗ ਵਿਚ ਲਿਖੀ ਗੁਰੂ ਨਾਨਕ ਸਾਹਿਬ ਦੀ ਬਾਣੀ ਗੁਰੂ ਰਾਮਦਾਸ ਜੀ ਦੇ ਕੋਲ ਮੌਜੂਦ ਸੀ। ਕਿਥੋਂ ਮਿਲੀ ? ਗੁਰੂ ਅਮਰਦਾਸ ਜੀ ਤੋਂ ਮਿਲੀ।

## (੧੦) ਸੂਹੀ

(**ੳ**) **ਸ਼ਬਦ** :

***ਨੋਟ :*** ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੇ ਸ਼ਬਦ ਨਹੀਂ ਹਨ। ਅਸੀ ਇਥੇ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਨਾਲ ਸਾਂਝ ਵਿਖਾ ਕੇ ਇਹ ਵਿਖਾਵਾਂਗੇ ਕਿ ਗੁਰੂ ਨਾਨਕ ਦੇਵ ਜੀ ਦੇ ਇਸ ਰਾਗ ਦੇ ਸ਼ਬਦ ਗੁਰੂ ਰਾਮਦਾਸ ਜੀ ਕੋਲ ਮੌਜੂਦ ਸਨ।

ਗੁਰੂ ਨਾਨਕ ਸਾਹਿਬ ਨੇ ਘਰੁ ੧, ੨, ੬ ਅਤੇ ੭ ਵਿਚ ਸਾਰੇ ਸ਼ਬਦ ਲਿਖੇ ਹਨ। ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਘਰੁ ੧, ੨, ੬ ਅਤੇ ੭ ਵਿਚ ਹੀ ਹਨ। ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ।

ਹੁਣ ਤੁਕਾਂ ਦੀ ਲੰਬਾਈ ਵਲ ਧਿਆਨ ਦਿਉ।

ਘਰੁ ੧, ੬ ਅਤੇ ੭ ਵਿਚ ਗੁਰੂ ਨਾਨਕ ਦੇਵ ਜੀ ਦੇ ਸਾਰੇ ਸ਼ਬਦ ਦੋਹਰੇ ਵਰਗੇ ਲੰਮੀਆਂ ਤੁਕਾਂ ਵਾਲੇ ਹਨ। ਇਹੀ ਗੱਲ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿਚ ਹੈ।

ਮਹਲਾ ੧ ਘਰੁ ੧ :

**ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ।**

ਘਰੁ ੬ :

**ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ।.....**

**ਜਪੁ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ।.....**

(ਇਥੇ ਸਿਰਫ਼ ਦੋ ਸ਼ਬਦਾਂ ਦੀਆਂ ਤੁਕਾਂ ਰਤਾ ਕੁ ਛੁਟੇਰੀਆਂ ਹਨ)

ਘਰੁ ੭ :

**ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ।.....**

**ਕਉਣ ਤਰਾਜੀ ਕਵਣੁ ਤੁਲਾ, ਤੇਰਾ ਕਵਣੁ ਸਰਾਫੁ ਬੁਲਾਵਾ।.....**

ਮਹਲਾ ੪ ਘਰੁ ੧ :

**ਮਨਿ ਰਾਮ ਨਾਮੁ ਆਰਾਧਿਆ, ਗੁਰ ਸਬਦਿ ਗੁਰੂ ਗੁਰ ਕੇ।.....**

**ਹਰਿ ਹਰਿ ਨਾਮੁ ਭਜਿਓ ਪੁਰਖੋਤਮੁ, ਸਭਿ ਬਿਨਸੇ ਦਾਲਦ ਦਲਘਾ।.....**

ਘਰੁ ੬ :

**ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ।.....**

**ਤਿਨ੍ੀ ਅੰਤਰਿ ਹਰਿ ਆਰਾਧਿਆ,**

**ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ।**

ਘਰ ੭ :

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬੁ ਗੁਣੀ ਨਿਧਾਨਾ।...**

**ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ, ਤਿਨ ਕੇ ਸਭਿ ਰੋਗ ਗਵਾਏ।...**

ਪਰ 'ਘਰੁ ੨' ਵਿਚ ਲਿਖੇ ਸ਼ਬਦਾਂ ਦੀਆਂ ਤੁਕਾਂ ਦੋਹਾਂ ਗੁਰ-ਵਿਅਕਤੀਆਂ ਦੀ ਬਾਣੀ ਵਿਚ ਚੌਪਈ ਵਰਗੀਆਂ ਛੋਟੀਆਂ ਹਨ ਤੇ ਬੰਦ ਦੁ-ਤੁਕੇ ਹਨ।

ਮਹਲਾ ੧ ਘਰੁ ੨ :

**ਅੰਤਰਿ ਵਸੈ ਨ ਬਾਹਰਿ ਜਾਇ।**

ਮਹਲਾ ੪ ਘਰੁ ੨ :

ਗੁਰਮਤਿ ਨਗਰੀ ਖੋਜਿ ਖੋਜਾਈ।.....
ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ।.....
ਜਿਹਵਾ ਹਰਿ ਰਸਿ ਰਹੀ ਅਘਾਇ।.....

ਇਸ ਗੱਲ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਗੁਰੂ ਰਾਮਦਾਸ ਜੀ ਪਾਸ ਮੌਜੂਦ ਨਹੀਂ ਸਨ ?

**(ਅ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ ਘਰੁ ੧, ੯ ਅਤੇ ੧੦ ਵਿਚ ਹਨ। ਗੁਰੂ ਅਮਰਦਾਸ ਜੀ ਦੀਆਂ ਘਰੁ ੧ ਅਤੇ ੧੦ ਵਿਚ।

**(ੲ) ਛੰਤ** : ਗੁਰੂ ਨਾਨਕ ਸਾਹਿਬ ਦੇ 'ਘਰੁ ੨' ਵਿਚ ਲਿਖੇ ਛੰਤ ਦੇ ਹਰੇਕ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਛੋਟੀਆਂ ਹਨ, ਬਾਕੀ ਲੰਮੀਆਂ। ਗੁਰੂ ਅਮਰਦਾਸ ਜੀ ਦਾ ਛੰਤ ਭੀ ਇਸੇ ਤਰ੍ਹਾਂ ਦਾ ਹੈ। 'ਘਰੁ ੨' ਵਿਚ ਦੋਹਾਂ ਦਾ ਇਕ ਇਕ ਛੰਤ ਹੈ।

ਮਹਲਾ ੧ :

ਹਮ ਘਰਿ ਸਾਜਨ ਆਏ।
ਸਾਚੈ ਮੇਲਿ ਮਿਲਾਏ।
ਸਹਿਜ ਮਿਲਾਏ ਹਰਿ ਮਨਿ ਭਾਏ, ਪੰਚ ਮਿਲੇ ਸੁਖੁ ਪਾਇਆ।

ਮਹਲਾ ੩ :

ਸੁਖ ਸੋਹਿਲੜਾ ਹਰਿ ਧਿਆਵਹੁ।
ਗੁਰਮੁਖਿ ਹਰਿ ਫਲੁ ਪਾਵਹੁ।
ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ, ਜਨਮ ਜਨਮ ਕੇ ਦੂਖ ਨਿਵਾਰੇ।

'ਘਰੁ ੩' ਵਿਚ ਲਿਖੇ ਛੰਤ ਦੇ ਹਰੇਕ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਦੇ ਅੰਤ ਵਿਚ ਲਫ਼ਜ਼ 'ਰਾਮ' ਹੈ।

ਮਹਲਾ ੧ ਘਰੁ ੩ :

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ।
ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ।

ਮਹਲਾ ੩ ਘਰੁ ੩ :

ਭਗਤ ਜਨਾ ਕੀ ਹਰਿ ਜੀਉ ਰਾਖੈ, ਜੁਗਿ ਜੁਗਿ ਰਖਦਾ ਆਇਆ ਰਾਮ।
ਸੋ ਭਗਤ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ।

ਇਹਨਾਂ ਛੰਤਾਂ ਵਿਚ ਲਫ਼ਜ਼ਾਂ ਦੀ ਭੀ ਕਾਫ਼ੀ ਸਾਂਝ ਹੈ; ਜਿਵੇਂ :

**ਮਹਲਾ ੧ : ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ ਰਾਮ।**

**ਮਹਲਾ ੩ : ਪਿਰੁ ਪਾਇਅੜਾ ਬਾਲੜੀਏ, ਅਨਦਿਨੁ ਸਹਜੇ ਮਾਤੀ ਰਾਮ।**

*ਨੋਟ :* ਇਹ ਉਪਰ-ਲਿਖੀ ਸਾਂਝ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ ਛੰਤਾਂ ਵਿਚ ਭੀ ਉਸੇ ਤਰ੍ਹਾਂ ਹੈ। ਪਹਿਲੀਆਂ ਦੋ ਤੁਕਾਂ ਛੋਟੀਆ, ਤੀਜੀ ਲੰਮੀ :

**ਮਹਲਾ ੪ ਘਰੁ ੨ :**

**ਗੁਰਮੁਖਿ ਹਰਿ ਗੁਣ ਗਾਏ।**
**ਹਿਰਦੈ ਰਸਨ ਰਸਾਏ।**
**ਹਰਿ ਰਸਨ ਰਸਾਏ, ਮੇਰੇ ਪ੍ਰਭ ਭਾਏ, ਮਿਲਿਆ ਸਹਜਿ ਸੁਭਾਏ।**

**ਮਹਲਾ ੫ ਘਰੁ ੨ :**

**ਗੋਬਿੰਦ ਗੁਣ ਗਾਵਣ ਲਾਗੇ।**
**ਹਰਿ ਰੰਗਿ ਅਨਦਿਨੁ ਜਾਗੇ।**
**ਹਰਿ ਰੰਗਿ ਜਾਗੇ ਪਾਪ ਭਾਗੇ, ਮਿਲੇ ਸੰਤ ਪਿਆਰਿਆ।**

ਪਹਿਲੀਆਂ ਦੋ ਤੁਕਾਂ ਦੇ ਅੰਤ ਵਿਚ ਲਫ਼ਜ਼ 'ਰਾਮ' :

**ਮਹਲਾ ੪ ਘਰੁ ੩ :**

**ਆਵਹੋ ਸੰਤ ਜਨਹੁ, ਗੁਣ ਗਾਵਹ ਗੋਵਿੰਦ ਕੇਰੇ ਰਾਮ।**
**ਗੁਰਮੁਖਿ ਮਿਲਿ ਰਹੀਐ, ਘਰਿ ਵਾਜਹਿ ਸਬਦ ਘਨੇਰੇ ਰਾਮ।**

**ਮਹਲਾ ੫ ਘਰੁ ੩ :**

**ਤੂ ਠਾਕੁਰੋ ਬੈਰਾਗਰੋ, ਮੈ ਜੇਹੀ ਘਣ ਚੇਰੀ ਰਾਮ।**
**ਤੂ ਸਾਗਰੋ ਰਤਨਾਗਰੋ, ਹਉ ਸਾਰ ਨ ਜਾਣਾ ਤੇਰੀ ਰਾਮ।**

ਜਿਵੇਂ 'ਘਰੁ ੨' ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦਾ ਇਕ ਇਕ ਛੰਤ ਹੀ ਹੈ, ਤਿਵੇਂ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦਾ ਭੀ ਇਕ ਇਕ ਹੀ ਹੈ।

## (੧੧) ਬਿਲਾਵਲ

**(ੳ) ਅਸ਼ਟਪਦੀਆਂ :** ਗੁਰੂ ਨਾਨਕ ਦੇਵ ਜੀ ਦੀਆਂ ੨ ਅਸ਼ਟਪਦੀਆਂ

ਹਨ, ਅਤੇ ਗੁਰੂ ਅਮਰਦਾਸ ਜੀ ਦੀ ੧ ਅਸ਼ਟਪਦੀ ਹੈ। ਦੋਹਾਂ ਨੇ 'ਘਰੁ ੧੦' ਵਿਚ ਗਾਵੀਂ ਜਾਣ ਵਾਸਤੇ ਹਿਦਾਇਤ ਕੀਤੀ ਹੈ। ਤੁਕਾਂ ਦੋਹਾਂ ਵਿਚ ਹੀ ਛੋਟੀਆਂ ਹਨ, ਚੌਪਈ ਵਰਗੀਆਂ।

**ਮਹਲਾ ੧ ਘਰੁ ੧੦ :**

**ਨਿਕਟਿ ਵਸੈ ਦੇਖੈ ਸਭੁ ਸੋਈ।**
**ਗੁਰਮੁਖਿ ਵਿਰਲਾ ਬੂਝੈ ਕੋਈ।**
**ਮਨ ਕਾ ਕਹਿਆ ਮਨਸਾ ਕਰੈ।**
**ਇਹੁ ਮਨੁ ਪੁੰਨੁ ਪਾਪੁ ਉਚਰੈ।**

**ਮਹਲਾ ੩ ਘਰੁ ੧੦ :**

**ਜਗੁ ਕਊਆ ਮੁਖਿ ਚੁੰਚ ਗਿਆਨੁ।**
**ਅੰਤਰਿ ਲੋਭੁ ਝੂਠੁ ਅਭਿਮਾਨੁ।**
**ਬਿਨੁ ਨਾਵੈ ਪਾਜੁ ਲਹਗੁ ਨਿਦਾਨਿ।**

ਕਿਤੇ ਕਿਤੇ ਲਫ਼ਜ਼ ਭੀ ਸਾਂਝੇ ਹਨ, ਜਿਥੋਂ ਇਸ ਨਤੀਜੇ 'ਤੇ ਅੱਪੜੀਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ ਗੁਰੂ ਅਮਰਦਾਸ ਜੀ ਦੇ ਪਾਸ ਸਨ, ਜਿਵੇਂ :

**ਮਹਲਾ ੧ : ਦੂਜੀ ਦੁਰਮਤਿ ਦਰਦੁ ਨ ਜਾਇ।**
**ਛੂਟੈ ਗੁਰਮੁਖਿ ਦਾਰੂ ਗੁਣ ਗਾਇ।**

**ਮਹਲਾ ੩ : ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ।**

**(ਅ) ਉਚੇਚੀ ਬਾਣੀ** : ਇਸ ਰਾਗ ਵਿਚ ਗੁਰੂ ਨਾਨਕ ਸਾਹਿਬ ਦੀ ਉਚੇਚੀ ਬਾਣੀ 'ਥਿਤੀ' ਹੈ। ਗੁਰੂ ਅਮਰਦਾਸ ਜੀ ਨੇ ਭੀ ਇਕ ਉਚੇਚੀ ਬਾਣੀ ਲਿਖੀ ਹੈ, ਜਿਸ ਦਾ ਨਾਮ ਹੈ 'ਵਾਰ ਸਤ'। ਦੋਹਾਂ ਦੀ ਬਾਣੀ 'ਘਰੁ ੧੦' ਵਿਚ ਹੈ। ਤੁਕਾਂ ਦੋਹਾਂ ਦੀਆਂ ਚੌਪਈ ਵਰਗੀਆਂ ਛੋਟੀਆਂ ਛੋਟੀਆਂ ਹਨ।

**ਮਹਲਾ ੧ : ਏਕਮ ਏਕੰਕਾਰਿ ਨਿਰਾਲਾ।**
**ਅਮਰੁ ਅਜੋਨੀ ਜਾਤਿ ਨ ਜਾਲਾ।**

**ਮਹਲਾ ੩ : ਆਦਿਤਵਾਰਿ ਆਦਿ ਪੁਰਖੁ ਹੈ ਸੋਈ।**
**ਆਪੇ ਵਰਤੈ ਅਵਰੁ ਨ ਕੋਈ।**

ਦੋਹਾਂ ਵਿਚ 'ਰਹਾਉ' ਦੀਆਂ ਤੁਕਾਂ ਪੜ੍ਹ ਕੇ ਵੇਖੋ। ਲਫ਼ਜ਼ ਤੇ ਖ਼ਿਆਲ

ਦੋਹਾਂ ਵਿਚ ਮਿਲਦੇ ਹਨ। ਜਪ ਜਾਪਉ, ਜ਼ਪਨੀ ਜਪਉ :

ਮਹਲਾ ੧ : **ਕਿਆ ਜਪੁ ਜਾਪਉ ਬਿਨੁ ਜਗਦੀਸੈ।**
**ਗੁਰ ਕੈ ਸਬਦਿ ਮਹਲੁ ਘਰੁ ਦੀਸੈ।ਰਹਾਉ।**

ਮਹਲਾ ੩ : **ਹਿਰਦੈ ਜਪਨੀ ਜਪਉ ਗੁਣਤਾਸਾ।**
**ਹਰਿ ਅਗਮੁ ਅਗੋਚਰੁ ਅਪਰੰਪਰੁ ਸੁਆਮੀ,**
**ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ।ਰਹਾਉ।**

ਇਥੇ ਇਕ ਹੋਰ ਅਚਰਜ ਸਾਂਝ ਭੀ ਮਿਲਦੀ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਦਾ ਸਿਰਲੇਖ 'ਵਾਰ ਸਤ' ਹੈ। ਕੁਦਰਤੀ ਤੌਰ 'ਤੇ ਇਸ ਵਿਚ ਸੱਤ ਦਿਨਾਂ ਦਾ ਹੀ ਜ਼ਿਕਰ ਆਉਣਾ ਸੀ, ਥਿੱਤਾਂ ਦਾ ਇਸ ਨਾਲ ਕੋਈ ਸੰਬੰਧ ਨਹੀਂ ਸੀ। ਪਰ ਉਹ ਥਿੱਤਾਂ ਦਾ ਲਫ਼ਜ਼ ਭੀ ਵਰਤਦੇ ਹਨ, ਜਿਥੋਂ ਪਰਗਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਵਾਲੀ 'ਥਿਤੀ' ਬਾਣੀ ਉਹਨਾਂ ਪਾਸ ਮੌਜੂਦ ਹੈ। ਆਪ ਲਿਖਦੇ ਹਨ :

**ਪੰਦ੍ਰਹ ਥਿਤੀ ਤੈ ਸਤ ਵਾਰ।**
**ਮਾਹਾ ਰੁਤੀ ਆਵਹਿ ਵਾਰ ਵਾਰ।੧੦।੧।**

ਅਤੇ

**ਥਿਤੀ ਵਾਰ ਸਭਿ ਸਬਦਿ ਸੁਹਾਏ।**
**ਸਤਿਗੁਰੁ ਸੇਵੇ ਤਾ ਫਲੁ ਪਾਏ।੭।੨।**

## (੧੨) ਰਾਮਕਲੀ

(ੳ) **ਸ਼ਬਦ** : ਗੁਰੂ ਨਾਨਕ ਸਾਹਿਬ ਦੇ ੧੧ ਸ਼ਬਦ ਹਨ, ਅਤੇ ਗੁਰੂ ਅਮਰਦਾਸ ਜੀ ਦਾ ੧। ਦੋਹਾਂ ਦਾ 'ਘਰੁ ੧' ਹੈ। ਗੁਰੂ ਰਾਮਦਾਸ ਜੀ ਭੀ ਸਿਰਫ਼ 'ਘਰੁ ੧' ਹੀ ਵਰਤਦੇ ਹਨ।

(ਅ) **ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀਆਂ ੯ ਅਸ਼ਟਪਦੀਆਂ ਹਨ, ਗੁਰੂ ਅਮਰਦਾਸ ਜੀ ਦੀਆਂ ੫। ਦੋਹਾਂ ਨੇ ਹੀ 'ਘਰੁ' ਕੋਈ ਨਹੀਂ ਦੱਸਿਆ।

ਕਈ ਥਾਈਂ ਲਫ਼ਜ਼ਾਂ ਦੀ ਅਜਿਹੀ ਸਾਂਝ ਮਿਲਦੀ ਹੈ, ਜੋ ਸਾਡੇ ਖ਼ਿਆਲ ਨੂੰ ਇਥੇ ਭੀ ਪੱਕਾ ਕਰਦੀ ਹੈ।

ਮ: ੧ : **ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ।ਰਹਾਉ।**

ਮ: ੩ : **ਸੰਤਹੁ ਗੁਰਮੁਖਿ ਪੂਰਾ ਪਾਈ।**
**ਨਾਮੋ ਪੂਜ ਕਰਾਈ।ਰਹਾਉ।**

ਮਹਲਾ ੧ :

**ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ, ਵਾਜੈ ਸਬਦੁ ਨਿਰਾਰੀ।੭।੯।**

ਮਹਲਾ ੩ :

**ਭਉ ਭਾਉ ਦੁਇ ਪਤ ਲਾਇ ਜੋਗੀ, ਇਹੁ ਸਰੀਰੁ ਕਰਿ ਡੰਡੀ।**
**ਗੁਰਮੁਖਿ ਹੋਵਹਿ ਤਾ ਤੰਤੀ ਵਾਜੈ, ਇਨ ਬਿਧਿ ਤ੍ਰਿਸਨਾ ਖੰਡੀ।੫।੧।**

ਮ: ੧ : **ਸਿਵ ਨਗਰੀ ਮਹਿ ਆਸਣੁ ਅਉਧੂ, ਅਲਖੁ ਅਗੰਮੁ ਅਪਾਰੀ।੮।੯।**
ਮ: ੩ : **ਸਿਵ ਨਗਰੀ ਮਹਿ ਆਸਣੁ ਬੈਸੈ, ਗੁਰ ਸਬਦੀ ਜੋਗੁ ਪਾਈ।੧੧।੨।**

ਪਹਿਲਾਂ ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ ਨੰ: ੮ ਅਤੇ ੯ ਪੜ੍ਹੋ। ਫਿਰ ਵੇਖੋ ਗੁਰੂ ਅਮਰਦਾਸ ਜੀ ਦੀਆਂ ਨੰ: ੨, ੩, ੪ ਅਤੇ ੫। ਇਹ ਸਾਰੀਆਂ ਇਕ-ਤੁਕੀਆਂ ਹਨ। ਗੁਰੂ ਅਮਰਦਾਸ ਜੀ ਦੀਆਂ ਇਹਨਾਂ ਅਸ਼ਟਪਦੀਆਂ ਦੀ 'ਰਹਾਉ' ਦੀ ਤੁਕ ਪੜ੍ਹੋ, ਅਤੇ ਰਲਾਓ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਨੰ: ੯ ਦੇ ਨਾਲ।

ਮਹਲਾ ੩ :

**ਸੰਤਹੁ ਗੁਰਮੁਖਿ ਦੇਇ ਵਡਿਆਈ।ਰਹਾਉ।**
**ਸੰਤਹੁ ਗੁਰਮੁਖਿ ਪੂਰਾ ਪਾਈ।ਰਹਾਉ।**
**ਸੰਤਹੁ ਗੁਰਮੁਖਿ ਨਾਮਿ ਨਿਸਤਾਰੀ।ਰਹਾਉ।**
**ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ।ਰਹਾਉ।**

ਅਤੇ

ਮਹਲਾ ੧ :

**ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ।ਰਹਾਉ।**

(ੲ) **ਉਚੇਚੀ ਬਾਣੀ** : ਸ਼ਬਦ, ਅਸ਼ਟਪਦੀਆਂ, ਛੰਤਾਂ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਨੇ ਇਥੇ ਦੋ ਲੰਮੀਆਂ ਬਾਣੀਆਂ ਲਿਖੀਆਂ ਹਨ—ਓਅੰਕਾਰੁ ਅਤੇ ਸਿਧ ਗੋਸਟਿ। ਗੁਰੂ ਅਮਰਦਾਸ ਜੀ ਨੇ ਭੀ ਇਕ ਲੰਮੀ ਬਾਣੀ ਲਿਖੀ ਹੈ—ਅਨੰਦੁ।

## (੧੩) ਮਾਰੂ

(ੳ) **ਸੋਲਹੇ** : 'ਸੋਲਹਾ' ਉਸ ਸ਼ਬਦ ਨੂੰ ਆਖੀਦਾ ਹੈ ਜਿਸ ਦੇ ੧੬ ਬੰਦ ਹੋਣ। ਹੋਰ ਕਿਸੇ ਭੀ ਰਾਗ ਵਿਚ ਇਸ ਨਾਮ ਦੀ ਕੋਈ ਬਾਣੀ ਨਹੀਂ ਹੈ, ਕਿਸੇ

ਭੀ ਗੁਰ-ਵਿਅਕਤੀ ਦੀ। ਸਿਰਫ਼ ਮਾਰੂ ਵਿਚ ਗੁਰੂ ਨਾਨਕ ਸਾਹਿਬ ਨੇ 'ਸੋਲਹੇ' ਲਿਖੇ, ਉਹਨਾਂ ਦੇ ਪੂਰਨਿਆਂ 'ਤੇ ਤੁਰ ਕੇ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਸਭਨਾਂ ਨੇ ਹੀ 'ਸੋਲਹੇ' ਲਿਖੇ ਹਨ। ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ।

ਫਿਰ ਵੇਖੋ ਇਹਨਾਂ ਦੀ ਬਣਤਰ। ਹਰੇਕ ਸੋਲਹੇ ਦੇ ਹਰੇਕ ਬੰਦ ਵਿਚ ਪਹਿਲੀਆਂ ਦੋ ਤੁਕਾਂ ਛੋਟੀਆਂ ਹਨ, ਤੇ ਤੀਜੀ ਲੰਮੀ ਹੈ।

ਮ: ੧ : **ਸਾਚਾ ਸਚੁ ਸੋਈ ਅਵਰੁ ਨ ਕੋਈ।**
**ਜਿਨਿ ਸਿਰਜੀ ਤਿਨਿ ਹੀ ਫੁਨਿ ਗੋਈ।**
**ਜਿਉ ਭਾਵੈ ਤਿਉ ਰਾਖਹੁ ਰਹਣਾ, ਤੁਮ ਸਿਉ ਕਿਆ ਮੁਕਰਾਈ ਹੇ।੧।**

ਮ: ੩ : **ਹੁਕਮੀ ਸਹਜੇ ਸ੍ਰਿਸਟਿ ਉਪਾਈ।**
**ਕਰਿ ਕਰਿ ਵੇਖੈ ਅਪਣੀ ਵਡਿਆਈ।**
**ਆਪੇ ਕਰੇ ਕਰਾਏ ਆਪੇ, ਹੁਕਮੇ ਰਹਿਆ ਸਮਾਈ ਹੇ।੧।**

ਮ: ੪ : **ਸਚਾ ਆਪਿ ਸਵਾਰਣਹਾਰਾ।**
**ਅਵਰ ਨ ਸੂਝਸਿ ਬੀਜੀ ਕਾਰਾ।**
**ਗੁਰਮੁਖਿ ਸਚੁ ਵਸੈ ਘਟ ਅੰਤਰਿ, ਸਹਜੇ ਸਚਿ ਸਮਾਈ ਹੇ।੧।**

ਮ: ੫ : **ਕਲਾ ਉਪਾਇ ਧਰੀ ਜਿਨਿ ਧਰਣਾ।**
**ਗਗਨੁ ਰਹਾਇਆ ਹੁਕਮੇ ਚਰਣਾ।**
**ਅਗਨਿ ਉਪਾਇ ਈਧਨ ਮਹਿ ਬਾਧੀ, ਸੋ ਪ੍ਰਭੁ ਰਾਖੈ, ਭਾਈ ਹੇ।੧।**

ਹੁਣ ਇਹਨਾਂ ਚਹੁੰਆਂ ਗੁਰ-ਵਿਅਕਤੀਆਂ ਦੇ ਇਹਨਾਂ ਸਾਰੇ ਸ਼ਬਦਾਂ ਦੇ ਹਰੇਕ ਬੰਦ ਦਾ 'ਤੁਕਾਂਤ' ਵੇਖੋ :

**ਮਹਲਾ ੧ :**

ਇਸ 'ਤੁਕਾਂਤ' ਦੇ ਕਾਰਨ ਗੁਰੂ ਨਾਨਕ ਦੇਵ ਜੀ ਦੇ ੨੨ ਸ਼ਬਦ ਚਾਰ ਹਿੱਸਿਆਂ ਵਿਚ ਵੰਡੇ ਹੋਏ ਹਨ :

੧ ਤੋਂ ੬ : **ਵਡਾਈ ਹੇ**

**ਨਾਨਕ ਨੀਚੁ ਭਿਖਿਆ ਦਰਿ ਜਾਚੈ, ਮੈ ਦੀਜੈ ਨਾਮੁ ਵਡਾਈ ਹੇ।੬।**

੭ ਤੋਂ ੧੨ : **ਤਾਰਣਹਾਰਾ ਹੇ, ਪਾਤਿਸਾਹਾ ਹੇ**

**ਨਾਨਕ ਨਾਮੁ ਜਪਹੁ ਤਰੁ ਤਾਰੀ, ਸਚੁ ਤਾਰੇ ਤਾਰਣਹਾਰਾ ਹੇ।੭।**

ਅਤੇ **ਨਾਨਕ ਸਾਚੁ ਮਿਲੈ ਪਤਿ ਰਾਖਹੁ, ਤੂ ਸਿਰਿ ਸਾਹਾ ਪਾਤਿਸਾਹਾ ਹੇ।੧੨।**

੧੩ ਤੋਂ ੧੭ : **ਸਮਾਇਦਾ**

**ਨਾਨਕ ਨਿਰਮਲੁ ਨਾਦੁ ਸਬਦ ਧੁਨਿ, ਸਚੁ ਰਾਮੈ ਨਾਮਿ ਸਮਾਇਦਾ।੧੭।**

੧੮ ਤੋਂ ੨੨ : **ਲਖਾਇਆ**

**ਨਾਨਕ ਆਤਮ ਰਾਮੁ ਸਬਾਇਆ, ਗੁਰ ਸਤਿਗੁਰ ਅਲਖੁ ਲਖਾਇਆ।੨੨।**

ਇਸੇ 'ਤੁਕਾਂਤ' ਨੇ ਹੀ ਗੁਰੂ ਅਮਰਦਾਸ ਜੀ ਦੇ ੨੪ ਸ਼ਬਦ ਚਾਰ ਹਿੱਸਿਆਂ ਵਿਚ ਵੰਡੇ ਹਨ। ਵੇਖਣਾ, 'ਤੁਕਾਂਤ' ਉਪਰਲਿਆਂ ਨਾਲ ਮਿਲਦਾ ਹੈ ਤੇ ਇਹ ਸਾਂਝ ਸਬੱਬ ਨਾਲ ਨਹੀਂ ਹੋ ਗਈ।

**ਮਹਲਾ ੩ :**

੧ ਤੋਂ ੯ : **ਪਾਈ ਹੇ**

**ਨਾਨਕ ਦਾਸੁ ਕਹੈ ਬੇਨੰਤੀ, ਭੀਖਿਆ ਨਾਮੁ ਦਰਿ ਪਾਈ ਹੇ।੧।**

੧੦ ਤੋਂ ੧੪ : **ਸਮਾਹਾ ਹੇ**

**ਨਾਨਕੁ ਸਾਚੁ ਕਹੈ ਬੇਨੰਤੀ, ਸਚੁ ਦੇਵਹੁ ਸਚਿ ਸਮਾਹਾ ਹੇ।੧੦।**

੧੫ ਤੋਂ ੨੨ : **ਸਮਾਇਦਾ**

**ਨਾਨਕ ਨਾਮਿ ਰਤੇ ਵੀਚਾਰੀ, ਨਾਮੇ ਨਾਮੁ ਸਮਾਇਦਾ।੧੫।**

੨੩ ਤੋਂ ੨੪ : **ਸਮਾਇਆ**

**ਨਾਨਕੁ ਏਕ ਕਹੈ ਬੇਨੰਤੀ, ਨਾਮੇ ਨਾਮਿ ਸਮਾਇਆ।੨੩।**

ਇਸੇ ਤਰ੍ਹਾਂ ਗੁਰੂ ਰਾਮਦਾਸ, ਗੁਰੂ ਅਰਜਨ ਸਾਹਿਬ ਦੇ ਸੋਲਹੇ।

### (੧੪) ਤੁਖਾਰੀ

ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਨਹੀਂ ਹੈ। ਸਿਰਫ਼ ਗੁਰੂ ਨਾਨਕ ਦੇਵ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਸਾਹਿਬ ਦੀ ਬਾਣੀ ਹੈ। ਪਰ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਤਿੰਨਾਂ ਹੀ ਗੁਰ-ਵਿਅਕਤੀਆਂ ਦੇ ਸਿਰਫ਼

'ਛੰਤ' ਹਨ, ਹੋਰ ਨਾ ਕੋਈ ਸ਼ਬਦ ਤੇ ਨਾ ਕੋਈ ਅਸ਼ਟਪਦੀਆਂ। ਤੇ ਗੁੰਝਲ ਵਾਲੀ ਕੋਈ ਗੱਲ ਹੀ ਨਹੀਂ। ਗੁਰੂ ਨਾਨਕ ਸਾਹਿਬ ਨੇ ਸਿਰਫ਼ 'ਛੰਤ' ਲਿਖੇ। ਗੁਰੂ ਰਾਮਦਾਸ ਜੀ ਦੇ ਸਾਹਮਣੇ ਇਹ ਬਾਣੀ ਮੌਜੂਦ ਸੀ, ਉਹਨਾਂ ਭੀ 'ਛੰਤ' ਹੀ ਲਿਖ ਦਿਤੇ।

## (੧੫) ਭੈਰਉ

**(ੳ) ਸ਼ਬਦ** : (੧) 'ਘਰੁ ੧' ਵਿਚ ਗੁਰੂ ਨਾਨਕ ਦੇਵ ਜੀ ਦਾ ਸਿਰਫ਼ ਇਕ ਸ਼ਬਦ ਹੈ। 'ਚਉਪਦਾ' ਹੈ, ਤੁਕਾਂ ਚੌਪਈ ਵਾਂਗ ਛੋਟੀਆਂ ਹਨ ਤੇ ਹਰੇਕ ਬੰਦ ਦੁ-ਤੁਕਾ ਹੈ।

ਗੁਰੂ ਅਮਰਦਾਸ ਜੀ ਦੇ ਇਸ 'ਘਰੁ ੧' ਵਿਚ ੧੦ ਸ਼ਬਦ ਹਨ। ਸਭ 'ਚਉਪਦੇ' ਹਨ, ਤੁਕਾਂ ਸਭ ਦੀਆਂ ਚੌਪਈ ਵਾਂਗ ਛੋਟੀਆਂ ਹਨ, ਤੇ ਹਰੇਕ ਬੰਦ ਦੁ-ਤੁਕਾ ਹੈ।

**ਮਹਲਾ ੧ :**

**ਤੁਝ ਤੇ ਬਾਹਰਿ ਕਿਛੂ ਨ ਹੋਰਿ।**

**ਮਹਲਾ ੩ :**

**ਜਾਤਿ ਕਾ ਗਰਬੁ ਨ ਕਰੀਅਹੁ ਕੋਈ।**
**ਜਾ ਕਉ ਰਾਖੈ ਆਪਣੀ ਸਰਣਾਈ।**
**ਰਾਮ ਨਾਮੁ ਜਗਤ ਨਿਸਤਾਰਾ।**

(੨) 'ਘਰੁ ੨' ਵਿਚ ਗੁਰੂ ਨਾਨਕ ਸਾਹਿਬ ਦੇ ੭ ਸ਼ਬਦ ਹਨ। ਇਹਨਾਂ ਵਿਚੋਂ ੬ ਚਉਪਦੇ ਹਨ ਤੇ ਇਕ ਪੰਚਪਦਾ। ਸਲੋਕ ਦੋਹਰੇ ਵਾਂਗ, ਤੁਕਾਂ ਸਭ ਦੀਆਂ ਲੰਮੀਆਂ ਹਨ।

ਇਸੇ 'ਘਰੁ' ਵਿਚ ਗੁਰੂ ਅਮਰਦਾਸ ਜੀ ਦੇ ੧੧ ਸ਼ਬਦ ਹਨ। ਇਹਨਾਂ ਵਿਚੋਂ ੮ ਚਉਪਦੇ ਹਨ ਅਤੇ ੩ ਪੰਚਪਦੇ। ਇਕ ਪੰਚਪਦੇ ਤੋਂ ਛੁਟ ਬਾਕੀ ਸਭ ਦੀਆਂ ਤੁਕਾਂ ਦੋਹਰੇ ਵਰਗੀਆਂ ਲੰਮੀਆਂ ਹਨ।

ਦੋਹਾਂ ਗੁਰ-ਵਿਅਕਤੀਆਂ ਦਾ 'ਦੂਜੇ ਘਰੁ' ਦਾ ਪਹਿਲਾ ਸ਼ਬਦ ਰਤਾ ਧਿਆਨ ਨਾਲ ਪੜ੍ਹੋ। ਲਫ਼ਜ਼ਾਂ ਦੀ ਤੇ ਖ਼ਿਆਲ ਦੀ ਸਾਂਝ ਭੀ ਦਿੱਸ ਪਏਗੀ :

**ਮਹਲਾ ੧ : ਨਾਮ ਬਿਨਾ ਜਗੁ ਰੋਗਿ ਬਿਆਪਿਆ, ਦੁਬਿਧਾ ਡੁਬਿ ਡੁਬਿ ਮਰੀਐ।**

**ਮ: ੩ : ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ।**

**ਮਹਲਾ ੧ : ਭਵਜਲੁ ਬਿਨੁ ਸਬਦੈ ਕਿਉ ਤਰੀਐ॥**

**ਮ: ੩ : ਹਉਮੈ ਰੋਗੀ ਜਗਤੁ ਉਪਾਇਆ, ਬਿਨੁ ਸਬਦੈ ਰੋਗੁ ਨ ਜਾਈ।**

**ਮਹਲਾ ੧ : ਗੁਰ ਕੈ ਸਬਦਿ ਤਰੇ ਮੁਨਿ ਕੇਤੇ, ਇੰਦ੍ਰਾਦਿਕ ਬ੍ਰਹਮਾਦਿ ਤਰੇ।**

**ਮ: ੩ : ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ, ਬਿਨੁ ਸਬਦੈ ਸੁਰਿਤ ਨ ਪਾਈ।**

***ਨੋਟ***: ਗੁਰੂ ਰਾਮਦਾਸ ਜੀ ਦੇ ਸ਼ਬਦ ਭੀ 'ਘਰੁ ੧' ਅਤੇ 'ਘਰੁ ੨' ਵਿਚ ਹੀ ਹਨ।

**(ਅ) ਅਸ਼ਟਪਦੀਆਂ** : ਗੁਰੂ ਨਾਨਕ ਦੇਵ ਜੀ ਦੀ ਇਕੋ ਅਸ਼ਟਪਦੀ ਹੈ ਤੇ 'ਘਰੁ ੨' ਵਿਚ ਹੈ। ਗੁਰੂ ਅਮਰਦਾਸ ਜੀ ਦੀਆਂ ੨ ਹਨ; ਇਹ ਭੀ 'ਘਰੁ ੨' ਵਿਚ ਹੀ ਹਨ।

***ਨੋਟ*** : ਗੁਰੂ ਅਰਜਨ ਸਾਹਿਬ ਦੀਆਂ ਅਸ਼ਟਪਦੀਆਂ ਭੀ 'ਘਰੁ ੨' ਵਿਚ ਹੀ ਹਨ।

## (੧੬) ਬਸੰਤ

**(ੳ) ਸ਼ਬਦ** : (੧) 'ਘਰੁ ੧' ਵਿਚ ਕੁੱਲ ੮ ਸ਼ਬਦ ਹਨ, ਜਿਨ੍ਹਾਂ ਵਿਚੋਂ ੬ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਹਨ ਅਤੇ ੨ ਸ਼ਬਦ ਗੁਰੂ ਅੰਮਰਦਾਸ ਜੀ ਦੇ, ਸ਼ਬਦ ਨੰ: ੪ ਅਤੇ ਨੰ: ੮।

ਗੁਰੂ ਅਮਰਦਾਸ ਜੀ ਦੇ ਆਪਣੇ ਸ਼ਬਦ 'ਘਰੁ ੧' ਵਿਚ ੧੭ ਹਨ, ਵੱਖਰੇ ਦਾ ਵੱਖਰਾ ਜੁੱਟ। ਪਰ ਇਹ ਇਕ ਅਜਬ ਸੁਆਦਲੀ ਗੱਲ ਹੈ ਕਿ ਇਹ ਵੱਖਰਾ ਸੰਗ੍ਰਹਿ ਹੁੰਦਿਆਂ ਭੀ ਇਹਨਾਂ ਦੇ ੨ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਸ਼ਬਦ-ਸੰਗ੍ਰਹਿ ਵਿਚ ਦਰਜ ਹਨ। ਇਸ ਭੇਤ ਨੂੰ ਸਮਝਣ ਲਈ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਨੰ: ੩ ਗੁਰੂ ਅਮਰਦਾਸ ਜੀ ਦੇ ਅਗਲੇ ਸ਼ਬਦ ਨਾਲ ਰਲਾ ਕੇ ਰਤਾ ਧਿਆਨ ਦੇ ਕੇ ਪੜ੍ਹੋ। ਅਤੇ, ਗੁਰੂ ਨਾਨਕ ਸਾਹਿਬ ਦਾ ਸ਼ਬਦ ਨੰ: ੭ ਗੁਰੂ ਅਮਰਦਾਸ ਜੀ ਦੇ ਅਗਲੇ ਸ਼ਬਦ ਨਾਲ ਰਲਾ ਕੇ ਪੜ੍ਹੋ।

ਇਹ ਡੂੰਘੀ ਸਾਂਝ ਪਈ ਦੱਸਦੀ ਹੈ ਕਿ ਬਸੰਤ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ-ਸੰਗ੍ਰਹਿ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ।

(੨) 'ਘਰੁ ੨' ਵਿਚ ਦੇ ਸ਼ਬਦ ਇਕੱਲੇ ਬਸੰਤ ਰਾਗ ਵਿਚ ਨਹੀਂ ਹਨ। ਬਸੰਤ ਦੇ ਨਾਲ ਹਿੰਡੋਲ ਭੀ ਮਿਲਾਇਆ ਹੋਇਆ ਹੈ। ਮਹਲਾ ੧ ਬਸੰਤੁ ਹਿੰਡੋਲ, ਘਰੁ ੨।

ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦਾ 'ਘਰੁ ੨' ਦਾ ਸ਼ਬਦ ਹੈ। ਬਸੰਤੁ ਹਿਡੋਲ ਮਹਲਾ ੩ ਘਰੁ ੨।

***ਨੋਟ*** : ਇਹੀ ਗੱਲ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਵਿਚ ਮਿਲਦੀ ਹੈ।

**(ਅ) ਅਸ਼ਟਪਦੀਆਂ** : ਗੁਰੂ ਅਮਰਦਾਸ ਜੀ ਦੀ ਕੋਈ ਅਸ਼ਟਪਦੀ ਨਹੀਂ। ਪਰ ਗੁਰੂ ਨਾਨਕ ਦੇਵ ਅਤੇ ਗੁਰੂ ਰਾਮਦਾਸ ਜੀ ਦੀਆਂ 'ਘਰੁ ੨' ਦੀਆਂ ਅਸ਼ਟਪਦੀਆਂ 'ਬਸੰਤ ਹਿੰਡੋਲ' ਵਿਚ ਹਨ।

## (੧੭) ਸਾਰੰਗ

**(ੳ) ਸ਼ਬਦ** : ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਛੁੱਟ ਬਾਕੀ ਗੁਰ-ਵਿਅਕਤੀਆਂ ਦੇ ਸ਼ਬਦਾਂ ਤੇ ਅਸ਼ਟਪਦੀਆਂ ਵਿਚ ਜੋ 'ਰਹਾਉ' ਦਾ ਬੰਦ ਆਉਂਦਾ ਹੈ ਉਹ ਆਮ ਤੌਰ 'ਤੇ ਬੰਦ ਨੰ: ੧ ਤੋਂ ਪਿਛੋਂ ਆਉਂਦਾ ਹੈ, ਜਿਵੇਂ :

**ਬਸੰਤੁ ਮਹਲਾ ੧**

**ਸਾਲਗਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ।**
**ਰਾਮ ਨਾਮ ਜਪੁ ਬੇੜਾ ਬਾਧਹੁ ਦਇਆ ਕਰਹੁ ਦਇਆਲਾ।੧।**
**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ।**
**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ।ਰਹਾਉ।**

ਪਰ ਰਾਗ ਸਾਰੰਗ ਵਿਚ ਇਹ ਅਨੋਖੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਾਰੇ ਸ਼ਬਦਾਂ ਦਾ 'ਰਹਾਉ' ਵਾਲਾ ਬੰਦ ਸ਼ੁਰੂ ਵਿਚ ਹੀ ਹੈ, ਜਿਵੇਂ :

**ਸਾਰੰਗ ਮਹਲਾ ੧**

**ਅਪਨੇ ਠਾਕੁਰ ਕੀ ਹਉ ਚੇਰੀ।**
**ਚਰਨ ਗਹੇ ਜਗਜੀਵਨ ਪ੍ਰਭ ਕੇ, ਹਉਮੈ ਮਾਰਿ ਨਿਬੇਰੀ।ਰਹਾਉ।**
**ਪੂਰਨ ਪਰਮ ਜੋਤਿ ਪਰਮੇਸਰ, ਪ੍ਰੀਤਮ ਪ੍ਰਾਨ ਹਮਾਰੇ।**
**ਮੋਹਨ ਮੋਹਿ ਲੀਆ ਮਨੁ ਮੇਰਾ, ਸਮਝਸਿ ਸਬਦੁ ਬੀਚਾਰੇ।੧।**

ਇਸ ਰਾਗ ਵਿਚ ਗੁਰੂ ਅਮਰਦਾਸ ਜੀ ਦਾ ਕੋਈ ਸ਼ਬਦ ਨਹੀਂ ਹੈ। ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ ਹਨ। ਉਹਨਾਂ ਵਿਚ ਭੀ ਇਹੀ ਤਰਤੀਬ ਵਰਤੀ ਹੋਈ ਹੈ। ਇਹ ਗੱਲ ਸਬੱਬ ਨਾਲ ਨਹੀਂ ਹੋ ਗਈ। ਗੁਰੂ ਰਾਮਦਾਸ ਜੀ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ।

(ਅ) **ਅਸ਼ਟਪਦੀਆਂ** : ਗੁਰੂ ਨਾਨਕ ਸਾਹਿਬ ਦੀਆਂ ੨ ਅਸ਼ਟਪਦੀਆਂ ਹਨ, ਦੋਵੇਂ 'ਘਰੁ ੧' ਵਿਚ। 'ਰਹਾਉ' ਵਾਲਾ ਬੰਦ ਇਥੇ ਭੀ ਸ਼ਬਦਾਂ ਵਾਂਗ ਸ਼ੁਰੂ ਵਿਚ ਹੀ ਹੈ।

ਗੁਰੂ ਅਮਰਦਾਸ ਜੀ ਦੀਆਂ ਤਿੰਨ ਅਸ਼ਟਪਦੀਆਂ ਹਨ, ਤਿੰਨੇ 'ਘਰੁ ੧' ਵਿਚ। ਇਹਨਾਂ ਦਾ ਭੀ 'ਰਹਾਉ' ਵਾਲਾ ਬੰਦ ਸ਼ੁਰੂ ਵਿਚ ਹੀ ਹੈ।

ਗੁਰੂ ਅਰਜਨ ਸਾਹਿਬ ਦੀਆਂ ਅਸ਼ਟਪਦੀਆਂ ਵਿਚ ਭੀ ਇਹੀ ਤਰਤੀਬ ਵਰਤੀ ਮਿਲਦੀ ਹੈ।

ਲਫ਼ਜ਼ਾਂ ਦੀ ਸਾਂਝ ਭੀ ਸਾਡੇ ਖ਼ਿਆਲ ਨੂੰ ਪੱਕਾ ਕਰਨ ਵਿਚ ਸਹਾਇਤਾ ਦੇਂਦੀ ਹੈ:

**ਮਹਲਾ ੧ : ਹਰਿ ਬਿਨੁ ਕਿਉ ਜੀਵਾ ਮੇਰਾ ਮਾਈ।**

**ਮ: ੩ : ਹਰਿ ਬਿਨੁ ਅਵਰੁ ਨ ਜਾਣਾ ਕੋਈ।**

**ਮਹਲਾ ੧ : ਕੋਟਿ ਕਲਪ ਕੇ ਦੂਖ ਬਿਨਾਸਨ।**

**ਮ: ੩ : ਕੋਟਿ ਕੋਟੰਤਰ ਕੇ ਪਾਪ ਬਿਨਾਸਨ।**

## (੧੮) ਮਲਾਰ

(ੳ) **ਸ਼ਬਦ** : 'ਘਰੁ ੧' ਵਿਚ ਗੁਰੂ ਨਾਨਕ ਦੇਵ ਜੀ ਦੇ ੫ ਸ਼ਬਦ ਹਨ, ੪ ਚਉਪਦੇ ਤੇ ਇਕ ਪੰਚਪਦਾ। ਤੁਕਾਂ ਸਭ ਦੀਆਂ ਸਲੋਕ ਦੋਹਰੇ ਵਾਂਗ ਲੰਮੀਆਂ ਹਨ।

ਗੁਰੂ ਅਮਰਦਾਸ ਜੀ ਦੇ ਸ਼ਬਦ ਇਸ 'ਘਰੁ ੧' ਵਿਚ ੯ ਹਨ, ੮ ਚਉਪਦੇ ਤੇ ੧ ਪੰਚਪਦਾ। ਇਕ ਸ਼ਬਦ ਤੋਂ ਛੁਟ ਬਾਕੀ ਸਭ ਦੀਆਂ ਤੁਕਾਂ ਸਲੋਕ ਵਾਂਗ ਲੰਮੀਆਂ ਹਨ।

'ਘਰੁ ੨' ਵਿਚ ਗੁਰੂ ਨਾਨਕ ਸਾਹਿਬ ਦੇ ੪ ਸ਼ਬਦ ਹਨ, ਸਾਰੇ ਚਉਪਦੇ। ਤੁਕਾਂ ਸਭਨਾਂ ਦੀਆਂ ਚੌਪਈ ਵਾਂਗ ਨਿੱਕੀਆਂ ਹਨ। ਗੁਰੂ ਅਮਰਦਾਸ ਜੀ ਦੇ ਭੀ ਇਸ 'ਘਰੁ' ਵਿਚ ੪ ਸ਼ਬਦ ਹਨ, ੨ ਚਉਪਦੇ ਤੇ ੨ ਪੰਚਪਦੇ। ਤੁਕਾਂ ਸਭ ਦੀਆਂ ਚੌਪਈ ਵਾਂਗ ਛੋਟੀਆਂ ਹਨ। ਦੋਹਾਂ ਗੁਰ-ਵਿਅਕਤੀਆਂ ਦਾ ਪਹਿਲਾ ਸ਼ਬਦ ਰਤਾ ਧਿਆਨ-ਜੋਗ ਹੈ, ਦੋਵੇਂ ਹੀ ਕਿਸੇ 'ਪੰਡਿਤ' ਬਾਰੇ ਜ਼ਿਕਰ ਕਰਦੇ ਹਨ।

(ਅ) **ਅਸ਼ਟਪਦੀਆਂ** : 'ਘਰੁ ੨' ਵਿਚ ਗੁਰੂ ਨਾਨਕ ਸਾਹਿਬ ਦੀਆਂ

੩ ਅਸ਼ਟਪਦੀਆਂ ਹਨ; ਤੁਕਾਂ ਤਿੰਨਾਂ ਦੀਆਂ ਹੀ ਲੰਮੀਆਂ ਹਨ, ਸਲੋਕ ਦੋਹਰੇ ਵਾਂਗ। ਗੁਰੂ ਅਮਰਦਾਸ ਜੀ ਦੀਆਂ ੨ ਅਸ਼ਟਪਦੀਆਂ ਹਨ, ਤੁਕਾਂ ਇਹਨਾਂ ਦੀਆਂ ਭੀ ਲੰਮੀਆਂ।

'ਘਰੁ ੨' ਵਿਚ ਗੁਰੂ ਨਾਨਕ ਦੇਵ ਜੀ ਦੀਆਂ ਦੋ ਅਸ਼ਟਪਦੀਆਂ ਹਨ, ਪਹਿਲੀ ਦੀਆਂ ਤੁਕਾਂ ਰਲੀਆਂ-ਮਿਲੀਆਂ ਹਨ, ਛੋਟੀਆਂ ਭੀ ਤੇ ਲੰਮੀਆਂ ਭੀ। ਦੂਜੀ ਅਸ਼ਟਪਦੀ ਦੀਆਂ ਤੁਕਾਂ ਛੋਟੀਆਂ। ਗੁਰੂ ਅਮਰਦਾਸ ਜੀ ਦੀ ੧ ਅਸ਼ਟਪਦੀ ਹੈ, ਤੁਕਾਂ ਛੋਟੀਆਂ।

## (੧੯) ਪ੍ਰਭਾਤੀ

ਇਸ ਰਾਗ ਵਿਚ ਭਗਤ ਨਾਮਦੇਵ ਅਤੇ ਭਗਤ ਬੇਣੀ ਜੀ ਨੇ ਭੀ ਸ਼ਬਦ ਲਿਖੇ ਹਨ। ਇਕੱਲੇ ਪ੍ਰਭਾਤੀ ਰਾਗ ਵਿਚ ਹਨ, ਕਿਸੇ ਹੋਰ ਰਾਗ ਨਾਲ ਮਿਲਵੇਂ ਨਹੀਂ। ਪਰ ਕਬੀਰ ਜੀ ਨੇ ਪ੍ਰਭਾਤੀ ਦੇ ਨਾਲ ਬਿਭਾਸ ਨੂੰ ਭੀ ਮਿਲਾ ਲਿਆ ਹੈ।

ਗੁਰੂ ਨਾਨਕ ਸਾਹਿਬ ਨੇ ਭੀ ਬਿਭਾਸ ਤੇ ਪ੍ਰਭਾਤੀ ਨੂੰ ਮਿਲਾ ਕੇ ਸ਼ਬਦ ਲਿਖੇ ਹਨ। ਜੇ ਚਾਹੁੰਦੇ ਤਾਂ ਭਗਤ ਨਾਮਦੇਵ ਤੇ ਬੇਣੀ ਵਾਂਗ ਇਕੱਲਾ ਪ੍ਰਭਾਤੀ ਵਰਤ ਸਕਦੇ ਸਨ। ਗੁਰੂ ਅਮਰਦਾਸ ਜੀ ਨੇ ਸ਼ਬਦਾਂ ਵਿਚ ਸਿਰਫ਼ ਪ੍ਰਭਾਤੀ ਹੀ ਵਰਤਿਆ ਹੈ, ਪਰ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਵਾਂਗ ਪ੍ਰਭਾਤੀ ਤੇ ਬਿਭਾਸ ਨੂੰ ਇਕੱਠਾ ਕਰ ਲਿਆ ਹੈ।

ਇਥੋਂ ਇਹੀ ਅਨੁਮਾਨ ਲੱਗਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਕੋਲ ਭਗਤਾਂ ਦੇ ਸ਼ਬਦ ਭੀ ਮੌਜੂਦ ਸਨ ਤੇ ਗੁਰੂ ਨਾਨਕ ਸਾਹਿਬ ਦੇ ਭੀ। ਤਾਹੀਏਂ ਉਹਨਾਂ ਪ੍ਰਭਾਤੀ ਨੂੰ ਇਕੱਲਿਆਂ ਭੀ ਵਰਤਿਆ ਹੈ, ਤੇ ਪ੍ਰਭਾਤੀ ਨਾਲ ਬਿਭਾਸ ਨੂੰ ਮਿਲਾ ਭੀ ਲਿਆ ਹੈ। ਨਹੀਂ ਤਾਂ ਇਹ ਕੋਈ ਜ਼ਰੂਰੀ ਨਿਯਮ ਨਹੀਂ ਹੈ ਕਿ ਪ੍ਰਭਾਤੀ ਨੂੰ ਬਿਭਾਸ ਦੇ ਨਾਲ ਰਲਾ ਕੇ ਹੀ ਗਾਂਵਿਆ ਜਾਏ।

## ਸਲੋਕ

ਹੁਣ ਤਕ ਅਸਾਂ ਗੁਰੂ ਨਾਨਕ ਦੇਵ ਜੀ ਦੇ ਵਰਤੇ ਸਾਰੇ ੧੯ ਰਾਗਾਂ ਨੂੰ ਸਾਹਮਣੇ ਰੱਖ ਕੇ ਇਹ ਯਕੀਨੀ ਸਿੱਟਾ ਕੱਢ ਲਿਆ ਹੈ ਕਿ ਇਹਨਾਂ ਰਾਗਾਂ ਵਿਚ ਲਿਖੀ ਗੁਰੂ ਨਾਨਕ ਸਾਹਿਬ ਦੀ ਬਾਣੀ ਗੁਰੂ ਅਮਰਦਾਸ ਜੀ ਪਾਸ ਮੌਜੂਦ ਸੀ। ਕਿਤੇ ਕਿਤੇ ਅਸਾਂ ਇਹ ਭੀ ਵਿਖਾ ਦਿੱਤਾ ਹੈ ਕਿ ਇਹ ਬਾਣੀ ਗੁਰੂ ਰਾਮਦਾਸ ਜੀ ਦੇ ਪਾਸ ਭੀ ਸੀ।

ਹੁਣ ਅਸੀ 'ਸਲੋਕਾਂ' ਵਿਚੋਂ ਪ੍ਰਮਾਣ ਲਵਾਂਗੇ, ਜਿਥੋਂ ਇਹ ਦਿੱਸ ਸਕੇ ਕਿ ਗੁਰੂ ਨਾਨਕ ਦੇਵ ਜੀ ਦੇ ਸਲੋਕ ਭੀ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ। ਰਾਗਾਂ ਵਿਚ ਅਸੀ ਵੇਖ ਆਏ ਹਾਂ ਕਿ 'ਪਟੀ' ਦੇ ਸਾਹਮਣੇ 'ਪੱਟੀ' ਲਿਖਣੀ, 'ਅਲਾਹਣੀਆਂ' ਦੇ ਟਾਕਰੇ 'ਤੇ 'ਅਲਾਹਣੀਆਂ', 'ਸੋਲਹੇ' ਦੇ ਨਾਲ 'ਸੋਲਹੇ' ਤਦੋਂ ਹੀ ਸੰਭਵ ਹੋ ਸਕਿਆ ਸੀ, ਜੇ ਇਹ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਹੀ ਸੀ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ 'ਸਲੋਕਾਂ' ਨੇ ਹੀ ਗੁਰੂ ਅਮਰਦਾਸ ਜੀ ਨੂੰ 'ਸਲੋਕ' ਲਿਖਣ ਲਈ ਪ੍ਰੇਰਨਾ ਦਿੱਤੀ।

ਪਰ ਸਲੋਕਾਂ ਦੇ ਮਜ਼ਮੂਨ ਭੀ ਵੇਖਦੇ ਚਲੀਏ। ਕਈ ਥਾਈਂ ਲਫ਼ਜ਼ੀ ਸਾਂਝ ਮਿਲੇਗੀ।

(੧) ਮ: ੩ : **ਮੂਲੁ ਰਹੈ ਗੁਰੁ ਸੇਵਿਐ, ਗੁਰ ਪਉੜੀ ਬੋਹਿਥੁ।**
**ਨਾਨਕ ਲਗੀ ਤਤੁ ਲੈ, ਤੂ ਸਚਾ ਮਨਿ ਸਚੁ।੧।੧।**

ਮ: ੧ : **ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।**
**ਰੂੜਉ ਠਾਕੁਰੁ ਨਾਨਕਾ, ਸਭਿ ਸੁਖ ਸਾਚਉ ਨਾਮੁ।੩।੧।**

*(ਮਲਾਰ ਕੀ ਵਾਰ)*

ਦੋਹਾਂ ਵਿਚ ਜਪੁ ਜੀ ਵਿਚਲੇ 'ਏਤੁ ਰਾਹਿ ਪਤਿ ਪਵੜੀਆ' ਵਾਲਾ ਖ਼ਿਆਲ ਹੈ।

(੨) ਮ: ੧ : **ਸਚੁੰ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ।**
**ਦਇਆ ਦੇਵਤਾ ਖਿਮਾ ਜਪਮਾਲੀ, ਤੇ ਮਾਣਸ ਪਰਧਾਨ।**
**ਜੁਗਤਿ ਧੋਤੀ, ਸੁਰਤਿ ਚਉਕਾ, ਤਿਲਕੁ ਕਰਣੀ ਹੋਇ।**
**ਭਾਉ ਭੋਜਨੁ ਨਾਨਕਾ, ਵਿਰਲਾ ਤ ਕੋਈ ਕੋਇ।੧।**

ਮ: ੩ : **ਨਉਮੀ ਨੇਮ ਸਚੁ ਜੇ ਕਰੈ। ਕਾਮੁ ਕ੍ਰੋਧੁ ਤ੍ਰਿਸਨਾ ਉਚਰੈ।**
**ਦਸਮੀ ਦਸੇ ਦੁਆਰ ਜੇ ਠਾਕੈ, ਏਕਾਦਸੀ ਏਕੁ ਕਰਿ ਜਾਣੈ।**
**ਦੁਆਦਸੀ ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ।**
**ਐਸਾ ਵਰਤੁ ਰਹੀਜੈ ਪਾਂਡੇ, ਹੋਰ ਬਹੁਤੁ ਸਿਖ ਕਿਆ ਦੀਜੈ।੨।੨੧।**

*(ਸਾਰੰਗ ਕੀ ਵਾਰ)*

(੩) ਮਹਲਾ ੧ : **ਸੂਹਾ ਰੰਗੁ ਸੁਪਨੈ ਨਿਸੀ, ਬਿਨੁ ਤਾਗੇ ਗਲਿ ਹਾਰੁ।**
**ਸਚਾ ਰੰਗੁ ਮਜੀਠ ਕਾ, ਗੁਰਮੁਖਿ ਬ੍ਰਹਮ ਬੀਚਾਰੁ।**
**ਨਾਨਕ ਪ੍ਰੇਮ ਮਹਾ ਰਸੀ, ਸਭਿ ਬੁਰਿਆਈਆ ਛਾਰੁ।੨।**

ਮ: ੩ : **ਸੂਹੈ ਵੇਸਿ ਕਾਮਣਿ ਕੁਲਖਣੀ, ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ।...**
**ਜਿਸੁ ਪੂਰਬਿ ਹੋਵੈ ਲਿਖਿਆ, ਤਿਸੁ ਸਤਿਗੁਰੁ ਮਿਲੇ ਭਤਾਰੁ।...**
**ਨਾਨਕ ਗੁਰਮੁਖਿ ਸਦਾ ਸੋਹਾਗਣੀ, ਜਿਸੁ ਅਵਿਨਾਸੀ ਪੁਰਖੁ ਭਤਾਰੁ।੧।੪।**

*(ਸੂਹੀ ਕੀ ਵਾਰ)*

(੪) ਮ: ੧ : **ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ।**
**ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ।**
**ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ।**
**ਵਿਚਿ ਹਉਮੈ ਕਰਿ ਦੁਖੁ ਰੋਈ।**
**ਕਹੁ ਨਾਨਕ ਕਿਨ ਬਿਧਿ ਗਤਿ ਹੋਈ।੧।**

ਮ: ੩ : **ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ।**
**ਗੁਰਮੁਖਿ ਕੋਈ ਉਤਰੈ ਪਾਰਿ।**
**ਜਿਸ ਨੋ ਨਦਰਿ ਕਰੇ ਤਿਸੁ ਦੇਵੈ।**
**ਨਾਨਕ ਗੁਰਮੁਖਿ ਰਤਨੁ ਸੋ ਲੇਵੈ।੨।੧੬।**

*(ਮਾਝ ਕੀ ਵਾਰ)*

(੫)

*ਨੋਟ :* 'ਵਾਰਾਂ' ਵਿਚ ਦਰਜ ਕਰਨ ਪਿਛੋਂ ਜਿਹੜੇ ਸਲੋਕ ਫਿਰ ਭੀ ਵਧ ਰਹੇ, ਗੁਰੂ ਅਰਜਨ ਦੇਵ ਜੀ ਨੇ ਉਹ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ 'ਤੇ ਇਕੱਠੇ ਦਰਜ ਕਰ ਦਿੱਤੇ। ਕ੍ਰਮ ਅਨੁਸਾਰ ਪਹਿਲਾ ਸਲੋਕ ਮਹਲਾ ੧, ਫਿਰ ਮਹਲਾ ੩, ਮਹਲਾ ੪ ਅਤੇ ਮਹਲਾ ੫। ਸਲੋਕ ਮਹਲਾ ੧ ਦੇ ਸੰਗ੍ਰਹਿ ਵਿਚ ੩੩ ਸਲੋਕ ਹਨ। ਮਹਲਾ ੩ ਦੇ ੬੭। ਪਰ ਸਲੋਕ ਮਹਲਾ ੧ ਦੇ ਸਲੋਕ ਨੰ: ੨੭ ਦੇ ਨਾਲ ਸਲੋਕ ਮ: ੩ ਦਿੱਤਾ ਗਿਆ ਹੈ। ਇਹ ਸਲੋਕ ਨੰ: ੨੮ ਸਲੋਕ ਮ: ੩ ਦੇ ਸੰਗ੍ਰਹਿ ਵਿਚ ਕਿਉਂ ਨਹੀਂ ਲਿਖਿਆ ਗਿਆ ? ਦੋਹਾਂ ਨੂੰ ਪੜ੍ਹਨ ਨਾਲ ਸਾਫ਼ ਦਿੱਸ ਪੈਂਦਾ ਹੈ ਕਿ ਇਸ ਦੀ ਗੁਰੂ ਨਾਨਕ ਦੇਵ ਜੀ ਦੇ ਸਲੋਕ ਨਾਲ ਬੜੀ ਡੂੰਘੀ ਸਾਂਝ ਹੈ।

ਮ: ੧ : **ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ।੨੭।**

ਮ: ੩ : **ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ।੨੮।**

ਇਹ ਥੋੜੀਆਂ ਜਿਹੀਆਂ ਵੰਨਗੀਆਂ ਇਹ ਦੱਸਣ ਲਈ ਕਾਫ਼ੀ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਸਲੋਕ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ।

ਜਿਵੇਂ ਆਸਾ ਰਾਗ ਦੀ 'ਪਟੀ' ਨੇ, ਵਡਹੰਸ ਦੀਆਂ 'ਅਲਾਹਣੀਆਂ' ਨੇ ਗੁਰੂ ਅਮਰਦਾਸ ਜੀ ਨੂੰ 'ਪਟੀ' ਤੇ 'ਅਲਾਹਣੀਆਂ' ਲਿਖਣ ਲਈ ਪ੍ਰੇਰਨਾ ਕੀਤੀ, ਤਿਵੇਂ ਹੀ ਗੁਰੂ ਨਾਨਕ ਦੇਵ ਜੀ ਦੀਆਂ 'ਵਾਰਾਂ' ਨੇ ਗੁਰੂ ਅਮਰਦਾਸ ਜੀ ਨੂੰ 'ਵਾਰਾਂ' ਲਿਖਣ ਲਈ ਪ੍ਰੇਰਿਆ। ਇਹ ਇਕ ਕੁਦਰਤੀ ਨਿਯਮ ਹੈ। ਤੁਸੀ ਲਗਨ ਨਾਲ ਕਿਸੇ ਕਵੀ ਦੀ ਰਚਨਾ ਹਰ ਰੋਜ਼ ਪੜ੍ਹਨੀ ਸ਼ੁਰੂ ਕਰੋ, ਸਮਾ ਪਾ ਕੇ ਤੁਹਾਡੇ ਆਪਣੇ ਅੰਦਰ ਉਹੀ ਹੁਲਾਰੇ ਪੈਦਾ ਹੋਣੇ ਸ਼ੁਰੂ ਹੋ ਜਾਣਗੇ ਤੇ ਜੇ ਤੁਹਾਡੇ ਅੰਦਰ ਕਵਿਤਾ ਵਾਲੇ ਸੰਸਕਾਰ ਮੌਜੂਦ ਹਨ ਤਾਂ ਤੁਸੀ ਭੀ ਕਵੀ ਬਣ ਜਾਉਗੇ। ਆਪਣੇ ਮਨ-ਭਾਉਂਦੇ ਕਵੀ ਦੀ ਬੋਲੀ ਤੁਹਾਡੀ ਆਪਣੀ ਬੋਲੀ ਬਣ ਜਾਏਗੀ।

ਗੁਰੂ ਅਮਰਦਾਸ ਜੀ ਨੇ 'ਵਾਰਾਂ' ਦੀ ਪ੍ਰੇਰਨਾ ਗੁਰੂ ਨਾਨਕ ਦੇਵ ਜੀ ਤੋਂ ਲਈ—ਇਹ ਗੱਲ ਦੋਹਾਂ ਗੁਰ-ਵਿਅਕਤੀਆਂ ਦੀ ਇਹ ਬਾਣੀ ਸਾਹਮਣੇ ਰੱਖਿਆਂ ਭੀ ਸਿੱਧ ਹੋ ਜਾਂਦੀ ਹੈ।

ਸਤਿਗੁਰੂ ਨਾਨਕ ਦੇਵ ਜੀ ਦੀਆਂ ੩ 'ਵਾਰਾਂ' ਹਨ—ਮਲਾਰ, ਮਾਝ ਅਤੇ ਆਸਾ ਰਾਗ ਵਿਚ। ਮਲਾਰ ਤੇ ਮਾਝ ਦੀਆਂ ਵਾਰਾਂ ਤਾਂ ਸੈਦਪੁਰ ਵਿਚ ਬਾਬਰ ਦੀ ਕਤਲਾਮ ਚੇਤੇ ਕਰਾ ਕੇ ਇਹ ਦੱਸਦੀਆਂ ਹਨ ਕਿ ਇਹ ਸਾਰਾ ਜਗਤ ਹੀ ਇਕ ਰਣ-ਭੂਮੀ ਹੈ। ਆਸਾ ਦੀ ਵਾਰ ਇਕ ਡੂੰਘੀ ਫ਼ਿਲਾਸਫ਼ੀ ਹੈ। ਗੁਰੂ ਅਮਰਦਾਸ ਜੀ ਨੇ 'ਵਾਰਾਂ' ਲਿਖਣ ਵੇਲੇ ਇਸ ਬਾਣੀ ਦੇ ਪੂਰਨੇ ਆਪਣੇ ਸਾਹਮਣੇ ਰੱਖੇ ਹਨ। ਤੀਜੇ ਪਾਤਿਸ਼ਾਹ ਜੀ ਦੀਆਂ ੪ 'ਵਾਰਾਂ' ਹਨ—ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਿਚ। ਚਹੁੰਆਂ ਵਿਚੋਂ ਵੰਨਗੀ ਲੈ ਕੇ ਵੇਖ ਲਉ।

**ਆਸਾ ਦੀ ਵਾਰ ਮਹਲਾ ੧ :**

**ਆਪੀਨੈ੍ ਆਪਿ ਸਾਜਿਓ, ਆਪੀਨੈ੍ ਰਚਿਓ ਨਾਉ।**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ।੧।**

(੧) **ਗੂਜਰੀ ਕੀ ਵਾਰ ਮਹਲਾ ੩ :**
**ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।੧।**

(੨) **ਸੂਹੀ ਕੀ ਵਾਰ ਮ: ੩ :**
**ਆਪੇ ਤਖਤੁ ਰਚਾਇਓਨੁ, ਆਕਾਸ ਪਤਾਲਾ।੧।**

(੩) **ਰਾਮਕਲੀ ਕੀ ਵਾਰ ਮ: ੩ :**
**ਸਚੈ ਤਖਤੁ ਰਚਾਇਆ, ਬੈਸਣ ਕਉ ਜਾਈ।੧।**

(੪) **ਮਾਰੂ ਕੀ ਵਾਰ ਮ: ੩:**

**ਸਭੁ ਸਚੋ ਸਚੁ ਵਰਤਦਾ, ਸਚੁ ਸਿਰਜਣਹਾਰਾ।੧।**

ਅਤੇ ਅਖ਼ੀਰਲੀ ਪਉੜੀ :

**ਆਪੇ ਕਰਿ ਕਰਿ ਵੇਖਦਾ, ਆਪੇ ਸਭੁ ਸਚਾ।੨੨।**

ਆਸਾ ਦੀ ਵਾਰ ਦੀ ਹਰੇਕ ਪਉੜੀ ਵਿਚ ੫ ਤੁਕਾਂ ਹਨ, ਅਖ਼ੀਰਲੀ ਤੁਕ ਛੋਟੀ ਹੈ। ਇਹਨਾਂ ਚਹੁੰਆਂ 'ਵਾਰਾਂ' ਵਿਚ ਭੀ ਹਰੇਕ ਪਉੜੀ ਦੀਆਂ ੫ ਤੁਕਾਂ ਹੀ ਹਨ।

## ਸਿੱਟਾ

ਇਸ ਲੰਮੀ ਵਿਚਾਰ ਨੇ ਨਿਰਸੰਦੇਹ ਇਹ ਸਾਬਤ ਕਰ ਵਿਖਾਇਆ ਹੈ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਹੀ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਸੀ। ਇਸੇ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਅਮਰਦਾਸ ਜੀ ਨੇ ਆਪ ਭੀ ਬਾਣੀ ਲਿਖੀ। ਪਹਿਲੇ ਗੁਰ-ਵਿਅਕਤੀਆਂ ਦੀ ਬਾਣੀ ਸਮੇਤ ਇਹ ਆਪਣੀ ਬਾਣੀ ਭੀ ਉਹਨਾਂ ਗੁਰੂ ਰਾਮਦਾਸ ਜੀ ਦੇ ਹਵਾਲੇ ਕੀਤੀ ਸੀ, ਕਿਉਂਕਿ ਅਸੀ ਇਹ ਭੀ ਵੇਖ ਆਏ ਹਾਂ ਕਿ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਭੀ ਪਹਿਲੇ ਗੁਰ-ਮਹਲਾਂ ਦੀ ਬਾਣੀ ਦੀ ਕਾਫ਼ੀ ਡੂੰਘੀ ਸਾਂਝ ਹੈ। ਇਸੇ ਤਰ੍ਹਾਂ ਇਹ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਤਕ ਅੱਪੜ ਗਈ।



# ੬

# ਬਾਬਾ ਮੋਹਨ ਜੀ ਦੀ ਉਸਤਤ

ਪੁਸਤਕ *ਸੂਰਜ ਪ੍ਰਕਾਸ਼* ਅਤੇ *ਗੁਰਬਿਲਾਸ* ਵਿਚ ਬਾਬਾ ਮੋਹਨ ਜੀ ਬਾਰੇ ਅਸੀ ਇਕ ਅਚਰਜ ਕੌਤਕ ਪੜ੍ਹ ਆਏ ਹਾਂ ਕਿ ਜਦੋਂ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਣ ਸਮੇ ਬਾਬਾ ਮੋਹਨ ਜੀ ਨੇ ਗੁਰ-ਹੁਕਮ ਅਨੁਸਾਰ ਗੁਰੂ ਰਾਮਦਾਸ ਜੀ ਅੱਗੇ ਸਿਰ ਨਾ ਨਿਵਾਇਆ ਤਾਂ ਆਪਣੇ ਚੁਬਾਰੇ ਵਿਚ ਜਾ ਕੇ ਇਸ ਉਕਾਈ ਉਤੇ ਉਹ ਬੜੇ ਪਛਤਾਏ, ਬੜਾ ਕਰੁਣਾਲਾਪ ਕੀਤੋ ਨੇ। ਉਸ ਵੇਲੇ ਚੁਬਾਰੇ ਦੀ ਛੱਤ ਵਿਚੋਂ ਗੁਰੂ ਅਮਰਦਾਸ ਜੀ ਦੀ ਆਵਾਜ਼ ਆਈ, ਉਹਨਾਂ ਆਪਣੇ ਇਸ ਸਪੁੱਤਰ ਜੀ ਨੂੰ ਸਮਝਾਇਆ ਕਿ ਤੁਹਾਡੇ ਪਾਸ ਬਾਣੀ ਦੀਆਂ ਜੋ ਪੋਥੀਆਂ ਹਨ ਇਹ ਸਾਂਭ ਰੱਖੋ, ਕਿਸੇ ਹੋਰਥੈ ਬਾਣੀ ਨਹੀਂ ਹੈ, ਗੁਰੂ ਰਾਮਦਾਸ ਜੀ ਦੇ ਪੁੱਤਰ ਗੁਰੂ ਅਰਜਨ ਸਾਹਿਬ ਜਦੋਂ 'ਬੀੜ' ਤਿਆਰ ਕਰਨ ਲਈ ਇਹ ਪੋਥੀਆਂ ਲੈਣ ਤੁਹਾਡੇ ਪਾਸ ਆਉਣਗੇ, ਤਦੋਂ ਉਹਨਾਂ ਦੇ ਚਰਨੀਂ ਲੱਗਣਾ ਤੇ ਪੋਥੀਆਂ ਦੇ ਦੇਣੀਆਂ, ਤੁਹਾਡੀ ਹੁਣ ਵਾਲੀ ਭੁੱਲ ਬਖਸ਼ੀ ਜਾਏਗੀ। ਇਹ ਸਾਰੀ ਵਿਥਿਆ ਬਾਬਾ ਮੋਹਨ ਜੀ ਨੇ ਪੋਥੀਆਂ ਦੇਣ ਵੇਲੇ ਗੁਰੂ ਅਰਜਨ ਸਾਹਿਬ ਨੂੰ ਸੁਣਾਈ ਸੀ।

ਇਸ ਤੋਂ ਪਹਿਲਾਂ ਇਹ ਦੋਵੇਂ ਕਵੀ ਲਿਖਦੇ ਹਨ, ਜਦੋਂ ਗੁਰੂ ਅਰਜਨ ਸਾਹਿਬ ਨੇ ਪੋਥੀਆਂ ਲਿਆਉਣ ਸਮੇ ਗੋਇੰਦਵਾਲ ਜਾ ਕੇ ਬਾਉਲੀ ਸਾਹਿਬ ਵਿਚ ਇਸ਼ਨਾਨ ਕੀਤਾ ਤਾਂ ਗੁਰੂ ਅਮਰਦਾਸ ਜੀ ਨੇ ਸਾਹਮਣੇ ਪਰਗਟ ਹੋ ਕੇ ਉਹਨਾਂ ਨੂੰ ਹਿਦਾਇਤ ਕੀਤੀ ਕਿ ਬਾਬਾ ਮੋਹਨ ਜੀ ਦੀ ਉਸਤਤ ਕਰਨੀ, ਤੇ ਜੇ ਉਹ ਖਰ੍ਹਵੇ ਬੋਲ ਭੀ ਬੋਲਣ ਤਾਂ ਸਹਾਰਦੇ ਜਾਣਾ, ਆਖ਼ਰ ਉਹ ਆਪਣੀ ਭੁੱਲ ਉਤੇ ਪਸ਼ੇਮਾਨ ਹੋਣਗੇ ਤੇ ਪੋਥੀਆਂ ਦੇ ਦੇਣਗੇ।

ਪਰ ਅਸੀ ਤਾਂ ਹੁਣ ਤਕ ਦਲੀਲ, ਇਤਿਹਾਸ ਤੇ ਗੁਰਬਾਣੀ ਦੇ ਪਰਸਪਰ ਟਾਕਰੇ ਤੋਂ ਇਸ ਨਤੀਜੇ ਉਤੇ ਪੁਜ ਚੁੱਕੇ ਹਾਂ ਕਿ ਸਿਲਸਿਲੇਵਾਰ ਹਰੇਕ ਗੁਰ-ਵਿਅਕਤੀ ਦੀ ਰਾਹੀਂ ਗੁਰੂ ਅਰਜਨ ਸਾਹਿਬ ਨੂੰ ਸਾਰੇ ਹੀ ਗੁਰ-ਮਹਲਾਂ ਦੀ ਸਾਰੀ

ਬਾਣੀ ਮਿਲ ਚੁੱਕੀ ਹੋਈ ਸੀ। ਇਸ ਹਾਲਤ ਵਿਚ ਉਹਨਾਂ ਨੂੰ ਇਹ ਲੋੜ ਹੀ ਨਹੀਂ ਪਈ ਸੀ ਕਿ ਕੋਈ ਪੋਥੀਆਂ ਲੈਣ ਗੋਇੰਦਵਾਲ ਜਾਂਦੇ। ਗੁਰੂ ਅਮਰਦਾਸ ਜੀ ਦੀ ਰੂਹ ਪਰਗਟ ਹੋਣ ਦਾ ਅਉਸਰ ਹੀ ਨਹੀਂ ਬਣਿਆ ਸੀ, ਤੇ ਨਾ ਹੀ ਇਹ ਜ਼ਰੂਰਤ ਪਈ ਸੀ ਕਿ ਗੁਰੂ ਅਰਜਨ ਸਾਹਿਬ ਪੋਥੀਆਂ ਦੀ ਖ਼ਾਤਰ ਬਾਬਾ ਮੋਹਨ ਜੀ ਦੀ ਵਡਿਆਈ ਕਰਦੇ ਤੇ ਉਸ ਵਡਿਆਈ ਨੂੰ ਫਿਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਦੇ।

ਜਿਸ ਸ਼ਬਦ ਵਿਚ ਬਾਬਾ ਮੋਹਨ ਜੀ ਦੀ ਉਸਤਤ ਸਮਝੀ ਜਾ ਰਹੀ ਹੈ ਉਹ ਸ਼ਬਦ ਪ੍ਰਸੰਗ ਅਨੁਸਾਰ ਅਸੀ ਪਿਛੇ ਲਿਖ ਆਏ ਹਾਂ। ਇਸ ਸ਼ਬਦ ਨੂੰ ਪਾਠਕ ਸੱਜਣ ਰਤਾ ਗਹੁ ਨਾਲ ਪੜ੍ਹਨ। ਇਸ ਵਿਚ ਕਿਸੇ ਮਨੁੱਖ ਦੀ ਵਡਿਆਈ ਨਹੀਂ ਹੈ। ਬਾਬਾ ਮੋਹਨ ਜੀ ਦੇ ਨਿੱਕੇ ਜਿਹੇ ਚੁਬਾਰੇ ਨੂੰ ਗੁਰੂ ਅਰਜਨ ਦੇਵ ਜੀ 'ਊਚੇ ਮੰਦਰ' ਤੇ 'ਅਪਾਰ ਮਹਲ' ਨਹੀਂ ਆਖ ਸਕਦੇ ਸਨ। ਸਾਧ ਸੰਗਤ ਵਿਚ ਤੇ ਧਰਮਸਾਲਾਂ ਵਿਚ ਕਦੇ ਭੀ ਬਾਬਾ ਮੋਹਨ ਜੀ ਦੇ 'ਕੀਰਤਨ' ਨਹੀਂ ਗਾਏ ਜਾਂਦੇ, ਉਥੇ ਤਾਂ 'ਦੈਆਰ ਠਾਕੁਰ' ਦਾ ਕੀਰਤਨ ਹੋਇਆ ਕਰਦਾ ਹੈ। ਲਫ਼ਜ਼ 'ਮੋਹਨ' ਇਸ ਸ਼ਬਦ ਵਿਚ ਪਰਮਾਤਮਾ ਵਾਸਤੇ ਵਰਤਿਆ ਹੈ, ਪਰਮਾਤਮਾ ਨੂੰ ਹੀ ਵੱਡੇ ਪਰਵਾਰ ਵਾਲਾ ਆਖਿਆ ਹੈ ਤੇ 'ਜਹਾਨ' ਨੂੰ ਤਾਰਨ ਵਾਲਾ ਲਿਖਿਆ ਹੈ।

ਤੇ, ਨਿਰਾ ਇਸੇ ਸ਼ਬਦ ਵਿਚ ਹੀ ਲਫ਼ਜ਼ 'ਮੋਹਨ' ਨਹੀਂ ਆਇਆ, ਤੇ, ਸਿਰਫ਼ ਗੁਰੂ ਅਰਜਨ ਸਾਹਿਬ ਨੇ ਹੀ ਨਹੀਂ ਵਰਤਿਆ। ਇਹ ਲਫ਼ਜ਼ ਕਈ ਸ਼ਬਦਾਂ ਵਿਚ ਆਇਆ ਹੈ, ਗੁਰੂ ਨਾਨਕ ਦੇਵ ਜੀ ਤੇ ਗੁਰੂ ਅਮਰਦਾਸ ਜੀ ਨੇ ਭੀ ਵਰਤਿਆ ਹੈ। ਵੰਨਗੀ-ਮਾਤ੍ਰ ਪ੍ਰਮਾਣ ਦਿੱਤੇ ਜਾਂਦੇ ਹਨ:

*ਗੁਰੂ ਨਾਨਕ ਦੇਵ*

(੧) **ਮੋਹਨਿ ਮੋਹਿ ਲੀਆ ਮਨੁ ਮੇਰਾ, ਬੰਧਨ ਖੋਲਿ ਨਿਰਾਰੇ।**
**ਨਾਨਕ ਜੋਤੀ ਜੋਤਿ ਸਮਾਣੀ, ਜਾ ਮਿਲਿਆ ਅਤਿ ਪਿਆਰੇ।੩।੫।**
*(ਤੁਖਾਰੀ ਛੰਤ)*

ਮੋਹਨਿ—ਮੋਹਨ ਨੇ।

(੨) **ਮੋਹਨਿ ਮੋਹਿ ਲੀਆ ਮਨੁ ਮੋਹਿ।**
**ਗੁਰ ਕੈ ਸਬਦਿ ਪਛਾਨਾ ਤੋਹਿ।੮।੧।** *(ਬਸੰਤ ਅਸਟਪਦੀਆਂ)*

ਮੋਹਨਿ—ਮੋਹਨ ਨੇ।

*ਗੁਰੂ ਅਮਰਦਾਸ ਜੀ*

(੧) **ਕਾਮਣਿ ਹਰਿ ਰਸਿ ਬੇਧੀ ਜੀਉ, ਹਰਿ ਕੈ ਸਹਜਿ ਸੁਭਾਏ।**
**ਮਨੁ ਮੋਹਨਿ ਮੋਹਿ ਲੀਆ ਜੀਉ, ਦੁਬਿਧਾ ਸਹਜਿ ਸਮਾਏ।੧।੩।**

*(ਗਉੜੀ ਛੰਤ)*

*ਗੁਰੂ ਅਰਜਨ ਦੇਵ*

(੧) **ਕਰਤ ਫਿਰੇ ਬਨ ਭੇਖ, ਮੋਹਨੁ ਰਹਤ ਨਿਰਾਰ।੧।੩੧।**

*(ਦੇਵਗੰਧਾਰੀ)*

(੨) **ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ।੧।੩੨।**

*(ਦੇਵਗੰਧਾਰੀ)*



੭

# ਭਗਤ-ਬਾਣੀ ਕਿਵੇਂ ਇਕੱਠੀ ਕੀਤੀ ਗਈ

ਗੁਰੂ ਗ੍ਰੰਥ ਸਾਹਿਬ ਵਿਚ ੧੫ ਭਗਤਾਂ ਦੀ ਬਾਣੀ ਦਰਜ ਹੈ। ਕਵੀ ਸੰਤੋਖ ਸਿੰਘ ਜੀ *ਸੂਰਜ ਪ੍ਰਕਾਸ਼* ਵਿਚ ਲਿਖਦੇ ਹਨ ਕਿ ਜਦੋਂ ਗੁਰੂ ਅਰਜਨ ਸਾਹਿਬ ਨੇ ਸਾਰੇ ਗੁਰ-ਵਿਅਕਤੀਆਂ ਦੀ ਬਾਣੀ ਬੀੜ ਵਿਚ ਇਕੱਠੀ ਕਰ ਲਈ, ਤਾਂ ਕਬੀਰ ਜੀ ਦੀ ਜਥੇਦਾਰੀ ਹੇਠ ਸੂਖਮ ਰੂਪ ਵਿਚ ਭਗਤ ਆਏ। ਗੁਰੂ ਅਰਜਨ ਦੇਵ ਜੀ ਨੇ ਉਹਨਾਂ ਦੇ ਆਉਣ ਦਾ ਕਾਰਨ ਪੁੱਛਿਆ, ਤਾਂ ਪਹਿਲਾਂ ਕਬੀਰ ਜੀ ਨੇ ਸਭ ਭਗਤਾਂ ਦੇ ਨਾਮ ਦੱਸੇ :

**ਕਹਜੋ ਕਬੀਰ ਜੋਰਿ ਜੁਗ ਹਾਥ। ਸੁਨਹੁ ਸਕਲ ਸ੍ਰੀ ਅਰਜਨ ਨਾਥ।**
**ਬੇਣੀ, ਨਾਮਦੇਵ, ਰਵਿਦਾਸ। ਪੀਪਾ, ਸਧਨਾ, ਸੈਣ ਪ੍ਰਕਾਸ਼।**
**ਭੀਖਨ, ਧੰਨਾ ਅਰੁ ਜੈਦੇਵ। ਬਿਪ੍ਰ ਤ੍ਰਿਲੋਚਨ, ਸ੍ਰੀ ਗੁਰਦੇਵ।**
**ਪਰਮਾਨੰਦ, ਰਾਮਾਨੰਦ ਜਾਨੋ। ਮੈਂ ਜੁ ਕਬੀਰ, ਫਰੀਦ ਪ੍ਰਮਾਨੋ।**
**ਸੂਰਦਾਸ ਜੁਤ ਪੰਦ੍ਰਹ ਕਹੀਅਹਿ।**

ਆਪਣੇ ਆਉਣ ਬਾਰੇ ਕਬੀਰ ਜੀ ਨੇ ਆਖਿਆ ਕਿ ਤੁਸੀ ਜੁ ਕਲਿਜੁਗੀ ਮੰਦ-ਮਤਿ ਲੋਕਾਂ ਵਾਸਤੇ ਉਹਨਾਂ ਦੀ ਬੋਲੀ ਵਿਚ ਸੁਖੈਨ ਬਾਣੀ ਦਾ ਗ੍ਰੰਥ ਤਿਆਰ ਕਰਨ ਲੱਗੇ ਹੋ, ਉਸ ਵਿਚ ਸਾਡੇ ਸ਼ਬਦ ਭੀ ਦਰਜ ਕਰਨ ਦੀ ਕਿਰਪਾ ਕਰੋ :

**ਕਲਿਜੁਗ ਘੋਰ ਮੰਦ-ਮਤਿ ਜਾਨੇ। ਤਿਨ ਹਿਤ ਰਚਹੁ ਸੁਖੈਨ ਮਹਾਨੇ।**
**ਇਸ ਮਹਿ ਸਬਦ ਲਿਖਾਇ ਹਮਾਰੇ। ਉਪਦੇਸ਼ਨ ਹਿਤ ਇਹੁ ਬਿਸਤਾਰੇ।**

ਇਹੀ ਗੱਲ *ਗੁਰਬਿਲਾਸ* ਦੇ ਕਰਤਾ ਜੀ ਨੇ ਲਿਖੀ ਹੈ ਤੇ ੧੫ ਭਗਤਾਂ ਦੇ ਨਾਂ ਉਸ ਨੇ ਇਉਂ ਦਿੱਤੇ ਹਨ :

... ... ...। **ਭਗਤ ਨਾਮ ਕਵਿ ਕਹਤ ਸੁਨਾਈ।**
**ਕਬੀਰ ਤ੍ਰਿਲੋਚਨ ਬੇਣੀ ਜਾਨੋ। ਨਾਮਦੇਵ ਰਵਿਦਾਸ ਪਛਾਨੋ।**

ਫਰੀਦ ਧੰਨਾ ਭੀਖਨ ਜੈਦੇਵਾ। ਪੀਪਾ ਸਧਨਾ ਸੈਨ ਸਭੇਵਾ।
ਪਰਮਾਨੰਦ ਰਾਮਾਨੰਦ ਗਏ। ਸੂਰਦਾਸ ਪੰਦ੍ਰਹ ਏ ਭਏ।
ਪੰਦਰਾ ਨਾਮ ਭਗਤ ਏ ਕਹੇ।.....

## ਤਵਾਰੀਖ਼ ਗੁਰੂ ਖ਼ਾਲਸਾ ਦੀ ਰਾਇ

ਇਹ ਦੋਵੇਂ ਕਵੀ ਲਿਖਦੇ ਹਨ ਕਿ ਗੁਰੂ ਅਰਜਨ ਦੇਵ ਜੀ ਪਾਸ ਭਗਤਾਂ ਦੀਆਂ ਰੂਹਾਂ ਆਈਆਂ ਸਨ। ਗਿਆਨੀ ਗਿਆਨ ਸਿੰਘ ਜੀ ਨੇ ਇਸ ਬਾਰੇ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਇਉਂ ਲਿਖਿਆ ਹੈ :

**"ਪ੍ਰਤੇਕ ਰਾਗ ਦੇ ਅੰਤ ਵਿਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਏਸ ਵਿਚ ਦੋ ਮਤ ਹਨ। ਕੋਈ ਆਖਦੇ ਹਨ ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ ਤੇ ਉਹਨਾਂ ਦਾ ਦਰਸ਼ਨ ਵੀ ਭਾਈ ਗੁਰਦਾਸ ਨੂੰ ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ। ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜਿਹੜੀ ਜਿਹੜੀ ਗੁਰੂ ਜੀ ਨੂੰ ਪਸੰਦ ਆਈ ਉਹਨਾਂ ਦੀਆਂ ਪੋਥੀਆਂ ਤੋਂ ਲਿਖਾਈ ਹੈ। ਸੋ, ਇਹ ਬਾਤ ਉਹਨਾਂ ਪੋਥੀਆਂ ਤੋਂ ਭੀ ਸਾਬਤ ਹੈ ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ, ਕਿਉਂਕਿ ਉਹਨਾਂ ਵਿਚ ਭਗਤ ਬਾਣੀ ਹੈ।"**

ਭਗਤਾਂ ਦੀ ਬਾਣੀ ਬਾਰੇ ਦੱਸੇ ਹੋਏ ਦੋ ਮਤਾਂ ਵਿਚੋਂ ਜਿਸ ਮਤ ਨਾਲ ਗਿਆਨੀ ਗਿਆਨ ਸਿੰਘ ਜੀ ਆਪ ਸਹਿਮਤ ਹਨ, ਉਸ ਨੂੰ ਚੰਗੀ ਤਰ੍ਹਾਂ ਨਿਤਾਰ ਕੇ ਉਹਨਾਂ ਨਹੀਂ ਲਿਖਿਆ ਕਿ ਗੁਰੂ ਅਰਜਨ ਸਾਹਿਬ ਜੀ ਨੇ ਕਿਹੜੀਆਂ ਪੋਥੀਆਂ ਉਤੋਂ ਪਸੰਦ ਕਰ ਕੇ ਭਾਈ ਗੁਰਦਾਸ ਜੀ ਨੂੰ ਲਿਖਾਈ ਸੀ।

## ਮੈਕਾਲਿਫ਼

ਮੈਕਾਲਿਫ਼ ਦੀ ਇਸ ਬਾਰੇ ਹੋਰ ਰਾਇ ਹੈ। ਉਸ ਦੀ ਲਿਖੀ ਪੁਸਤਕ *ਸਿੱਖ ਰਿਲਿਜਨ* ਦੇ ਪੰਜਾਬੀ ਤਰਜਮੇ 'ਸਿੱਖ ਇਤਿਹਾਸ' ਵਿਚ ਇਉਂ ਲਿਖਿਆ ਮਿਲਦਾ ਹੈ :

**"ਗੁਰੂ (ਅਰਜਨ ਸਾਹਿਬ) ਜੀ ਨੇ ਭਗਤ ਜੈਦੇਵ ਜੀ ਦੇ ਸਮੇਂ ਤੋਂ ਲੈ ਕੇ ਹਿੰਦੁਸਤਾਨ ਦੇ ਵੱਡੇ ਵੱਡੇ ਸੰਤਾਂ-ਭਗਤਾਂ ਦੇ ਉਪਾਸ਼ਕਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬੁਲਾਇਆ ਕਿ ਉਹ ਆ ਕੇ ਪਵਿੱਤਰ ਬੀੜ ਵਿਚ ਚੜ੍ਹਾਉਣ ਲਈ ਯੋਗ ਬਾਣੀ ਦੱਸਣ। ਉਹਨਾਂ ਨੇ ਆਪੋ ਆਪਣੇ ਮਤ ਦੀ ਬਾਣੀ ਨੂੰ ਪੜ੍ਹਿਆ ਅਤੇ ਅਜਿਹੀ ਬਾਣੀ, ਜਿਹੜੀ ਉਸ ਸਮੇਂ ਦੇ ਪ੍ਰਚਲਤ ਸੁਧਾਰ ਦੇ ਆਸ਼ੇ ਦੇ ਅਨੁਕੂਲ ਸੀ ਯਾ**

ਜੋ ਗੁਰੂ ਜੀ ਦੀ ਸਿੱਖਿਆ ਦੇ ਉੱਕੀ ਉਲਟ ਨਹੀਂ ਸੀ, ਪ੍ਰਵਾਣ ਕਰ ਕੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਈ।

ਇਹ ਇਥੇ ਮੰਨਣਾ ਪੈਂਦਾ ਹੈ ਕਿ ਉਸ ਬਾਣੀ ਵਿਚ ਭਗਤਾਂ ਕੋਲੋਂ ਉਹਨਾਂ ਦੇ ਉਪਾਸ਼ਕਾਂ ਪਾਸ ਆਉਣ ਦੇ ਅਮਲ ਕਰਕੇ (ਜਿਹੜੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ) ਕੁਝ ਅਦਲਾ-ਬਦਲੀ ਭੀ ਆ ਗਈ ਅਤੇ ਇਹ ਗੱਲ ਦੱਸਦੀ ਹੈ ਕਿ ਭਗਤ-ਬਾਣੀ ਵਿਚ ਇਤਨੇ ਕਿਉਂ ਪੰਜਾਬੀ ਪਦ ਮਿਲਦੇ ਹਨ ਅਤੇ ਇਸ ਬਾਣੀ ਦੇ ਭਗਤਾਂ ਦੀਆਂ ਹੋਰ ਰਚਨਾਂ ਵਿਚ, ਜਿਹੜੀਆਂ ਭਾਰਤ ਦੇ ਹੋਰ ਹਿੱਸਿਆਂ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ, ਕਿਉਂ ਫ਼ਰਕ ਹੈ।"

ਗਿਆਨੀ ਗਿਆਨ ਸਿੰਘ ਜੀ ਅਤੇ ਮੈਕਾਲਿਫ਼ ਸਾਹਿਬ ਦੇ ਉੱਪਰ-ਦਿਤੇ ਹਵਾਲੇ ਤੋਂ ਹੇਠ-ਲਿਖੇ ਨਤੀਜੇ ਨਿਕਲ ਸਕਦੇ ਹਨ:

(੧) ਭਗਤਾਂ ਦੀ ਬਾਣੀ ਗੁਰੂ ਅਰਜਨ ਸਾਹਿਬ ਨੇ ਇਕੱਠੀ ਕੀਤੀ ਸੀ। ਇਹ ਬਾਣੀ ਭਗਤਾਂ ਦੇ ਉਹਨਾਂ ਸੇਵਕਾਂ-ਸ਼ਰਧਾਲੂਆਂ ਪਾਸੋਂ ਲਈ ਗਈ ਸੀ ਜੋ ਗੁਰੂ ਅਰਜਨ ਸਾਹਿਬ ਦੇ ਵੇਲੇ ਪੰਜਾਬ ਵਿਚ ਮੌਜੂਦ ਸਨ।

(੨) ਇਹਨਾਂ ਸੇਵਕਾਂ-ਸ਼ਰਧਾਲੂਆਂ ਤੋਂ ਕਈ ਸ਼ਬਦਾਂ ਵਿਚ ਸੁਤੇ ਹੀ ਅਦਲਾ-ਬਦਲੀ ਭੀ ਹੋ ਗਈ ਹੋਈ ਸੀ, ਤਾਹੀਏਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਨਾਲੋਂ ਭਾਰਤ ਦੇ ਹੋਰ ਹਿੱਸਿਆਂ ਵਿਚ ਭਗਤਾਂ ਦੇ ਸੰਭਾਲੇ ਸ਼ਬਦਾਂ ਦਾ ਕੁਝ ਕੁਝ ਫ਼ਰਕ ਹੈ, ਤੇ ਇਹਨਾਂ ਵਿਚ ਕਈ ਪੰਜਾਬੀ ਪਦ ਮਿਲਦੇ ਹਨ। ਭਾਰਤ ਦੇ ਹੋਰ ਹਿੱਸਿਆਂ ਵਿਚ ਇਹ ਬਾਣੀਆਂ ਸਾਂਭ ਕੇ ਰੱਖੀਆਂ ਹੋਈਆਂ ਸਨ, ਪੰਜਾਬ ਵਿਚ ਦੇ ਸ਼ਰਧਾਲੂਆਂ ਨੇ ਬੇ-ਪਰਵਾਹੀ ਜਿਹੀ ਕੀਤੀ ਹੋਈ ਸੀ।

(੩) ਗੁਰੂ ਅਰਜਨ ਸਾਹਿਬ ਤੋਂ ਪਹਿਲੇ ਗੁਰ-ਵਿਅਕਤੀਆਂ ਨੂੰ ਭਗਤਾਂ ਦੀ ਬਾਣੀ ਨਾਲ ਵਾਹ ਨਹੀਂ ਪਿਆ, ਜਾਂ ਉਹਨਾਂ ਨੂੰ ਭਗਤਾਂ ਦੀ ਬਾਣੀ ਦੇ ਪੜ੍ਹਨ-ਵਿਚਾਰਨ ਦੀ ਲੋੜ ਨਹੀਂ ਪਈ।

## ਮੈਕਾਲਿਫ਼ ਨੂੰ ਟਪਲੇ

ਮੈਕਾਲਿਫ਼ ਸਾਹਿਬ ਦੇ ਸਲਾਹਕਾਰਾਂ ਨੇ ਉਸ ਨੂੰ ਇਕ ਅਜੀਬ ਕੁਰਾਹੇ ਪਾਇਆ ਜਾਪਦਾ ਹੈ। ਕੀ ਇਹ ਠੀਕ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਭਗਤਾਂ ਦੀ ਬਾਣੀ ਵਿਚ ਬਹੁਤੇ ਸ਼ਬਦ ਐਸੇ ਹਨ ਜੋ ਬਦਲਾਏ ਹੋਏ ਹਨ? ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਮੈਕਾਲਿਫ਼ ਦੇ ਸਲਾਹਕਾਰ ਸੱਜਣਾਂ ਨੇ

ਇਹ ਕਿਵੇਂ ਮੰਨ ਲਿਆ ਕਿ ਪੰਜਾਬ ਤੋਂ ਬਾਹਰ ਭਗਤਾਂ ਦੀ ਬਾਣੀ ਠੀਕ ਰੂਪ ਵਿਚ ਸਾਂਭ ਕੇ ਰੱਖੀ ਹੋਈ ਸੀ ਤੇ ਪੰਜਾਬ ਵਿਚ ਦੇ ਸ਼ਰਧਾਲੂਆਂ ਤੋਂ ਇਸ ਵਿਚ ਅਦਲਾ-ਬਦਲੀ ਹੋ ਗਈ। ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਭਗਤ ਕਬੀਰ ਜੀ ਦੇ ਪਿਛੋਂ ਕਬੀਰ-ਪੰਥੀਆਂ ਵਿਚ ਇਕ ਸਾਧੂ 'ਕਬੀਰ ਦਾਸ' ਹੋਇਆ ਹੈ, ਜਿਸ ਨੇ ਬਹੁਤ ਸਾਰੀ ਕਵਿਤਾ ਲਿਖੀ ਹੈ। ਇਥੋਂ ਤਾਂ ਸਗੋਂ ਇਹ ਸਿੱਧ ਹੁੰਦਾ ਹੈ ਕਿ ਕਬੀਰ ਜੀ ਦੇ ਆਪਣੇ ਹੀ ਵਤਨ ਵਿਚ ਉਹਨਾਂ ਦੀ ਬਾਣੀ ਵਿਚ ਰਲਾ ਪੈਂਦਾ ਗਿਆ ਸੀ।

ਅਦਲਾ-ਬਦਲੀ ਹੋਣ ਦਾ ਸਭ ਤੋਂ ਵੱਡਾ ਕਾਰਨ ਇਹੀ ਹੋ ਸਕਦਾ ਹੈ ਕਿ ਸੇਵਕਾਂ-ਸ਼ਰਧਾਲੂਆਂ ਨੇ ਕਬੀਰ ਜੀ ਦੀ ਬਾਣੀ ਜ਼ਬਾਨੀ ਹੀ ਯਾਦ ਕਰ ਰੱਖੀ ਹੋਵੇ, ਲਿਖ ਕੇ ਰੱਖਣ ਦਾ ਕੋਈ ਪ੍ਰਬੰਧ ਨਾ ਹੋ ਸਕਿਆ ਹੋਵੇ। ਪਰ, ਇਹ ਉਹ ਜ਼ਮਾਨਾ ਨਹੀਂ ਸੀ, ਜਦੋਂ ਕਾਗ਼ਜ਼ ਕਲਮ ਦਵਾਤ ਨਾ ਮਿਲ ਸਕਦੇ ਹੋਣ। ਇਹ ਅਣਹੋਂਦ ਤਾਂ ਵੇਦਾਂ ਦੇ ਸਮੇ ਸੀ, ਜਦੋਂ ਕਵੀ-ਰਿਸ਼ੀ ਆਪਣੇ ਤੇ ਆਪਣੇ ਬਜ਼ੁਰਗਾਂ ਦੇ ਰਚੇ ਮੰਤ੍ਰ ਜ਼ਬਾਨੀ ਯਾਦ ਰਖਦੇ ਸਨ। ਮੁਸਲਮਾਨਾਂ ਦੇ ਰਾਜ ਵਿਚ ਕਾਗ਼ਜ਼ ਕਲਮ ਦਵਾਤ ਦੀ ਕੋਈ ਥੁੜ ਨਹੀਂ ਸੀ। ਸੋ, ਪੰਜਾਬ-ਵਾਸੀ ਜਿਸ ਸੇਵਕ-ਸ਼ਰਧਾਲੂ ਨੇ ਕਿਸੇ ਭਗਤ ਦੀ ਬਾਣੀ ਲਿਆਂਦੀ ਹੋਵੇਗੀ, ਲਿਖ ਕੇ ਲਿਆਂਦੀ ਹੋਵੇਗੀ, ਤੇ ਨੀਅਤ ਸਾਫ਼ ਹੁੰਦਿਆਂ ਲਿਖ ਕੇ ਰੱਖੀ ਹੋਈ ਕਿਸੇ ਬਾਣੀ ਵਿਚ ਆਪਣੇ ਆਪ ਅਦਲਾ-ਬਦਲੀ ਨਹੀਂ ਹੋ ਸਕਦੀ।

ਰਤਾ ਹੋਰ ਗਹੁ ਨਾਲ ਵਿਚਾਰੋ। ਭਗਤਾਂ ਦੀ ਬਾਣੀ ਵਿਚ ਰਲਾ ਪਾਣ ਵਾਲੇ ਜਾਂ ਅਦਲੀ-ਬਦਲੀ ਕਰਨ ਵਾਲੇ ਕਿਥੋਂ ਦੇ ਲੋਕ ਹੋ ਸਕਦੇ ਸਨ ? ਉੱਤਰ ਬਿਲਕੁਲ ਸਾਫ਼ ਹੈ। ਸਿਰਫ਼ ਉਥੋਂ ਦੇ ਲੋਕ, ਜਿਥੇ ਕਿਸੇ ਭਗਤ ਦੀ ਬਹੁਤ ਮਸ਼ਹੂਰੀ ਹੋ ਚੁਕੀ ਹੋਵੇ, ਜਿਥੇ ਉਸ ਦੇ ਖ਼ਿਆਲਾਂ ਦਾ ਆਮ ਪਰਚਾਰ ਹੋ ਗਿਆ ਹੋਵੇ। ਫਿਰ, ਕੌਣ ਲੋਕ ਰਲਾ ਪਾਂਦੇ ਹਨ ਜਾਂ ਅਦਲਾ-ਬਦਲੀ ਕਰਦੇ ਹਨ ? ਅਜਿਹੇ ਆਦਮੀ ਦੋ ਕਿਸਮ ਦੇ ਹੋ ਸਕਦੇ ਹਨ। ਇੱਕ ਉਹ ਜੋ ਇਹ ਚਾਹੁੰਦੇ ਹੋਣ ਕਿ ਪਰਸਿੱਧ ਹੋ ਚੁਕੇ ਭਗਤ ਦੀ ਬਾਣੀ ਦੇ ਨਾਲ ਲੋਕ ਸਾਡੀ ਕਵਿਤਾ ਭੀ ਆਦਰ-ਸਨਮਾਨ ਦੇ ਨਾਲ ਪੜ੍ਹਨ। ਦੂਜੇ ਉਹ ਲੋਕ ਜੋ ਭਗਤ ਦੇ ਪਰਚਾਰ ਵਿਚ ਗੜ-ਬੜ ਚਾਹੁੰਦੇ ਹੋਣ। ਅਜਿਹੇ ਦੋਹਾਂ ਹੀ ਕਿਸਮਾਂ ਦੇ ਲੋਕ ਗੁਆਂਢੀ ਜਾਂ ਸ਼ਰੀਕ ਹੀ ਹੋ ਸਕਦੇ ਹਨ। ਗੁਰੂ ਸਾਹਿਬਾਨ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਦਾ ਨਾਮ ਵਰਤ ਕੇ ਕਿਨ੍ਹਾਂ ਲੋਕਾਂ ਨੇ ਕਵਿਤਾ ਰਚਣੀ ਸ਼ੁਰੂ ਕੀਤੀ ਸੀ ? ਸਤਿਗੁਰੂ ਜੀ ਦੇ ਵਤਨੀਆਂ, ਗੁਆਂਢੀਆਂ ਤੇ ਸ਼ਰੀਕਾਂ। ਸੋ, ਭਗਤਾਂ ਦੀ ਬਾਣੀ ਦੇ ਬਦਲਣ ਦਾ ਦੋਸ਼ ਪੰਜਾਬ ਉਤੇ ਨਹੀਂ ਆ ਸਕਦਾ। ਜੇ ਕੋਈ ਅਦਲਾ-ਬਦਲੀ ਹੋਈ ਹੈ,

ਤਾਂ ਉਹ ਭਗਤਾਂ ਦੇ ਆਪਣੇ ਹੀ ਵਤਨ ਵਿਚ ਹੋਈ ਹੈ। ਜੋ ਚੀਜ਼ ਭਗਤ ਜੀ ਦੇ ਵੇਲੇ ਦੀ ਜਾਂ ਨੇੜੇ ਦੇ ਸਮੇ ਦੇ ਪੰਜਾਬ ਵਿਚ ਲਿਖਤੀ-ਸ਼ਕਲ ਵਿਚ ਅੱਪੜ ਚੁਕੀ ਹੈ, ਉਹ ਸਹੀ ਰੂਪ ਵਿਚ ਹੀ ਰਹੀ ਹੈ।

## ਭਗਤ ਬਾਣੀ ਵਿਚ ਪੰਜਾਬੀ ਲਫ਼ਜ਼

ਮੈਕਾਲਿਫ਼ ਭਗਤਾਂ ਦੇ ਸ਼ਬਦਾਂ ਵਿਚ ਕਈ ਪੰਜਾਬੀ ਪਦ ਵਰਤੇ ਵੇਖ ਕੇ ਇਹ ਨਤੀਜਾ ਕੱਢਦਾ ਹੈ ਕਿ ਇਹ ਪੰਜਾਬੀ ਲਫ਼ਜ਼ ਭਗਤਾਂ ਦੇ ਪੰਜਾਬੀ ਸ਼ਰਧਾਲੂਆਂ ਨੇ ਰਲਾ ਲਏ ਹਨ। ਭਗਤ-ਬਾਣੀ ਵਿਚ ਪੰਜਾਬੀ ਲਫ਼ਜ਼ਾਂ ਦੀ ਮਿਲਾਵਟ ਨਿਰੀ ਮੈਕਾਲਿਫ਼ ਨੇ ਹੀ ਨਹੀਂ ਵੇਖੀ, ਹੋਰ ਵਿਦਵਾਨ ਭੀ ਇਹ ਮਿਲਾਵਟ ਵੇਖ ਕੇ ਹੈਰਾਨਗੀ ਪਰਗਟ ਕਰਦੇ ਹਨ। ਡਾਕਟਰ ਮੋਹਨ ਸਿੰਘ ਜੀ ਲਿਖਦੇ ਹਨ ਕਿ ਬਾਬੂ ਸ਼ਿਆਮ ਸੁੰਦਰ ਦਾਸ ਨੇ ਚੌਥੀ ਓਰੀਐਂਟਲ ਕਾਨਫ਼੍ਰੰਸ ਅਲਾਹਾਬਾਦ ਵਿਚ ਇਕ ਲੇਖ ਪੜ੍ਹਿਆ ਸੀ,ਜਿਸ ਵਿਚ ਉਹਨਾਂ ਨੇ ਭਗਤ ਕਬੀਰ ਜੀ ਉਤੇ ਪੰਜਾਬੀ ਦੇ ਪ੍ਰਭਾਵ ਦਾ ਜ਼ਿਕਰ ਕੀਤਾ ਤੇ ਆਖਿਆ—"ਕਬੀਰ ਜੀ ਦੀ ਬਾਣੀ ਨੂੰ ਗਹੁ ਨਾਲ ਪੜ੍ਹ ਕੇ ਵੇਖੋ, ਇਸ ਦੀ ਬੋਲੀ ਨਾ ਅਵਧੀ ਹੈ ਨਾ ਬ੍ਰਜ ਭਾਸ਼ਾ। ਇਹ ਕਈ ਬੋਲੀਆਂ ਦਾ ਮਿਲ-ਗੋਭਾ ਹੈ, ਤੇ ਇਸ ਵਿਚ ਵਧੀਕ ਭਰਮਾਰ ਹੈ ਪੰਜਾਬੀ ਲਫ਼ਜ਼ਾਂ ਦੀ ਅਤੇ ਪੰਜਾਬੀ ਵਿਆਕਰਣਿਕ ਸ਼ਕਲਾਂ ਦੀ। ਕਬੀਰ ਜੀ ਬਨਾਰਸ ਵਿਚ ਜੰਮੇ, ਤੇ ਤਕਰੀਬਨ ਸਾਰੀ ਉਮਰ ਬਨਾਰਸ ਵਿਚ ਹੀ ਰਹੇ; ਪਰ ਅਚਰਜ ਗੱਲ ਹੈ ਕਿ ਪੰਜਾਬੀ ਬੋਲੀ ਦਾ ਉਹਨਾਂ ਦੀ ਬਾਣੀ 'ਤੇ ਇਤਨਾ ਪ੍ਰਭਾਵ। ਹੋ ਸਕਦਾ ਹੈ ਕਿ ਉਸ ਦੇ ਧਰਮ-ਮਾਪੇ ਕਿਤੇ ਪੰਜਾਬੀ ਟੱਬਰ ਵਿਚੋਂ ਹੋਣ, ਜਾਂ, ਕਬੀਰ ਜੀ ਦੀ ਉਮਰ ਦੇ ਪਹਿਲੇ ਸਾਲ ਪੰਜਾਬੀ ਸਾਧੂਆਂ ਦੀ ਸੰਗਤ ਵਿਚ ਲੰਘੇ ਹੋਣ। ਇਹ ਭੀ ਹੋ ਸਕਦਾ ਹੈ ਕਿ ਕਬੀਰ ਜੀ ਦੀ ਬਾਣੀ ਕਿਸੇ ਪੰਜਾਬੀ ਸਾਧੂ ਦੇ ਹੱਥ ਚੜ੍ਹ ਗਈ ਹੋਵੇ ਤੇ ਉਸ ਨੇ ਇਸ ਨੂੰ ਪੰਜਾਬੀ ਰੰਗਣ ਦੇ ਦਿੱਤੀ ਹੋਵੇ।

ਅਸੀ ਇਥੇ ਕਬੀਰ ਜੀ ਦੇ ਜੀਵਨ ਉਤੇ ਕੋਈ ਵਿਚਾਰ ਨਹੀਂ ਕਰ ਰਹੇ, ਨਹੀਂ ਤਾਂ ਵਿਸਥਾਰ ਨਾਲ ਸਾਬਤ ਕਰ ਦੇਂਦੇ ਕਿ ਕਬੀਰ ਜੀ ਦੇ ਧਰਮ-ਮਾਪਿਆਂ ਵਾਲੀ ਕਹਾਣੀ ਨਿਰੋਲ ਮਨ-ਘੜਤ ਹੈ। ਇਹ ਨਿਰਣਾ ਪੁਸਤਕ *ਭਗਤ ਬਾਣੀ ਸਟੀਕ* ਵਿਚ ਕਬੀਰ ਜੀ ਦੇ ਜੀਵਨ ਉਤੇ ਵਿਚਾਰ ਦੇ ਸੰਬੰਧ ਵਿਚ ਖੋਲ੍ਹ ਕੇ ਕੀਤਾ ਗਿਆ ਹੈ। ਕਬੀਰ ਜੀ ਬਨਾਰਸ-ਨਿਵਾਸੀ ਹਿੰਦੂ ਜੁਲਾਹੇ ਦੇ ਘਰ ਜੰਮੇ ਤੇ ਉਥੇ ਹੀ ਪਲੇ ਸਨ। ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਉਹਨਾਂ ਦੇ ਕੋਈ

ਧਰਮ-ਮਾਪੇ ਸਨ ਤੇ ਉਹ ਧਰਮ-ਮਾਪੇ ਕਦੇ ਪੰਜਾਬੋਂ ਆਏ ਸਨ। ਸੋ, ਪੰਜਾਬੀ ਲਫ਼ਜ਼ਾਂ ਦੀ ਵਰਤੋਂ ਦਾ ਕਾਰਨ ਕਬੀਰ ਜ਼ੀ ਦੇ ਮਾਪੇ ਨਹੀਂ ਹਨ।

ਕਬੀਰ ਜੀ ਦੀ ਬਾਣੀ ਦਾ ਕਿਸੇ ਪੰਜਾਬੀ ਸਾਧੂ ਦੇ ਹੱਥ ਚੜ੍ਹ ਜਾਣਾ ਤੇ ਉਸ ਸਾਧੂ ਨੇ ਉਸ ਨੂੰ ਪੰਜਾਬੀ ਰੰਗਣ ਦੇ ਦੇਣੀ—ਇਹ ਦਲੀਲ ਭੀ ਬੜੀ ਕੱਚੀ ਹੈ। ਕਬੀਰ ਜੀ ਦੇ ਜੀਉਂਦਿਆਂ ਹੀ ਉਹਨਾਂ ਦੇ ਸੈਂਕੜੇ ਹਜ਼ਾਰਾਂ ਸ਼ਰਧਾਲੂਆਂ ਨੇ ਉਹਨਾਂ ਦੀ ਬਾਣੀ ਯਾਦ ਕਰ ਲਈ ਹੋਵੇਗੀ ਤੇ ਲਿਖ ਲਈ ਹੋਵੇਗੀ। ਇਹ ਮਿਥਣਾ ਕਿ ਕਬੀਰ ਜੀ ਨੇ ਆਪਣੀ ਜ਼ਿੰਦਗੀ ਵਿਚ ਆਪਣੀ ਬਾਣੀ ਆਪਣੇ ਪਾਸ ਹੀ ਲੁਕਾ ਰੱਖੀ ਤੇ ਫਿਰ ਕਿਸੇ ਪੰਜਾਬੀ ਸਾਧੂ ਨੇ ਪੰਜਾਬੀ ਰੰਗਣ ਦੇ ਕੇ ਕਬੀਰ ਜੀ ਦੇ ਸ਼ਰਧਾਲੂਆਂ ਵਿਚ ਪ੍ਰਚਲਤ ਕੀਤੀ, ਇਕ ਬੜੀ ਅਨ-ਹੋਣੀ ਜਿਹੀ ਮਿਥ ਹੈ।

## ਪੰਜਾਬੀ ਲਫ਼ਜ਼ਾਂ ਦੀ ਭਰਮਾਰ ਦਾ ਕਾਰਨ

ਕਬੀਰ ਜੀ ਦੀ ਬਾਣੀ ਵਿਚ ਪੰਜਾਬੀ ਲਫ਼ਜ਼ਾਂ ਦੀ ਭਰਮਾਰ ਦਾ ਅਸਲ ਕਾਰਨ ਡਾਕਟਰ ਮੋਹਨ ਸਿੰਘ ਜੀ ਦਸਦੇ ਹਨ ਕਿ ਪੰਜਾਬ ਦੇ ਗੋਰਖ-ਪੰਥੀ ਸਾਧੂਆਂ ਅਤੇ ਬਾਬਾ ਫ਼ਰੀਦ ਜੀ ਦੇ ਸ਼ਰਧਾਲੂ ਮੁਸਲਮਾਨ ਸੂਫ਼ੀ ਫ਼ਕੀਰਾਂ ਦਾ ਉਧਰ ਬਹੁਤ ਪਰਚਾਰ ਸੀ। ਗੋਰਖ-ਪੰਥੀ ਸਾਧੂ ਤਾਂ ਭਾਰਤ ਵਿਚ ਹੀ ਖਿਲਰੇ ਹੋਏ ਸਨ। ਪਹਿਲੀ ਉਦਾਸੀ ਸਮੇ ਜਦੋਂ ਗੁਰੂ ਨਾਨਕ ਦੇਵ ਜੀ ਹਿੰਦੂ ਤੀਰਥਾਂ 'ਤੇ ਗਏ, ਤਾਂ ਕਈ ਥਾਈਂ ਜੋਗੀਆਂ ਦੇ ਮੱਠਾਂ 'ਤੇ ਭੀ ਅੱਪੜੇ, ਜੋਗੀਆਂ ਨਾਲ ਚਰਚਾ ਭੀ ਹੁੰਦੀ ਰਹੀ। ਉਹਨਾਂ ਮੱਠਾਂ ਵਿਚੋਂ ਉਸ ਸਮੇ ਗੋਰਖ-ਮਤਾ ਬਹੁਤ ਪਰਸਿੱਧ ਸੀ, ਜਿਸ ਦਾ ਹੁਣ ਨਾਮ ਨਾਨਕ ਮਤਾ ਹੈ। ਗੋਰਖ ਨਾਥ ਤੇ ਚੌਰੰਗੀ ਨਾਥ ਨਾਵੀਂ ਦਸਵੀਂ ਸਦੀ ਵਿਚ ਹੋਏ ਹਨ। ਚਰਪਟ ਨਾਥ ਭੀ ਦਸਵੀਂ ਸਦੀ ਵਿਚ ਚੰਬਾ ਰਿਆਸਤ ਵਿਚ ਹੋਏ ਹਨ। ਇਹਨਾਂ ਦੀ ਬਾਣੀ ਕਵਿਤਾ ਵਿਚ ਸੀ, ਤੇ ਜ਼ਿਆਦਾ-ਤਰ ਰਾਮਕਲੀ ਰਾਗ ਵਿਚ। ਇਹ ਕੁਦਰਤੀ ਗੱਲ ਸੀ ਕਿ ਜਿਥੇ ਜਿਥੇ ਜੋਗੀਆਂ ਦਾ ਰਸੂਖ਼ ਬਣਿਆ ਉਥੇ ਉਥੇ ਉਹਨਾਂ ਦੀ ਬਾਣੀ ਦਾ ਭੀ ਪਰਚਾਰ ਹੁੰਦਾ। ਇਹ ਜੋਗੀ ਪੰਜਾਬ-ਨਿਵਾਸੀ ਸਨ। ਕੁਦਰਤੀ ਤੌਰ 'ਤੇ ਇਹਨਾਂ ਦੀ ਥਾਂ ਭੀ ਉਸ ਸਮੇ ਦੀ ਪੰਜਾਬੀ ਬੋਲੀ ਵਿਚ ਸੀ। ਜੋਗੀਆਂ ਦੇ ਧਰਮ ਪਰਚਾਰ ਦੇ ਨਾਲ ਨਾਲ ਸੁਤੇ ਹੀ ਪੰਜਾਬੀ ਲਫ਼ਜ਼ ਭੀ ਪੰਜਾਬੋਂ ਬਾਹਰ ਜਾ ਅੱਪੜੇ ਤੇ ਉਹਨਾਂ ਭਗਤਾਂ ਦੀ ਬਾਣੀ ਵਿਚ ਆ ਰਲੇ, ਜਿਨ੍ਹਾਂ ਗੋਰਖ ਆਦਿਕ ਤੋਂ ਦੋ ਤਿੰਨ ਸਦੀਆਂ ਪਿਛੋਂ ਉਹਨਾਂ ਦੀ ਬਾਣੀ ਬੜੇ ਗਹੁ ਨਾਲ ਪੜ੍ਹ ਵਿਚਾਰ ਕੇ ਲੋੜ ਅਨੁਸਾਰ ਜੋਗ-ਮਤ ਦਾ ਖੰਡਨ ਭੀ ਕੀਤਾ। ਸੋ, ਪੰਜਾਬੀ ਬੋਲੀ ਦਾ ਪ੍ਰਭਾਵ ਨਿਰਾ ਕਬੀਰ ਜੀ ਉਤੇ ਹੀ ਨਹੀਂ

ਪਿਆ, ਇਹ ਅਸਰ ਸਾਰੇ ਹੀ ਭਗਤਾਂ ਉਤੇ ਪਿਆ, ਕਿਉਂਕਿ ਇਹ ਸਾਰੇ ਗੋਰਖ ਚਰਪਟ ਆਦਿਕ ਤੋਂ ਪਿਛੋਂ ਹੋਏ ਸਨ। ਡਾਕਟਰ ਮੋਹਨ ਸਿੰਘ ਜੀ ਕੁਝ ਭਗਤਾਂ ਦਾ ਸਮਾ ਇਉਂ ਦੱਸਦੇ ਹਨ :

| | |
|---|---|
| ਜੈਦੇਵ ਜੀ | ਬਾਰ੍ਹਵੀਂ ਸਦੀ |
| ਨਾਮਦੇਵ ਜੀ | ਸੰਨ ੧੨੭੦ ਤੋਂ ੧੩੫੦ |
| ਕਬੀਰ ਜੀ | ਸੰਨ ੧੩੮੦ ਤੋਂ ੧੪੯੯ |
| ਰਵਿਦਾਸ ਜੀ | ਸੰਨ ੧੪੯੦ ਵਿਚ ਦੇਹਾਂਤ ਹੋਇਆ। |

ਹੁਣ ਤਕ ਅਸੀ ਇਹ ਵਿਚਾਰ ਕਰ ਚੁਕੇ ਹਾਂ ਕਿ ਜੋ ਭਗਤ-ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਭਗਤਾਂ ਦੀ ਉਚਾਰੀ ਹੋਈ ਅਸਲੀ ਬਾਣੀ ਉਹੀ ਹੈ। ਭਗਤਾਂ ਦੇ ਆਪਣੇ ਵਤਨ ਵਿਚ ਅਦਲਾ-ਬਦਲੀ ਹੋਣੀ ਸੰਭਵ ਹੋ ਸਕਦੀ ਸੀ ਤੇ ਸ਼ਾਇਦ ਹੋਈ ਹੋਵੇਗੀ। ਹੁਣ ਅਸਾਂ ਇਹ ਵੇਖਣਾ ਹੈ ਕਿ ਸਤਿਗੁਰੂ ਜੀ ਨੇ ਕਿਨ੍ਹਾਂ ਹਾਲਾਤ ਵਿਚ ਇਹ ਬਾਣੀ ਇਕੱਠੀ ਕੀਤੀ ਸੀ। *ਤਵਾਰੀਖ਼ ਗੁਰੂ ਖ਼ਾਲਸਾ* ਤੇ ਮੈਕਾਲਿਫ਼ ਨੇ ਤਾਂ ਇਹੀ ਲਿਖਿਆ ਹੈ ਕਿ ਇਹ ਕੰਮ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ। ਪਰ ਗੁਰਬਾਣੀ ਦੀ ਅੰਦਰਲੀ ਗਵਾਹੀ ਇਸ ਖ਼ਿਆਲ ਨਾਲ ਮੇਲ ਨਹੀਂ ਖਾਂਦੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੋਇਆ ਕਰਦਾ ਹੈ, ਤੇ ਇਤਿਹਾਸਕਾਰਾਂ ਦੀ ਮਿਹਨਤ ਸਦਾ ਆਦਰ-ਸਤਿਕਾਰ ਦੀ ਹੱਕਦਾਰ ਹੁੰਦੀ ਹੈ ਪਰ ਇਹ ਗੱਲ ਭੀ ਅੱਖਾਂ ਤੋਂ ਉਹਲੇ ਨਹੀਂ ਕੀਤੀ ਜਾ ਸਕਦੀ ਕਿ ਸਿਖ ਧਰਮ ਦਾ ਅਸਲ ਕੇਂਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਇਤਿਹਾਸ ਦੇ ਜਿਹੜੇ ਵਰਕੇ ਇਸ ਦੇ ਨਾਲ ਮੇਲ ਨਹੀਂ ਖਾਂਦੇ, ਉਹਨਾਂ ਨੂੰ ਗੁਰਬਾਣੀ ਦੀ ਗਵਾਹੀ ਦੇ ਟਾਕਰੇ 'ਤੇ ਬਰਾਬਰ ਦੀ ਥਾਂ ਨਹੀਂ ਦਿੱਤੀ ਜਾ ਸਕੇਗੀ। ਪਰ ਇਸ ਦਾ ਇਹ ਭਾਵ ਭੀ ਨਹੀਂ ਕਿ ਇਤਿਹਾਸ ਜਾਂ ਇਤਿਹਾਸਕਾਰ ਦੀ ਕੋਈ ਨਿਰਾਦਰੀ ਕੀਤੀ ਗਈ ਹੈ।

## ਭਗਤ ਬਾਣੀ ਤੇ ਗੁਰਬਾਣੀ ਦਾ ਸੰਬੰਧ ਕਦੋਂ ਤੋਂ

ਭਗਤ-ਬਾਣੀ ਦਾ ਸੰਬੰਧ ਗੁਰਬਾਣੀ ਨਾਲ ਕਦੋਂ ਤੋਂ ਬਣਿਆ ਹੈ—ਇਹ ਗੱਲ ਲੱਭਣ ਲਈ ਹਰੇਕ ਭਗਤ ਦੀ ਬਾਣੀ ਉਤੇ ਵੱਖੋ ਵੱਖ ਵਿਚਾਰ ਕਰਨੀ ਪਏਗੀ। ਪਰ ਇਸ ਤਰ੍ਹਾਂ ਸਾਡੇ ਲੇਖ ਦਾ ਆਕਾਰ ਬਹੁਤ ਜ਼ਿਆਦਾ ਵਧ ਜਾਏਗਾ। ਸੋ ਅਸੀ ਵੰਨਗੀ ਦੀ ਖ਼ਾਤਰ ਸਿਰਫ਼ ਬਾਬਾ ਫ਼ਰੀਦ ਜੀ ਅਤੇ ਭਗਤ ਬੇਣੀ ਦੀ ਬਾਣੀ ਹੀ ਪੇਸ਼ ਕਰਾਂਗੇ।

## ਬਾਬਾ ਫ਼ਰੀਦ ਜੀ

ਬਾਬਾ ਫ਼ਰੀਦ ਜੀ ਆਪਣੀ ਉਮਰ ਦਾ ਬਹੁਤ ਹਿੱਸਾ ਪੰਜਾਬ ਦੇ ਨਗਰ ਪਾਕਪਟਨ ਵਿਚ ਰਹੇ, ਦੇਹਾਂਤ ਭੀ ਇਥੇ ਹੀ ਸੰਨ ੧੨੬੬ ਵਿਚ ਹੋਇਆ। *ਪੁਰਾਤਨ ਜਨਮਸਾਖੀ* ਵਾਲੇ ਨੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਪਾਕਪਟਨ ਗਏ, ਬਾਬਾ ਫ਼ਰੀਦ ਜੀ ਦੀ ਗੱਦੀ ਉਤੇ ਗਿਆਰ੍ਹਵੇਂ ਥਾਂ ਬੈਠੇ, ਸ਼ੇਖ਼ ਇਬਰਾਹੀਮ ਨੂੰ ਮਿਲੇ; ਤੇ ਉਸ ਪਾਸੋਂ ਬਾਬਾ ਫ਼ਰੀਦ ਜੀ ਦੀ ਬਾਣੀ ਸੁਣੀ। ਨਿਰੀ ਸੁਣੀ ਹੀ ਨਹੀਂ, ਫ਼ਰੀਦ ਜੀ ਦੇ ਕਈ ਬਚਨਾਂ ਬਾਰੇ ਆਪਣੇ ਖ਼ਿਆਲ ਭੀ ਪਰਗਟ ਕੀਤੇ। ਹੁਣ ਤਕ ਦੀ ਵਿਚਾਰ ਵਿਚ ਅਸੀ ਇਹ ਵੇਖ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਬਾਣੀ ਸਦਾ ਆਪ ਹੀ ਲਿਖ ਕੇ ਆਪਣੇ ਪਾਸ ਸਾਂਭ ਕੇ ਰੱਖਦੇ ਸਨ। ਪਾਕਪਟਨ ਵਿਚ ਉਚਾਰੀ ਬਾਣੀ ਵਾਸਤੇ ਇਸ ਨਿਯਮ ਦੇ ਉਲੰਘਣ ਦੀ ਕੋਈ ਲੋੜ ਨਹੀਂ ਸੀ ਹੋ ਸਕਦੀ, ਭਾਵ ਪਾਕਪਟਨ ਵਿਚ ਉਚਾਰੀ ਹੋਈ ਬਾਣੀ ਭੀ ਸਤਿਗੁਰੂ ਜੀ ਨੇ ਆਪ ਹੀ ਲਿਖ ਕੇ ਆਪਣੇ ਪਾਸ ਰੱਖੀ ਹੋਵੇਗੀ। ਪਰ, ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਵਿਚ ਉਚਾਰੀ ਉਸ ਵਿਚ ਤੇ ਬਾਬਾ ਫ਼ਰੀਦ ਜੀ ਦੀ ਕੁਝ ਬਾਣੀ ਵਿਚ ਬੜੀ ਡੂੰਘੀ ਤੇ ਨੇੜੇ ਦੀ ਸਾਂਝ ਹੈ। ਇਹ ਮੰਨਣਾ ਹੀ ਪਏਗਾ ਕਿ ਬਾਬਾ ਫ਼ਰੀਦ ਜੀ ਦੇ ਜਿਨ੍ਹਾਂ ਬਚਨਾਂ ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਉਚਾਰੀ ਸੀ ਤੇ ਲਿਖ ਕੇ ਆਪਣੇ ਪਾਸ ਰੱਖ ਲਈ ਸੀ, ਉਹ ਬਚਨ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਕੇ ਰੱਖ ਲਏ, ਕਿਉਂਕਿ ਜੋ ਸੁੰਦਰਤਾ ਦਾ ਝਲਕਾਰਾ ਉਹਨਾਂ ਨੂੰ ਇਕੱਠੇ ਰਲਾ ਕੇ ਪੜ੍ਹਿਆਂ ਵੱਜਦਾ ਹੈ ਉਹ ਵੱਖੋ-ਵੱਖ ਪੜ੍ਹਿਆਂ ਨਹੀਂ ਵੱਜਦਾ। ਇਸ ਗੱਲ ਨੂੰ ਪਰਤੱਖ ਵੇਖਣ ਲਈ ਅਤੇ ਸਮਝਣ ਲਈ ਦੋਹਾਂ ਮਹਾਂ ਉੱਤਮ ਵਿਅਕਤੀਆਂ ਦੇ ਸਲੋਕ ਤੇ ਸ਼ਬਦ ਰਲਾ ਕੇ ਪੜ੍ਹ ਵੇਖੀਏ :

*(੧) ਫ਼ਰੀਦ ਜੀ*

**ਪਹਿਲੈ ਪਹਰੈ ਫੁਲੜਾ, ਫਲੁ ਭੀ ਪਛਾ ਰਾਤਿ।**
**ਜੋ ਜਾਗੰਨਿ੍ ਲਹੰਨਿ ਸੇ, ਸਾਈ ਕੰਨੋ ਦਾਤਿ।੧੧੨।**

ਇਥੇ ਫ਼ਰੀਦ ਜੀ ਨੇ ਲਫ਼ਜ਼ 'ਦਾਤਿ' ਵਰਤੇ ਕੇ ਸਿਰਫ਼ ਇਸ਼ਾਰੇ-ਮਾਤ੍ਰ ਦੱਸਿਆ ਹੈ ਕਿ ਜੋ ਮਨੁੱਖ ਅੰਮ੍ਰਿਤ ਵੇਲੇ ਜਾਗ ਕੇ ਬੰਦਗੀ ਕਰਦੇ ਹਨ, ਉਹਨਾਂ ਉਤੇ ਰੱਬ ਮਿਹਰ ਕਰਦਾ ਹੈ ਤੇ ਆਪਣਾ ਨਾਮ ਬਖ਼ਸ਼ਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਪੱਸ਼ਟ ਕਰ ਕੇ ਇਹ ਕਹਿ ਦਿਤਾ ਹੈ ਕਿ ਇਹ ਤਾਂ 'ਦਾਤਿ' ਹੈ 'ਦਾਤਿ',

ਕੋਈ ਹੱਕ ਨਹੀਂ ਬਣ ਜਾਂਦਾ, ਮਤਾਂ ਕੋਈ ਮਨੁੱਖ ਅੰਮ੍ਰਿਤ ਵੇਲੇ ਉੱਠਣ ਦਾ ਮਾਣ ਹੀ ਕਰਨ ਲੱਗ ਪਏ। ਸੋ, ਬਾਬਾ ਫ਼ਰੀਦ ਜੀ ਦੇ ਉੱਪਰ ਲਿਖੇ ਸਲੋਕ ਦੀ ਵਿਆਖਿਆ ਵਿਚ ਗੁਰੂ ਨਾਨਕ ਦੇਵ ਜੀ ਨੇ ਲਿਖਿਆ :

**ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ।**
**ਇਕਿ ਜਾਗੰਦੇ ਨ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ।੧੧੩।**

*(੨) ਫ਼ਰੀਦ ਜੀ*

**ਸਰਵਰਿ ਪੰਖੀ ਹੇਕੜੋ, ਫਾਹੀਵਾਲ ਪਚਾਸ।**
**ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ।੧੨੫।**

ਇਸ ਸਲੋਕ ਵਿਚ ਫ਼ਰੀਦ ਜੀ ਨੇ ਦੱਸਿਆ ਹੈ ਕਿ ਜਗਤ ਦੇ ਵਿਕਾਰਾਂ ਤੋਂ ਬਚਣ ਦਾ ਇਕੋ ਉਪਾਉ ਹੈ—ਪਰਮਾਤਮਾ ਦੀ ਓਟ। ਇਹ ਓਟ ਕਿਸੇ ਭੀ ਮੁੱਲ ਮਿਲੇ ਤਾਂ ਭੀ ਸੌਦਾ ਸਸਤਾ ਜਾਣੋ। ਇਸ ਖ਼ਿਆਲ ਨੂੰ ਆਪ ਇਉਂ ਬਿਆਨ ਕਰਦੇ ਹਨ :

**ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨਿ੍।**
**ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨਿ੍।੧੧੯।**

ਪਰ, ਮਤਾਂ ਕੋਈ ਮਨੁੱਖ ਅੰਞਾਣ-ਪੁਣੇ ਵਿਚ ਇਹ ਸਮਝ ਲਏ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੀ ਹਿਦਾਇਤ ਕਰਦੇ ਹਨ, ਇਸ ਭੁਲੇਖੇ ਤੋਂ ਬਚਾਣ ਲਈ ਸਤਿਗੁਰੂ ਨਾਨਕ ਦੇਵ ਜੀ ਫ਼ਰੀਦ ਜੀ ਦੇ ਇਸ ਸਲੋਕ ਦੇ ਨਾਲ ਆਪਣਾ ਸਲੋਕ ਲਿਖ ਕੇ ਦੱਸਦੇ ਹਨ ਕਿ ਫ਼ਰੀਦ ਜੀ ਧੂਣੀਆਂ ਤਪਾਣ ਦੇ ਹੱਕ ਵਿਚ ਨਹੀਂ ਹਨ :

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ।**
**ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ।੧੨੦।**

*(੩) ਫ਼ਰੀਦ ਜੀ*

**ਸਾਹੁਰੈ ਢੋਈ ਨ ਲਹੈ, ਪੇਈਐ ਨਾਹੀ ਥਾਉ।**
**ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ।੩੧।**

ਫ਼ਰੀਦ ਜੀ ਨੇ ਇਥੇ ਇਹ ਦੱਸਿਆ ਹੈ ਕਿ ਜੇ 'ਖ਼ਸਮ' ਕਦੇ ਖ਼ਬਰ ਹੀ ਨਾ ਪੁੱਛੇ, ਤਾਂ ਨਿਰਾ ਨਾਮ ਹੀ 'ਸੋਹਾਗਣਿ' ਰੱਖ ਲੈਣਾ ਕਿਸੇ ਕੰਮ ਨਹੀਂ। ਗੁਰੂ ਨਾਨਕ ਦੇਵ ਜੀ ਨੇ ਅਗਲੇ ਸਲੋਕ ਵਿਚ 'ਸੋਹਾਗਣਿ' ਦੇ ਅਸਲ ਲੱਛਣ ਭੀ

ਦੱਸ ਕੇ ਬਾਬਾ ਫ਼ਰੀਦ ਜੀ ਦੇ ਖ਼ਿਆਲ ਦੀ ਹੋਰ ਵਿਆਖਿਆ ਕਰ ਦਿੱਤੀ ਹੈ:

**ਸਾਹੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ।**
**ਨਾਨਕ ਸੋ ਸੋਹਾਗਣੀ, ਜੁ ਭਾਵੈ ਬੇਪਰਵਾਹ।੩੨।**

ਬਾਬਾ ਫ਼ਰੀਦ ਜੀ ਦੇ ਉੱਪਰ-ਦਿੱਤੇ ਜਿਨ੍ਹਾਂ ਸਲੋਕਾਂ ਦੀ ਵਿਆਖਿਆ ਗੁਰੂ ਨਾਨਕ ਸਾਹਿਬ ਨੇ ਆਪਣੇ ਸਲੋਕਾਂ ਵਿਚ ਕੀਤੀ ਹੈ, ਇਹ ਨਹੀਂ ਹੋ ਸਕਦਾ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਆਪਣੇ ਸਲੋਕਾਂ ਨਾਲ ਲਿਖ ਕੇ ਨਾ ਰੱਖਿਆ ਹੋਵੇ। ਇਥੋਂ ਇਹ ਨਤੀਜਾ ਭੀ ਸਾਫ਼ ਨਿਕਲਦਾ ਹੈ ਕਿ ਬਾਬਾ ਫ਼ਰੀਦ ਜੀ ਦੇ ਬਾਕੀ ਦੇ ਸਲੋਕ ਭੀ ਸਤਿਗੁਰੂ ਜੀ ਨੇ ਜ਼ਰੂਰ ਲਿਖ ਲਏ ਹੋਣਗੇ। ਨਹੀਂ ਤਾਂ ਬਾਬਾ ਫ਼ਰੀਦ ਜੀ ਦੇ ਕਿਸੇ ਇਕ ਦੋ ਬਚਨਾਂ ਬਾਰੇ ਪੈਂਦੇ ਕਿਸੇ ਭੁਲੇਖੇ ਦੀ ਵਿਆਖਿਆ ਕਰਨ ਦੀ ਲੋੜ ਪੈਦਾ ਨਹੀਂ ਸੀ ਹੁੰਦੀ।

## ਬਾਬਾ ਫ਼ਰੀਦ ਤੇ ਗੁਰੂ ਅਮਰਦਾਸ ਜੀ

ਉੱਪਰ ਅਸੀ ਸਾਬਤ ਕਰ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਉਹਨਾਂ ਦੇ ਆਪਣੇ ਹੀ ਹੱਥਾਂ ਦੀ ਲਿਖੀ ਹੋਈ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਨੂੰ ਪਹੁੰਚੀ ਸੀ। ਫ਼ਰੀਦ ਜੀ ਦੇ ਇਹ ਸਾਰੇ ਸਲੋਕ ਭੀ ਇਸੇ ਖ਼ਜ਼ਾਨੇ ਵਿਚ ਉਹਨਾਂ ਨੂੰ ਮਿਲੇ ਸਨ, ਤਾਹੀਏਂ ਗੁਰੂ ਅਮਰਦਾਸ ਜੀ ਨੇ ਭੀ ਬਾਬਾ ਫ਼ਰੀਦ ਜੀ ਦੇ ਕੁਝ ਖ਼ਿਆਲਾਂ ਦੀ ਵਿਆਖਿਆ ਵਿਚ ਆਪਣੇ ਸਲੋਕ ਲਿਖੇ:

*(੧) ਫ਼ਰੀਦ ਜੀ*

**ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ।**
**ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ।੫੧।**

ਫ਼ਰੀਦ ਜੀ ਨੇ ਜਿਸ 'ਰਤੁ' ਦਾ ਜ਼ਿਕਰ ਇਸ ਸਲੋਕ ਵਿਚ ਕੀਤਾ ਹੈ, ਉਸ ਨੂੰ ਆਪਣੇ ਪਹਿਲੇ ਸਲੋਕ ਨੰ: ੫੦ ਵਿਚ ਸਮਝਾ ਤਾਂ ਦਿੱਤਾ ਹੈ, ਪਰ ਇਸ਼ਾਰੇ-ਮਾਤ੍ਰ ਹੀ ਲਫ਼ਜ਼ 'ਦਿਲਿ ਕਾਤੀ' ਦੀ ਰਾਹੀਂ। ਆਪ ਲਿਖਦੇ ਹਨ:

**ਫਰੀਦਾ ਕੰਨਿ ਮੁਸਲਾ, ਸੂਫ ਗਲਿ, ਦਿਲਿ ਕਾਤੀ ਗੁੜੁ ਵਾਤਿ।**
**ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ।੫੦।**

ਗੁਰੂ ਅਮਰਦਾਸ ਜੀ ਨੇ ਇਹ ਖ਼ਿਆਲ ਵਧੀਕ ਖੋਲ੍ਹ ਕੇ ਆਪਣੇ ਸਲੋਕ

ਵਿਚ ਖ਼ਿਆਨ ਕਰ ਦਿੱਤਾ ਹੈ :

**ਮ: ੩ : ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ।**
**ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ।**
**ਭੈ ਪਇਐ ਤਨੁ ਖੀਣੁ ਹੋਇ, ਲੋਭੁ ਰਤੁ ਵਿਚਹੁ ਜਾਇ।**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ ਭਉ, ਦੁਰਮਤਿ ਮੈਲੁ ਗਵਾਇ।**
**ਨਾਨਕ ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ।੫੨।**

*(੨) ਫ਼ਰੀਦ ਜੀ*

**ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ।**
**ਜਿਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ।੧੦੩।**

ਫ਼ਰੀਦ ਜੀ ਦਾ ਇਥੇ ਉਹੀ ਭਾਵ ਹੈ ਜੋ ਉਹਨਾਂ ਨੇ ਸਲੋਕ ਨੰ: ੧੧੯ ਵਿਚ ਦੱਸਿਆ। ਪਰ ਮਤਾਂ ਕੋਈ ਮਨੁੱਖ ਇਹ ਸਮਝ ਲਏ ਕਿ ਫ਼ਰੀਦ ਜੀ ਰੱਬ ਦੇ ਮਿਲਣ ਲਈ ਫ਼ਕੀਰੀ ਪਹਿਰਾਵਾ ਜ਼ਰੂਰੀ ਖ਼ਿਆਲ ਕਰਦੇ ਹਨ, ਗੁਰੂ ਅਮਰਦਾਸ ਜੀ ਨੇ ਇਹ ਭੁਲੇਖਾ ਦੂਰ ਕਰਨ ਲਈ ਇਸ ਦੇ ਨਾਲ ਆਪਣਾ ਸਲੋਕ ਦਰਜ ਕਰ ਦਿੱਤਾ ਹੈ :

**ਮ: ੩ : ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ।**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ।੧੦੪।**

*(੩) ਫ਼ਰੀਦ ਜੀ*

**ਫਰੀਦਾ ਕਾਲੀ ਜਿਨ੍ਹੀ ਨ ਰਾਵਿਆ, ਧਉਲੀ ਰਾਵੈ ਕੋਇ।**
**ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ।੧੨।**

ਇਥੇ ਫ਼ਰੀਦ ਜੀ ਇਕ ਕੁਦਰਤੀ ਨਿਯਮ ਦੱਸਦੇ ਹਨ ਕਿ ਜੁਆਨੀ ਵਿਚ ਮਾਇਕ ਆਦਤਾਂ ਪੱਕ ਜਾਣ ਨਾਲ ਬੁਢੇਪੇ ਵਿਚ ਬੰਦਗੀ ਵਲ ਪਰਤਣਾ ਆਮ ਤੌਰ 'ਤੇ ਔਖਾ ਹੋ ਜਾਂਦਾ ਹੈ।

ਗੁਰੂ ਅਮਰਦਾਸ ਜੀ ਇਸ ਖ਼ਿਆਲ ਦੇ ਨਾਲ-ਲਗਵੀਂ ਇਕ ਹੋਰ ਗੱਲ ਦੱਸਦੇ ਹਨ ਕਿ ਜੁਆਨੀ ਹੋਵੇ ਚਾਹੇ ਬੁਢੇਪਾ, 'ਬੰਦਗੀ' ਸਦਾ ਹੈ ਹੀ ਰੱਬੀ ਬਖ਼ਸ਼ਸ਼ :

**ਮ: ੩ : ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇਇ।**
**ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ।**
**ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ।੧੩।**

ਜੇ ਭਗਤਾਂ ਦੀ ਬਾਣੀ ਤੇ ਉਸ ਵਿਚਲੇ ਫ਼ਰੀਦ ਜੀ ਦੇ ਸਲੋਕ ਗੁਰੂ ਅਰਜਨ ਸਾਹਿਬ ਦੇ ਇਕੱਠੇ ਕੀਤੇ ਹੁੰਦੇ, ਤਾਂ ਗੁਰੂ ਅਮਰਦਾਸ ਜੀ ਦੇ ਉੱਪਰ-ਲਿਖੇ ਸਲੋਕਾਂ ਦੇ ਉਚਾਰੇ ਜਾਣ ਦੀ ਕੋਈ ਗੁੰਜਾਇਸ਼ ਨਾ ਹੁੰਦੀ। ਸਲੋਕ ਨੰ: ੧੩ ਵਾਸਤੇ ਤਾਂ ਹੋਰ ਕੋਈ ਦਲੀਲ ਭੀ ਘੜੀ ਨਹੀਂ ਜਾ ਸਕਦੀ, ਕਿਉਂਕਿ ਇਸ ਵਿਚ ਤਾਂ ਗੁਰੂ ਅਮਰਦਾਸ ਜੀ ਬਾਬਾ ਫ਼ਰੀਦ ਜੀ ਦਾ ਨਾਮ ਭੀ ਵਰਤਦੇ ਹਨ। ਬੜੀ ਸਾਫ਼ ਤੇ ਪਰਤੱਖ ਗੱਲ ਹੈ ਕਿ ਇਹ ਸਾਰੇ ਸਲੋਕ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਜਾ ਕੇ ਸ਼ੇਖ਼ ਇਬਰਾਹੀਮ ਪਾਸੋਂ ਲਏ, ਆਪਣੇ ਪਾਸ ਲਿਖ ਕੇ ਰੱਖ ਲਏ, ਇਹਨਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ ਵਿਚਾਰਿਆ, ਜਿਥੇ ਜਿਥੇ ਲੋੜ ਜਾਪੀ, ਫ਼ਰੀਦ ਜੀ ਦੇ ਖ਼ਿਆਲ ਦੀ ਹੋਰ ਵਿਆਖਿਆ ਕਰ ਦਿੱਤੀ, ਆਪਣੀ ਬਾਣੀ ਦੇ ਨਾਲ ਹੀ ਗੁਰੂ ਅੰਗਦ ਸਾਹਿਬ ਦੀ ਰਾਹੀਂ ਗੁਰੂ ਅਮਰਦਾਸ ਜੀ ਤਕ ਅਪੜਾਈ। ਗੁਰੂ ਅਮਰਦਾਸ ਜੀ ਨੇ ਭੀ ਫ਼ਰੀਦ ਜੀ ਦੇ ਕਈ ਇਸ਼ਾਰੇ-ਮਾਤ੍ਰ ਦੱਸੇ ਖ਼ਿਆਲਾਂ ਨੂੰ ਹੋਰ ਸਾਫ਼ ਕਰ ਦਿੱਤਾ।

ਸੋ, ਜਿਥੋਂ ਤਕ ਫ਼ਰੀਦ ਜੀ ਦੀ ਬਾਣੀ ਦਾ ਸੰਬੰਧ ਹੈ, ਇਹ ਗੁਰੂ ਅਰਜਨ ਸਾਹਿਬ ਨੇ ਇਕੱਠੀ ਨਹੀਂ ਕਰਾਈ, ਇਹ ਸਾਰੀ ਦੀ ਸਾਰੀ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਤੋਂ ਹੀ ਵਿਰਸੇ ਵਿਚ ਮਿਲੀ ਸੀ। ਇਕ ਹੋਰ ਗੱਲ ਧਿਆਨ ਨਾਲ ਵੇਖੋ। ਫ਼ਰੀਦ ਜੀ ਦੇ ਸਲੋਕਾਂ ਦੇ ਸੰਗ੍ਰਹਿ ਵਿਚ ੧੩੦ ਸਲੋਕ ਹਨ। ਇਹਨਾਂ ਵਿਚ ਸਲੋਕ ਨੰ: ੧੩, ੩੨, ੫੨, ੧੦੪, ੧੧੩, ੧੨੦, ੧੨੨, ੧੨੩ ਅਤੇ ੧੨੪ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਹਨ। ਸ਼ੁਰੂ ਤੋਂ ਅਖ਼ੀਰ ਤਕ ਸਾਰੇ ਸਲੋਕਾਂ ਵਿਚ ਖਿਲਰੇ ਹੋਏ ਹਨ। ਕੁਦਰਤੀ ਨਤੀਜਾ ਇਹੀ ਕੱਢ ਸਕੀਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਕੋਈ ਪੰਜ-ਸੱਤ ਟਾਵੇਂ ਟਾਵੇਂ ਸਲੋਕ ਫ਼ਰੀਦ ਜੀ ਦੇ ਨਹੀਂ ਲਿਆਂਦੇ ਸਨ, ਸਗੋਂ ਸਾਰੇ ਹੀ ਲਿਖ ਲਏ ਸਨ।

## ਬਾਬਾ ਫ਼ਰੀਦ ਜੀ ਤੇ ਗੁਰੂ ਨਾਨਕ ਦੇਵ ਜੀ

ਇਸ ਨਤੀਜੇ ਨੂੰ ਹੋਰ ਪੱਕਾ ਕਰਨ ਲਈ ਪਾਠਕਾਂ ਦੇ ਸਾਹਮਣੇ ਸੂਹੀ ਰਾਗ ਦੇ ਦੋ ਸ਼ਬਦ ਪੇਸ਼ ਕੀਤੇ ਜਾਂਦੇ ਹਨ, ਇਕ ਫ਼ਰੀਦ ਜੀ ਦਾ ਅਤੇ ਦੂਜਾ ਗੁਰੂ ਨਾਨਕ ਸਾਹਿਬ ਦਾ। ਫ਼ਰੀਦ ਜੀ ਹਿਦਾਇਤ ਕਰਦੇ ਹਨ ਕਿ ਮਾਇਆ ਵਿਚ ਮਨ ਨੂੰ ਨਾ ਫਸਾਓ। ਜੋ ਮਨੁੱਖ ਮਾਇਆ ਵਿਚ ਫਸਦੇ ਹਨ, ਇਸ ਸ਼ਬਦ ਦੀ ਰਾਹੀਂ ਫ਼ਰੀਦ ਜੀ ਉਹਨਾਂ ਦੀ ਭੈੜੀ ਹੋ ਚੁਕੀ ਹਾਲਤ ਬਿਆਨ ਕਰਦੇ ਹਨ। ਸਤਿਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਪਰਮਾਤਮਾ ਦੇ ਨਾਮ ਵਿਚ ਮਨ ਨੂੰ ਰੰਗੋ। ਜਿਨ੍ਹਾਂ ਦਾ ਮਨ ਨਾਮ-ਰੰਗ ਵਿਚ ਰੰਗਿਆ ਜਾਂਦਾ ਹੈ ਉਹਨਾਂ

ਦੀ ਚੰਗੀ ਆਤਮਕ ਹਾਲਤ ਸਤਿਗੁਰੂ ਜੀ ਨੇ ਸ਼ਬਦ ਵਿਚ ਵਿਖਾਈ ਹੈ। ਫ਼ਰੀਦ ਜੀ ਨੇ ਮਾਇਆ-ਵੇੜ੍ਹੀ ਮਨੁੱਖੀ ਤਸਵੀਰ ਖਿੱਚੀ ਹੈ, ਗੁਰੂ ਨਾਨਕ ਦੇਵ ਜੀ ਨੇ ਨਾਮ-ਰੰਗ ਵਿਚ ਰੰਗੀ ਹੋਈ ਤਸਵੀਰ। ਪਹਿਲਾਂ ਦੋਹਾਂ ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਨੂੰ ਰਲਾ ਕੇ ਪੜ੍ਹੋ। ਫਿਰ ਸਾਰੇ 'ਬੰਦਾਂ' ਨੂੰ ਇਕ ਦੂਜੇ ਸ਼ਬਦ ਵਿਚੋਂ ਲੈ ਕੇ। ਵੇਖੋ, ਕਿਤਨੀ ਸੁੰਦਰ ਸਾਂਝ ਹੈ! ਕਿਤਨੇ ਹੀ ਲਫ਼ਜ਼ ਸਾਂਝੇ ਹਨ! ਇਹਨਾਂ ਦੋਹਾਂ ਸ਼ਬਦਾਂ ਨੂੰ ਪੜ੍ਹ ਕੇ ਕੋਈ ਸ਼ੱਕ ਨਹੀਂ ਰਹਿ ਜਾਂਦਾ। ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੀ ਇਕ-ਪਾਸੀ ਤਸਵੀਰ ਦਾ ਦੂਜਾ ਪਾਸਾ ਤਿਆਰ ਕਰ ਕੇ ਤਸਵੀਰ ਨੂੰ ਮੁਕੰਮਲ ਕਰ ਦਿੱਤਾ ਹੈ। ਜੇ ਫ਼ਰੀਦ ਜੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਆਪਣੇ ਸ਼ਬਦਾਂ ਨਾਲ ਸਾਂਭ ਕੇ ਨਾ ਰੱਖਦੇ, ਤਾਂ ਫਿਰ ਇਹ ਨਹੀਂ ਹੋ ਸਕਦਾ ਸੀ ਕਿ ਇਹ ਦੋਵੇਂ ਸ਼ਬਦ ਆਪੋ ਵਿਚ ਇਤਨੀ ਡੂੰਘੀ ਸਾਂਝ ਰੱਖ ਸਕਦੇ। ਦੋਵੇਂ ਸ਼ਬਦ ਇਉਂ ਹਨ :

**ਸੂਹੀ ਫਰੀਦ ਜੀ**

**ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ।**
**ਭਰਿ ਸਰਵਰ ਜਬ ਊਛਲੈ, ਤਬ ਤਰਣੁ ਦੁਹੇਲਾ।੧।**
**ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ।ਰਹਾਉ।**
**ਇਕ ਆਪੀਨ੍ਹੈ ਪਤਲੀ, ਸਹ ਕੇ ਰੇ ਬੋਲਾ।**
**ਦੁਧਾਥਣੀ ਨ ਆਵਈ, ਫਿਰਿ ਹੋਇ ਨ ਮੇਲਾ।**
**ਕਹੈ ਫਰੀਦ ਸਹੇਲੀਹੋ, ਸਹੁ ਅਲਾਏਸੀ।**
**ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ।੩।੨।**

**ਸੂਹੀ ਮਹਲਾ ੧**

**ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ।**
**ਨਾ ਸਰਵਰੁ ਨ ਊਛਲੈ, ਐਸਾ ਪੰਥੁ ਸੁਹੇਲਾ।੧।**
**ਤੇਰਾ ਏਕੋ ਨਾਮੁ ਮਜੀਠੜਾ, ਰਤਾ ਮੇਰਾ ਚੋਲਾ ਸਦ ਰੰਗ ਢੋਲਾ।ਰਹਾਉ।**
**ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ।**
**ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ।੨।**
**ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ।**
**ਆਵਾ ਗਉਣੁ ਨਿਵਾਰਿਆ, ਹੈ ਸਾਚਾ ਸੋਈ।੩।**
**ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ।**
**ਗੁਰ ਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ।੪।**

ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ।
ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ।੫।੨।੪।

## ਭਗਤ ਬੇਣੀ ਜੀ

ਬੇਣੀ ਜੀ ਬਿਹਾਰ ਪ੍ਰਾਂਤ ਦੇ ਵਸਨੀਕ ਸਨ। ਇਹ ਭੀ ਸਤਿਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋ ਚੁਕੇ ਸਨ। ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਦੇ ੩ ਸ਼ਬਦ ਦਰਜ ਹਨ—ਸਿਰੀ ਰਾਗ, ਰਾਮਕਲੀ ਅਤੇ ਪ੍ਰਭਾਤੀ ਵਿਚ ਇਕ ਇਕ। ਕਿਸ ਗੁਰ-ਵਿਅਕਤੀ ਦੇ ਹੱਥ ਭਗਤ ਜੀ ਦੇ ਇਹ ਸ਼ਬਦ ਆਏ ?—ਇਹ ਗੱਲ ਸਮਝਣ ਲਈ ਇਹਨਾਂ ਸ਼ਬਦਾਂ ਨੂੰ ਵਾਰੋ ਵਾਰੀ ਲੈ ਕੇ ਗਹੁ ਨਾਲ ਪੜ੍ਹੀਏ।

ਬੇਣੀ ਜੀ ਦਾ ਪਹਿਲਾ ਸ਼ਬਦ ਸਿਰੀ ਰਾਗ ਵਿਚ ਹੈ। ਇਸ ਦਾ ਸਿਰਲੇਖ ਇਉਂ ਹੈ: "ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ। ਪਹਰਿਆ ਕੈ ਘਰਿ ਗਾਵਣਾ।"

ਸਿਰਲੇਖ ਦੇ ਦੂਜੇ ਹਿੱਸੇ ਦਾ ਭਾਵ ਇਹ ਹੈ ਕਿ ਇਸ ਸ਼ਬਦ ਨੂੰ ਉਸ 'ਘਰੁ' ਵਿਚ ਗਾਵਣਾ ਹੈ ਜਿਸ 'ਘਰੁ' ਵਿਚ ਉਹ ਸ਼ਬਦ ਜਿਸ ਦਾ ਸਿਰਲੇਖ ਹੈ 'ਪਹਰੇ'। ਇਹ ਬਾਣੀ 'ਪਹਰੇ' ਭੀ ਇਸੇ ਸਿਰੀ ਰਾਗ ਵਿਚ ਹੀ ਹੈ ਅਤੇ ਇਸ ਦਾ 'ਘਰੁ' ੧ ਹੈ। ਸੋ, ਬੇਣੀ ਜੀ ਦੇ ਇਸ ਸ਼ਬਦ ਨੂੰ 'ਘਰੁ' ਪਹਿਲੇ ਵਿਚ ਗਾਵਣਾ ਹੈ।

ਸਧਾਰਨ ਤੌਰ 'ਤੇ ਸ਼ਬਦਾਂ ਦੇ ਸ਼ੁਰੂ ਵਿਚ ਸਿਰਲੇਖ ਵਜੋਂ 'ਰਾਗ' ਅਤੇ 'ਮਹਲਾ' ਲਿਖ ਕੇ ਲਫ਼ਜ਼ 'ਘਰੁ' ਭੀ ਲਿਖਿਆ ਮਿਲਦਾ ਹੈ, ਜਿਵੇਂ:

| | |
|---|---|
| ਸਿਰੀ ਰਾਗੁ ਮਹਲਾ ੧ ਘਰੁ ੧ | (ਮਹਲਾ ਪਹਿਲਾ ਘਰੁ ਪਹਿਲਾ) |
| ਸਿਰੀ ਰਾਗੁ ਮਹਲਾ ੧ ਘਰੁ ੪ | (ਮਹਲਾ ਪਹਿਲਾ ਘਰੁ ਚੌਥਾ) |
| ਸਿਰੀ ਰਾਗੁ ਮਹਲਾ ੩ ਘਰੁ ੧ | (ਮਹਲਾ ਤੀਜਾ ਘਰੁ ਪਹਿਲਾ) |
| ਸਿਰੀ ਰਾਗੁ ਮਹਲਾ ੫ ਘਰੁ ੧ | (ਮਹਲਾ ਪੰਜਵਾਂ ਘਰੁ ਪਹਿਲਾ) |

ਅਸ਼ਟਪਦੀਆਂ ਦੇ ਸ਼ੁਰੂ ਵਿਚ ਅਤੇ ਛੰਤਾਂ ਦੇ ਸ਼ੁਰੂ ਵਿਚ ਭੀ ਇਸੇ ਤਰ੍ਹਾਂ 'ਘਰੁ ੧', 'ਘਰੁ ੨', 'ਘਰੁ ੪' ਆਦਿਕ ਲਫ਼ਜ਼ ਲਿਖੇ ਮਿਲਦੇ ਹਨ।

ਲਫ਼ਜ਼ 'ਘਰੁ' ਵਰਤਣ ਸੰਬੰਧੀ ਭਗਤਾਂ ਦੇ ਸ਼ਬਦਾਂ ਵਿਚ ਭੀ ਇਹੀ ਨਿਯਮ ਵਰਤਿਆ ਮਿਲਦਾ ਹੈ, ਜਿਵੇਂ:

ਭੈਰਉ ਕਬੀਰ ਜੀਉ ਘਰੁ ੧

ਭੈਰਉ ਕਬੀਰ ਜੀਉ ਅਸਟਪਦੀ ਘਰੁ ੨
ਭੈਰਉ ਨਾਮਦੇਉ ਜੀਉ ਘਰੁ ੧
ਭੈਰਉ ਨਾਮਦੇਉ ਜੀਉ ਘਰ ੨

ਇਸੇ ਦ੍ਰਿਸ਼ਟੀ-ਕੋਣ ਤੋਂ ਸਿਰੀ ਰਾਗ ਵਿਚ ਦਰਜ ਕੀਤੇ ਹੋਏ ਬੇਣੀ ਜੀ ਦੇ ਸ਼ਬਦ ਦਾ ਸਿਰ-ਲੇਖ ਵੇਖੋ। ਉਥੇ ਲਿਖਿਆ ਹੈ, "ਪਹਰਿਆ ਕੈ ਘਰਿ ਗਾਵਣਾ"। ਹੁਣ ਵੇਖੋ ਇਸੇ ਰਾਗ ਵਿਚ ਬਾਣੀ 'ਪਹਰੇ' ਦੇ ਸਿਰ-ਲੇਖ ਨੂੰ, ਉਥੇ ਲਿਖਿਆ ਹੈ 'ਘਰੁ ੧'। ਸੋ, ਬੇਣੀ ਜੀ ਦੇ ਸ਼ਬਦ ਦਾ ਭੀ 'ਘਰੁ ੧' ਹੀ ਹੈ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਦੋ ਅੱਖਰ 'ਘਰੁ ੧' ਲਿਖਣ ਦੇ ਥਾਂ ਦੱਸ ਅੱਖਰਾਂ ਵਾਲੀ ਤੁਕ 'ਪਹਰਿਆ ਕੈ ਘਰਿ ਗਾਵਣਾ' ਕਿਉਂ ਲਿਖੀ ਗਈ ਹੈ। ਕੀ ਇਸ ਇਸ਼ਾਰੇ ਵਿਚ ਕੋਈ ਖ਼ਾਸ ਭੇਤ ਨਹੀਂ ਹੈ ? ਬੇਣੀ ਜੀ ਦਾ ਇਹ ਸ਼ਬਦ ਅਤੇ ਗੁਰੂ ਨਾਨਕ ਸਾਹਿਬ ਦੇ 'ਪਹਰਿਆ' ਦੇ ਦੋਵੇਂ ਸ਼ਬਦ ਰਲਾ ਕੇ ਗਹੁ ਨਾਲ ਪੜ੍ਹੋ, ਫਿਰ ਇਹ ਭੇਤ ਖੁਲ੍ਹ ਜਾਏਗਾ।

(੧) ਛੰਦ ਦੀ ਚਾਲ ਵੇਖਣ ਲਈ ਦੋਹਾਂ ਦੇ ਸ਼ਬਦਾਂ ਦੀਆਂ ਤੁਕਾਂ ਪੜ੍ਹੋ। ਚਾਲ ਇਕੋ ਹੈ :

*(ੳ) ਬੇਣੀ ਜੀ*

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ।**
**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ।**
**ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ।**
**ਗਰਭੁ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ।੧।**

*(ਅ) ਗੁਰੂ ਨਾਨਕ ਦੇਵ ਜੀ*

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ।**
**ਉਰਧੁ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ।**
**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨ ਲਿਵ ਲਾਗਾ।**
**ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ।**

(੨) ਹੁਣ ਦੋਹਾਂ ਸ਼ਬਦਾਂ ਦੇ ਮਜ਼ਮੂਨ ਨੂੰ ਗਹੁ ਨਾਲ ਵਿਚਾਰੋ, ਜੋ ਦੋਹਾਂ ਵਿਚ ਹੀ ਇਉਂ ਹੈ—ਜਿਤਨਾ ਚਿਰ ਜੀਵ ਮਾਂ ਦੇ ਪੇਟ ਵਿਚ ਰਹਿੰਦਾ ਹੈ, ਸਿਰਜਨਹਾਰ ਪ੍ਰਭੂ ਵਿਚ ਧਿਆਨ ਜੋੜੀ ਰਖਦਾ ਹੈ, ਪਰ ਜਨਮ ਲੈ ਕੇ ਇਥੇ

ਮਾਇਆ ਵਿਚ ਰੁਝ ਜਾਂਦਾ ਹੈ।

ਜਿਹੜਾ ਖ਼ਿਆਲ ਬੇਣੀ ਜੀ ਨੇ ਆਪਣੇ ਸ਼ਬਦ ਦੇ ਪਹਿਲੇ ਬੰਦ ਵਿਚ ਦਿੱਤਾਹੈ, ਸਤਿਗੁਰੂ ਜੀ ਨੇ ਉਹ 'ਪਹਰੇ' ਦੇ ਦੋ ਬੰਦਾਂ ਵਿਚ ਵਿਸਥਾਰ ਨਾਲ ਦਿੱਤਾ ਹੈ। ਪਹਿਲੇ ਬੰਦ ਵਿਚ ਤਾਂ ਸਿਰਫ਼ ਇਹ ਆਖਿਆ ਹੈ ਕਿ ਮਾਂ ਦੇ ਪੇਟ ਵਿਚ ਜੀਵ ਪਰਮਾਤਮਾ ਨੂੰ ਚੇਤੇ ਰੱਖਦਾ ਹੈ, ਦੂਜੇ ਬੰਦ ਵਿਚ ਹਜ਼ੂਰ ਆਖਦੇ ਹਨ ਕਿ ਜਨਮ ਲੈ ਕੇ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ।**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰਿ ਕਾਨ੍ਹ।...**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ।**
**ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ।੨।**

ਬੇਣੀ ਜੀ ਦੇ ਦੂਜੇ-ਤੀਜੇ ਬੰਦ ਵਿਚ ਮਾਇਆ ਦੇ ਪ੍ਰਭਾਵ ਦਾ ਜ਼ਿਕਰ ਹੈ ਕਿ :

**'ਖਿਨੁ ਖਿਨੁ ਮੋਹਿ ਬਿਆਪੈ',**
**'ਪੰਚ ਪ੍ਰਗਟ ਸੰਤਾਪੈ',**
**'ਉਛਲਿਆ ਕਾਮੁ',**
**'ਸਰੁ ਅਪਸਰੁ ਨ ਪਛਾਣਿਆ',**
**'ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ',**
**'ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ',**
**'ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ',**

ਸਤਿਗੁਰੂ ਨਾਨਕ ਦੇਵ ਜੀ ਦੇ ਦੋਹਾਂ 'ਪਹਰਿਆ' ਦੇ ਤੀਜੇ ਤੇ ਦੂਜੇ ਬੰਦਾਂ ਵਿੱਚ ਭੀ ਇਹੀ ਜ਼ਿਕਰ ਹੈ :

**'ਧਨ ਜੋਬਨ ਸਿਉ ਚਿਤੁ',**
**'ਬਿਕਲੁ ਭਇਆ ਸੰਗਿ ਮਾਇਆ',**
**'ਅਹਿਲਾ ਜਨਮੁ ਗਵਾਇਆ',**
**'ਭਰਿ ਜੋਬਨਿ ਮੈ ਮਤਿ',**
**'ਅਹਿਨਿਸਿ ਕਾਮਿ ਵਿਆਪਿਆ',**
**'ਹੋਰਿ ਜਾਣੈ ਰਸ ਕਸ ਮੀਠੇ',**
**'ਤੀਰਥ ਵਰਤ ਸੁਚਿ ਸੰਜਮਿ ਨਾਹੀ'।**

ਬੇਣੀ ਜੀ ਬੰਦ ਨੰ: ੪ ਤੇ ੫ ਵਿਚ ਬਿਰਧ ਅਵਸਥਾ ਦਾ ਹਾਲ ਦੱਸਣ ਵੇਲੇ ਆਖਦੇ ਹਨ ਕਿ ਜਵਾਨੀ ਵਿਸ਼ੇ-ਵਿਕਾਰਾਂ ਵਿਚ ਗੁਆ ਕੇ ਜੀਵ ਅੰਤ ਨੂੰ ਪਛਤਾਂਦਾ ਹੈ:

**'ਪੁੰਡਰ ਕੇਸ ਕੁਸਮ ਤੇ ਧਉਲੇ',**
**'ਕਾਇਆ ਕਮਲੁ ਕੁਮਲਾਣਾ',**
**'ਪਾਛੇ ਪਛੁਤਾਣਾ',**
**'ਥਾਕਾ ਤੇਜੁ',**
**'ਉਡਿਆ ਮਨੁ ਪੰਖੀ',**
**'ਲੋਚਨ ਕਛੂ ਨ ਸੂਝੈ'।**

ਇਹੀ ਗੱਲ 'ਪਹਰਿਆ' ਵਿਚ ਗੁਰੂ ਨਾਨਕ ਦੇਵ ਜੀ ਆਖਦੇ ਹਨ:

**'ਸਰਿ ਹੰਸ ਉਲਥੜੇ ਆਇ',**
**'ਜੋਬਨੁ ਘਟੈ ਜਰੂਆ ਜਿਣੈ',**
**'ਜਮਿ ਪਕੜਿ ਚਲਾਇਆ',**
**'ਅੰਤਿ ਕਾਲਿ ਪਛੁਤਾਸੀ',**
**'ਅਖੀ ਅੰਧੁ'।**

(੩) ਗੁਰੂ ਨਾਨਕ ਸਾਹਿਬ ਅਤੇ ਭਗਤ ਬੇਣੀ ਜੀ ਦੇ ਇਹਨਾਂ ਸ਼ਬਦਾਂ ਵਿਚ ਕਈ ਲਫ਼ਜ਼ ਸਾਂਝੇ ਹਨ:

*ਬੇਣੀ ਜੀ:* ਗਰਭ ਕੁੰਡਲ, ਅਹਿਨਿਸਿ, ਚੇਤਿ, ਬਿਸਾਰਿਆ, ਉਛਲਿਆ ਕਾਮੁ, ਰਸੁ ਮਿਸੁ ਅੰਮ੍ਰਿਤੁ, ਸੰਜਮ, ਬਿਆਪੈ, ਪਛੁਤਾਵਹਿਗਾ, ਪਛੁਤਾਣਾ, ਬੁਧਿ ਨਾਠੀ, ਮਾਨ।

*ਗੁਰੂ ਨਾਨਕ ਦੇਵ ਜੀ:* ਗਰਭਾਸਿ, ਅਹਿਨਿਸਿ, ਚੇਤਿ, ਵਿਸਰਿ ਗਇਆ, ਕਾਮਿ ਵਿਆਪਿਆ, ਰਸ ਕਸ ਮੀਠੇ, ਸੰਜਮ, ਵਿਆਪੈ, ਪਛੁਤਾਸੀ, ਪਛੁਤਾਇ, ਬੁਧਿ ਵਿਸਰਜੀ, ਮਾਣੁ।

(੪) ਨਿਰੇ ਲਫ਼ਜ਼ ਹੀ ਸਾਂਝੇ ਨਹੀਂ ਹਨ, ਇਕ ਥਾਂ 'ਤੇ ਅੱਧੀ ਤੁਕ ਹੀ ਹੂ-ਬ-ਹੂ ਉਹੀ ਮਿਲਦੀ ਹੈ:

*ਬੇਣੀ ਜੀ:* **ਉਰਧ ਧਿਆਨ ਲਿਵ ਲਾਗਾ।**

*ਗੁਰੂ ਨਾਨਕ ਦੇਵ:* **ਉਰਧ ਧਿਆਨਿ ਲਿਵ ਲਾਗਾ।**

ਇਹਨਾਂ ਉੱਪਰ-ਲਿਖੇ ਪ੍ਰਮਾਣਾਂ ਤੋਂ ਇਹ ਸਾਫ਼ ਦਿਸਦਾ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਨੇ 'ਪਹਰੇ' ਦੀਆਂ ਦੋ ਅਸ਼ਟਪਦੀਆਂ ਲਿਖੀਆਂ ਸਨ, ਬੇਣੀ ਜੀ ਦਾ ਇਹ ਸ਼ਬਦ ਉਹਨਾਂ ਪਾਸ ਮੌਜੂਦ ਸੀ। ਇਥੇ ਇਹ ਗੱਲ ਭੀ ਖ਼ਾਸ ਚੇਤੇ ਰੱਖਣ ਵਾਲੀ ਹੈ ਕਿ ਦੋਹਾਂ ਦੇ ਸ਼ਬਦ ਇਕੋ ਹੀ ਰਾਗ ਵਿਚ ਹਨ।

ਮਜ਼ਮੂਨ ਨੂੰ ਵਿਤ ਵਿਚ ਰੱਖਣ ਵਾਸਤੇ ਰਾਮਕਲੀ ਰਾਗ ਵਾਲਾ ਸ਼ਬਦ ਛੱਡ ਕੇ ਹੁਣ ਅਸੀ ਬੇਣੀ ਜੀ ਦਾ ਤੀਜਾ ਸ਼ਬਦ ਲੈਂਦੇ ਹਾਂ। ਇਹ ਸ਼ਬਦ ਪ੍ਰਭਾਤੀ ਰਾਗ ਵਿਚ ਹੈ, ਗੁਰੂ ਗ੍ਰੰਥ ਸਾਹਿਬ ਦੇ ਸਫ਼ਾ ੧੩੫੧ ਉਤੇ। ਇਸੇ ਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਨੰ: ੧੪ ਵੇਖੋ, ਜੋ ਸਫ਼ਾ ੧੩੩੧ ਉਤੇ ਦਰਜ ਹੈ। ਇਹਨਾਂ ਦੋਹਾਂ ਸ਼ਬਦਾਂ ਵਿਚ ਅਜੀਬ ਸੁਆਦਲੀ ਸਾਂਝ ਦਿੱਸ ਆਵੇਗੀ :

(੧) ਦੋਹਾਂ ਸ਼ਬਦਾਂ ਦੇ ਪੰਜ ਪੰਜ ਬੰਦ ਹਨ।

(੨) ਹਰੇਕ ਬੰਦ ਵਿਚ ਚਾਰ ਚਾਰ ਤੁਕਾਂ ਹਨ।

(੩) ਛੰਦ ਦੀ ਚਾਲ ਤਕਰੀਬਨ ਇਕੋ ਜਿਹੀ ਹੈ, ਜਿਵੇਂ :

*ਬੇਣੀ ਜੀ*

**ਤਨਿ ਚੰਦਨੁ ਮਸਤਕਿ ਪਾਤੀ।**
**ਰਿਦ ਅੰਤਰਿ ਕਰ ਤਲ ਕਾਤੀ।**
**ਠਗ ਦਿਸਟਿ ਬਗਾ ਲਿਵ ਲਾਗਾ।**
**ਦੇਖਿ ਬੈਸਨੋ ਪ੍ਰਾਨ ਮੁਖਿ ਭਾਗਾ।੧।**
**ਕਲਿ ਭਗਵਤ ਬੰਦ ਚਿਰਾਮੰ।**
**ਕ੍ਰੂਰ ਦਿਸਟਿ ਰਤਾ ਨਿਤ ਬਾਦੰ।੧।ਰਹਾਉ।**

*ਗੁਰੂ ਨਾਨਕ*

**ਗੀਤ ਨਾਦ ਹਰਖ ਚਤੁਰਾਈ।**
**ਰਹਸ ਰੰਗ ਫੁਰਮਾਇਸਿ ਕਾਈ।**
**ਪੈਨ੍ਣ ਖਾਣਾ ਚੀਤਿ ਨ ਪਾਈ।**
**ਸਾਚੁ ਸਹਜੁ ਸੁਖੁ ਨਾਮਿ ਸਮਾਈ।੧।**
**ਕਿਆ ਜਾਨਾ ਕਿਆ ਕਰੈ ਕਰਾਵੈ।**
**ਨਾਮ ਬਿਨਾ ਤਨਿ ਕਿਛੁ ਨ ਸੁਖਾਵੈ।ਰਹਾਉ।**

(੪) ਭਗਤ ਬੇਣੀ ਜੀ ਸਾਰੇ ਸ਼ਬਦ ਵਿਚ ਉਸ ਪਖੰਡੀ ਦਾ ਹਾਲ ਦੱਸ

ਰਹੇ ਹਨ:

**ਜਿਨਿ ਆਤਮ ਤਤੁ ਨ ਚੀਨਿਆ।**

ਤੇ ਆਖਦੇ ਹਨ ਕਿ ਉਸ ਅੰਨ੍ਹੇ ਦੇ ਸਾਰੇ ਧਰਮ ਫੋਕੇ ਹਨ:

**ਸਭ ਫੋਕਟ ਧਰਮ ਅਬੀਨਿਆ।**

ਅਖ਼ੀਰ 'ਤੇ ਬੇਣੀ ਜੀ ਆਖਦੇ ਹਨ ਕਿ ਪਰਮਾਤਮਾ ਦਾ ਸਹੀ ਸਿਮਰਨ ਉਹੀ ਮਨੁੱਖ ਕਰ ਸਕਦਾ ਹੈ ਜੋ ਗੁਰੂ ਦੇ ਸਨਮੁਖ ਹੋਵੇ, ਗੁਰੂ ਤੋਂ ਬਿਨਾ ਰਾਹ ਨਹੀਂ ਲੱਭਦਾ:

**ਕਹੁ ਬੇਣੀ, ਗੁਰਮੁਖਿ ਧਿਆਵੈ।**
**ਬਿਨੁ ਸਤਿਗੁਰ ਬਾਟ ਨ ਪਾਵੈ।**

ਅਸੀ ਫ਼ਰੀਦ ਜੀ ਦੀ ਬਾਣੀ 'ਤੇ ਵਿਚਾਰ ਕਰਨ ਵੇਲੇ ਉਹਨਾਂ ਦੇ ਸੂਹੀ ਰਾਗ ਦੇ ਸ਼ਬਦ ਵਿਚ ਵੇਖ ਆਏ ਹਾਂ ਕਿ ਫ਼ਰੀਦ ਜੀ ਨੇ ਮਾਇਆ-ਵੇੜ੍ਹੇ ਇਨਸਾਨ ਦੀ ਜੋ ਕਾਲੀ ਤਸਵੀਰ ਖਿੱਚੀ ਹੈ, ਓਸ ਦੇ ਟਾਕਰੇ 'ਤੇ ਸਤਿਗੁਰੂ ਨਾਨਕ ਦੇਵ ਜੀ ਨੇ ਨਾਮ-ਰੰਗੇ ਸੁਭਾਗ ਬੰਦੇ ਦੀ ਸੋਹਣੀ ਮੂਰਤਿ ਬਣਾਈ ਹੈ। ਇਸੇ ਤਰ੍ਹਾਂ ਇਥੇ ਭੀ ਬੇਣੀ ਜੀ ਦੇ ਵਿਖਾਏ ਹੋਏ 'ਮਨਮੁਖ' ਦੇ ਮੁਕਾਬਲੇ 'ਤੇ ਸਤਿਗੁਰੂ ਜੀ ਉਸ ਭਾਗਾਂ ਵਾਲੇ ਦਾ ਜੀਵਨ ਬਿਆਨ ਕਰਦੇ ਹਨ ਜਿਸ ਨੂੰ:

**ਗੁਰ ਕਾ ਸਬਦੁ ਮਹਾ ਰਸੁ ਮੀਠਾ।**
**ਐਸਾ ਅੰਮ੍ਰਿਤੁ ਅੰਤਰਿ ਡੀਠਾ।**
**ਜਿਨਿ ਚਾਖਿਆ ਪੂਰਾ ਪਦੁ ਹੋਇ।**
**ਨਾਨਕ ਧ੍ਰਾਪਿਓ ਤਨਿ ਸੁਖੁ ਹੋਇ।**

(੫) ਜੇ ਇਹਨਾਂ ਸ਼ਬਦਾਂ ਨੂੰ ਹੋਰ ਡੂੰਘੀ ਨਜ਼ਰ ਨਾਲ ਵੇਖੀਏ, ਤਾਂ ਕਿਤੇ ਕਿਤੇ ਖ਼ਿਆਲਾਂ ਦਾ ਟਾਕਰਾ ਕੀਤਾ ਹੋਇਆ ਭੀ ਦਿੱਸਦਾ ਹੈ; ਜਿਵੇਂ:

*ਬੇਣੀ ਜੀ*

ਪਾਖੰਡੀ ਦੇ

(ੳ) **'ਤਨਿ ਚੰਦਨੁ'**
(ਅ) **'ਮੁਖਿ ਖੀਰ'**
(ੲ) **'ਦੁਇ ਧੋਤੀ ਕਰਮ'**
(ਸ) **'ਪਗ ਨਾਚਸਿ ਚਿਤੁ ਅਕਰਮੰ'**

ਗੁਰਮੁਖਿ ਨੂੰ

(ੳ) **'ਨਾਮ ਬਿਨਾ ਤਨਿ ਕਿਛੁ ਨ ਸੁਖਾਵੈ'**
(ਅ) **'ਪੈਨ੍ਹਣੁ ਖਾਣਾ ਚੀਤਿ ਨ ਪਾਈ'**
(ੲ) **'ਕੀਰਤਿ ਕਰਮ ਕਾਰ ਨਿਜ ਸੰਦਾ'**
(ਸ) **'ਗੀਤ ਨਾਦ ਹਰਖ ਚਤੁਰਾਈ......ਚੀਤਿ ਨ ਪਾਈ।'**

ਪਾਠਕਾਂ ਦੀ ਦਿਲ-ਚਸਪੀ ਵਾਸਤੇ ਇਹ ਦੋਵੇਂ ਸ਼ਬਦ, ਜਿਨ੍ਹਾਂ ਦਾ ਟਾਕਰਾ ਉਪਰ ਕੀਤਾ ਗਿਆ ਹੈ, ਦਿੱਤੇ ਜਾਣੇ ਜ਼ਰੂਰੀ ਜਾਪਦੇ ਹਨ :

**ਪ੍ਰਭਾਤੀ ਬੇਣੀ ਜੀਉ**

**ਤਨਿ ਚੰਦਨੁ ਮਸਤਕਿ ਪਾਤੀ। ਰਿਦ ਅੰਤਰਿ ਕਰ ਤਲ ਕਾਤੀ।**
**ਠਗ ਦਿਸਟਿ ਬਗਾ ਲਿਵ ਲਾਗਾ। ਦੇਖਿ ਬੈਸਨੋ ਪ੍ਰਾਨ ਮੁਖਿ ਭਾਗਾ।੧।**
**ਕਲਿ ਭਗਵਤ ਬੰਦ ਚਿਰਾਮੰ। ਕ੍ਰੂਰ ਦਿਸਟਿ ਰਤਾ ਨਿਸ ਬਾਦੰ।ਰਹਾਉ।**
**ਨਿਤਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ ਮੁਖਿ ਖੀਰੰ।**
**ਰਿਦੈ ਛੁਰੀ ਸੰਧਿਆਨੀ। ਪਰ ਦਰਬ ਹਿਰਨ ਕੀ ਬਾਨੀ।੨।**
**ਸਿਲ ਪੂਜਸਿ ਚਕ੍ਰ ਗਣੇਸੰ। ਨਿਸਿ ਜਾਗਸਿ ਭਗਤਿ ਪ੍ਰਵੇਸੰ।**
**ਪਗ ਨਾਚਸਿ ਚਿਤੁ ਅਕਰਮੰ। ਏ ਲੰਪਟ ਨਾਚ ਅਧਰਮੰ।੩।**
**ਮ੍ਰਿਗ ਆਸਣੁ ਤੁਲਸੀ ਮਾਲਾ। ਕਰ ਊਜਲ ਤਿਲਕੁ ਕਪਾਲਾ।**
**ਰਿਦੈ ਕੂੜੁ ਕੰਠਿ ਰੁਦ੍ਰਾਖੰ। ਰੇ ਲੰਪਟ ਕ੍ਰਿਸਨੁ ਅਭਾਖੰ।੪।**
**ਜਿਨਿ ਆਤਮ ਤਤੁ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ।**
**ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ।੫।**

**ਪ੍ਰਭਾਤੀ ਮਹਲਾ ੧**

**ਗੀਤ ਨਾਦ ਹਰਖ ਚਤੁਰਾਈ। ਰਹਸ ਰੰਗ ਫੁਰਮਾਇਸਿ ਕਾਈ।**
**ਪੈਨ੍ਹਣੁ ਖਾਣਾ ਚੀਤਿ ਨ ਪਾਈ। ਸਾਚੁ ਸਹਜੁ ਸੁਖੁ ਨਾਮਿ ਵਸਾਈ।੧।**
**ਕਿਆ ਜਾਨਾਂ ਕਿਆ ਕਰੈ ਕਰਾਵੈ। ਨਾਮ ਬਿਨਾ ਤਨਿ ਕਿਛੁ ਨ ਸੁਖਾਵੈ।ਰਹਾਉ।**
**ਜੋਗ ਬਿਨੋਦ ਸ੍ਵਾਦ ਆਨੰਦਾ। ਮਤਿ ਸਤ ਭਾਇ ਭਗਤਿ ਗੋਬਿੰਦਾ।**
**ਕੀਰਤਿ ਕਰਮ ਕਾਰ ਨਿਜ ਸੰਦਾ। ਅੰਤਰਿ ਰਵਤੌ ਰਾਜ ਰਵਿੰਦਾ।੨।**
**ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ। ਦੀਨਾਨਾਥੁ ਪੀਉ ਬਨਵਾਰੀ।**
**ਅਨਦਿਨੁ ਨਾਮੁ ਦਾਨੁ ਬ੍ਰਤਕਾਰੀ। ਤ੍ਰਿਪਤਿ ਤਰੰਗ ਤਤੁ ਬੀਚਾਰੀ।੩।**

**ਅਕਥੌ ਕਥਉ ਕਿਆ ਮੈ ਜੋਰੁ। ਭਗਤਿ ਕਰੀ ਕਰਾਇਹਿ ਮੋਰ।**
**ਅੰਤਰਿ ਵਸੈ ਚੂਕੈ ਮੈ ਮੋਰ। ਕਿਸੁ ਸੇਵੀ ਦੂਜਾ ਨਹੀ ਹੋਰੁ।੪।**
**ਗੁਰ ਕਾ ਸਬਦੁ ਮਹਾ ਰਸੁ ਮੀਠਾ। ਐਸਾ ਅੰਮ੍ਰਿਤੁ ਅੰਤਰਿ ਡੀਠਾ।**
**ਜਿਨਿ ਚਾਖਿਆ ਪੂਰਾ ਪਦੁ ਹੋਇ। ਨਾਨਕ ਧ੍ਰਾਪਿਓ ਤਨੁ ਸੁਖੁ ਹੋਇ।੫।੧੪।**

ਪਰ ਜੋ ਸੱਜਣ ਇਹਨਾਂ ਸ਼ਬਦਾਂ ਦੀ ਸਾਂਝ ਲੱਭਣ ਲਈ ਇਤਨੀ ਡੂੰਘਾਈ ਵਿਚ ਜਾਣ ਦੀ ਖੇਚਲ ਪਸੰਦ ਨਾ ਕਰਨ, ਉਹਨਾਂ ਲਈ ਗੁਰੂ ਨਾਨਕ ਦੇਵ ਜੀ ਦਾ ਇਕ ਹੋਰ ਸਲੋਕ ਦਿੱਤਾ ਜਾਂਦਾ ਹੈ। ਇਸ ਨੂੰ ਬੇਣੀ ਜੀ ਦੇ ਸ਼ਬਦ ਨਾਲ ਰਲਾ ਕੇ ਪੜ੍ਹੋ ਤੇ ਵੇਖੋ ਸੁਆਦ ਡੂੰਘੀ ਸਾਂਝ ਦਾ। ਇਹ ਸਲੋਕ ਆਸਾ ਦੀ ਵਾਰ ਵਿਚ ਹੈ :

**ਪੜਿ ਪੁਸਤਕ ਸੰਧਿਆ ਬਾਦੰ। ਸਿਲ ਪੂਜਸਿ ਬਗੁਲ ਸਮਾਧੰ।**
**ਮੁਖਿ ਝੂਠ ਬਿਭੂਖਣ ਸਾਰੰ। ਤ੍ਰੈਪਾਲ ਤਿਹਾਲ ਬਿਚਾਰੰ।**
**ਗਲਿ ਮਾਲਾ ਤਿਲਕ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ।**
**ਜੇ ਜਾਣਸਿ ਬ੍ਰਹਮੰ ਕਰਮੰ। ਸਭਿ ਫੋਕਟ ਨਿਸਚਉ ਕਰਮੰ।**
**ਕਹੁ ਨਾਨਕ ਨਿਹਚਉ ਧਿਆਵੈ। ਵਿਣੁ ਸਤਿਗੁਰ ਵਾਟ ਨ ਪਾਵੈ।੨।੧੪।**

ਅਸਲੀਅਤ ਲੱਭਣ ਦੇ ਚਾਹਵਾਨ ਸੱਜਣ ਹੁਣ ਸੁਤੇ ਹੀ ਇਸ ਨਤੀਜੇ 'ਤੇ ਪਹੁੰਚ ਜਾਣਗੇ ਕਿ ਭਗਤ ਬੇਣੀ ਜੀ ਦੇ ਇਹ ਸਾਰੇ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਪਾਸ ਮੌਜੂਦ ਸਨ। ਜਿਥੋਂ ਤਕ ਬੇਣੀ ਜੀ ਦਾ ਸੰਬੰਧ ਗੁਰੂ ਗ੍ਰੰਥ ਸਾਹਿਬ ਨਾਲ ਹੈ, ਨਿਸੰਗ ਹੋ ਕੇ ਇਹ ਕਿਹਾ ਜਾ ਸਕਦਾ ਹੈ ਕਿ ਨਾ ਹੀ ਭਗਤ ਬੇਣੀ ਜੀ ਦੀ ਰੂਹ ਗੁਰੂ ਅਰਜਨ ਦੇਵ ਜੀ ਪਾਸ ਆਈ ਸੀ ਕਿ ਮੇਰੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰੋ, ਅਤੇ ਨਾ ਹੀ ਗੁਰੂ ਅਰਜਨ ਦੇਵ ਜੀ ਨੇ ਇਸ ਭਗਤ ਦੀ ਬਾਣੀ ਕਿਸੇ ਪੰਜਾਬ-ਨਿਵਾਸੀ ਸ਼ਰਧਾਲੂ ਪਾਸੋਂ ਲਈ ਸੀ। ਇਹ ਸ਼ਬਦ ਸਤਿਗੁਰੂ ਜੀ ਨੂੰ ਉਸੇ ਖ਼ਜ਼ਾਨੇ ਵਿਚੋਂ ਮਿਲੇ ਸਨ ਜਿਸ ਵਿਚ ਪਹਿਲੇ ਚਹੁੰਆਂ ਗੁਰ-ਵਿਅਕਤੀਆਂ ਦੀ ਸਾਰੀ ਬਾਣੀ ਇਕੱਠੀ ਕੀਤੀ ਹੋਈ ਸੀ, ਤੇ ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਤਰਤੀਬ-ਵਾਰ ਅਗਲੇ ਗੁਰ-ਵਿਅਕਤੀ ਤਕ ਗੁਰ-ਗੱਦੀ ਵੇਲੇ ਅੱਪੜਦੀ ਰਹੀ ਸੀ। ਬਾਕੀ ਦੇ ਸਾਰੇ ਭਗਤਾਂ ਬਾਰੇ ਭੀ ਇਹੀ ਗੱਲ ਯਕੀਨੀ ਹੈ।

ਵੇਖੋ :

**ਬਿਨੁ ਸਤਿਗੁਰ ਬਾਟੁ ਨ ਪਾਵੈ।** *(ਬੇਣੀ ਜੀ)*
**ਵਿਣੁ ਸਤਿਗੁਰ ਵਾਟ ਨ ਪਾਵੈ।** *(ਗੁਰੂ ਨਾਨਕ ਦੇਵ ਜੀ)*

o

## ੮

# ਆਦਿ ਬੀੜ ਅਤੇ ਸੱਤੇ ਬਲਵੰਡ ਦੀ ਵਾਰ

ਪੁਸਤਕ *ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ* ਦੇ ਲੇਖਕ ਸੱਜਣਾਂ ਨੇ ਬੜੀ ਮਿਹਨਤ ਨਾਲ ਇਹ ਸਾਬਤ ਕਰਨ ਦੇ ਯਤਨ ਕੀਤੇ ਕਿ ਭਗਤ-ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਬਾਬਾ ਪ੍ਰਿਥੀ ਚੰਦ ਅਤੇ ਚੰਦੂ ਦੀ ਸਾਜ਼ਸ਼ ਨਾਲ ਸ਼ਾਮਲ ਕੀਤੀ ਗਈ ਸੀ। ਪਰ ਅਸਾਂ ਵਿਸਥਾਰ ਨਾਲ ਹਰੇਕ ਪਹਿਲੂ ਉਤੇ ਵਿਚਾਰ ਕਰਕੇ ਇਹ ਸਪੱਸ਼ਟ ਕਰ ਦਿਤਾ ਹੈ ਕਿ ਭਗਤ-ਬਾਣੀ ਗੁਰੂ ਅਰਜਨ ਸਾਹਿਬ ਨੇ ਆਪ ਹੀ ਦਰਜ ਕੀਤੀ ਸੀ।

ਉਹ ਸੱਜਣ ਗੁਰੂ ਗ੍ਰੰਥ ਸਾਹਿਬ ਦੀ ਜ਼ਬਤੀ ਦੀ ਕਹਾਣੀ ਦੇ ਅਖ਼ੀਰ 'ਤੇ ਭੱਟਾਂ ਦੇ ਸਵੱਈਆਂ ਅਤੇ ਸੱਤੇ ਬਲਵੰਡ ਦੀ ਵਾਰ ਬਾਰੇ ਭੀ ਇਉਂ ਲਿਖਦੇ ਹਨ :

> **"ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ। ਇਹ ਸਮਾ ਖ਼ਾਲਸੇ ਵਾਸਤੇ ਜ਼ਿੰਦਗੀ-ਮੌਤ ਦਾ ਸੀ। ਜਦ ਨਿਰੋਲ ਬਾਣੀ ਅੰਦਰ ਹਿੰਦੂ ਮੁਸਲਮਾਨ ਭਗਤਾਂ, ਭੱਟਾਂ ਅਤੇ ਡੂੰਮਾਂ ਦੀ ਰਚਨਾ ਮਿਲਾ ਕੇ 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਗੁਰਬਾਣੀ ਨੂੰ ਮਿਲਗੋਭਾ ਬਾਣੀ ਬਣਾ ਦਿੱਤਾ।"**

ਪੰਚ ਖ਼ਾਲਸਾ ਦੀਵਾਨ ਦੇ ਸੇਵਕ ਸਾਹਿਬ ਇਸ ਪੁਸਤਕ ਦੀ ਸਿਫ਼ਾਰਸ਼ ਕਰਨ ਵੇਲੇ ਅਪੀਲ ਕਰਦੇ ਹਨ ਕਿ 'ਪੂਰਨ ਨਿਸਚਾ ਹੈ ਕਿ ਗੁਰਮਤਿ ਖੋਜੀ ਸੱਜਣ ਸ਼ਾਂਤ-ਚਿੱਤ ਹੋ ਕੇ ਵਿਚਾਰ ਕਰਨਗੇ।' ਪਰ ਪੁਸਤਕ ਦੇ ਲੇਖਕਾਂ ਨੇ ਆਪ ਰੱਜ ਕੇ ਖਰ੍ਹਵਾ-ਪਨ ਵਰਤਿਆ ਹੈ। ਸੱਤੇ ਬਲਵੰਡ ਦਾ ਜ਼ਿਕਰ ਕਰਦਿਆਂ ਪੁਸਤਕ ਦੇ ਪੰਨਾ ੧੪੯ ਉਤੇ ਗੁਰੂ-ਘਰ ਦੇ ਇਹਨਾਂ ਕੀਰਤਨੀਆਂ ਬਾਰੇ ਇਉਂ ਲਿਖਿਆ ਹੈ :

> **ਇਹ ਠੀਕ ਹੋ ਸਕਦਾ ਹੈ ਕਿ ਲਾਲਚੀ ਡੂਮ (ਰਬਾਬੀਆਂ) ਨੂੰ ਗੁਰੂ- ਨਿੰਦਿਆ ਦਾ ਫਲ ਕੁਸ਼ਟ ਦਾ ਹੋ ਜਾਣਾ ਭੁਗਤਣਾ ਪਿਆ ਹੋਊ।..... ਸਾਬਤ ਹੁੰਦਾ ਹੈ ਕਿ ਉਕਤ ਦੋਵੇਂ ਮਰਾਸੀਆਂ ਨੇ ਗੁਰੂ ਜੀ ਦੀ ਸ਼ਰਨ ਕੇਵਲ ਲਾਲਚ ਦੇ ਖ਼ਿਆਲ**

**ਨਾਲ ਲਈ ਹੋਈ ਸੀ।.........ਟਕਾ ਕਰਮੰ ਟਕਾ ਧਰਮੰ ਇਹਨਾਂ ਦਾ ਵਿਹਾਰ ਸੀ।**

ਇਸ ਮਜ਼ਮੂਨ ਦੇ ਅਖ਼ੀਰ 'ਤੇ ਲੇਖਕ 'ਸੱਤੇ ਬਲਵੰਡ ਦੀ ਵਾਰ' ਬਾਰੇ ਆਪਣੀ ਰਾਇ ਇਉਂ ਦੇਂਦੇ ਹਨ:

> **ਇਸ ਵਾਰ ਦੀਆਂ ਅੱਠੇ ਪਉੜੀਆਂ ਉਹਨਾਂ ਵਲੋਂ ਮੁਆਫ਼ੀ-ਨਾਮਾ ਹੈ। ਉਹਨਾਂ ਨੇ ਇਹ ਮੁਆਫ਼ੀ-ਨਾਮਾ ਦੇ ਕੇ ਆਪਣਾ ਅਪਰਾਧ ਬਖ਼ਸ਼ਾਇਆ ਸੀ। ਸੋ ਇਹ ਰਚਨਾ ਬਾਣੀ ਦੀ ਤੁਲਤਾ ਨਹੀਂ ਰਖਦੀ। ਇਹ ਕੇਵਲ ਇਕ ਫ਼ੈਸਲਾ ਹੈ ਜੋ ਖ਼ਾਲਸਾ ਦਰਬਾਰ ਦੀਆਂ ਫ਼ਾਈਲਾਂ ਵਿਚ ਬਤੌਰ ਰੀਕਾਰਡ ਦੇ ਰਹਿਣਾ ਚਾਹੀਦਾ ਸੀ। ਹਾਂ, ਇਤਿਹਾਸ ਦਾ ਅੰਗ ਜ਼ਰੂਰ ਹੈ। ਪਰ ਇਸ ਨੂੰ ਗੁਰਬਾਣੀ ਦਾ ਦਰਜਾ ਦੇਣਾ ਜਾਂ ਗੁਰਬਾਣੀ ਕਹਿਣਾ ਗੁਰਮਤਿ ਵਿਰੁਧ ਹੈ।**

ਹੁਣ ਦੀ ਵਿਚਾਰ ਵਿਚ ਅਸਾਂ ਇਹ ਵੇਖਣਾ ਹੈ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੇ ਵੇਲੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੀ ਜਾਂ ਨਹੀਂ। ਜੇ ਦਰਜ ਸੀ ਤਾਂ ਇਸ ਦਾ ਆਦਰ-ਸਤਿਕਾਰ ਨਾ ਕਰਨ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ, ਕਿਉਂਕਿ ਅਸੀ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੇ ਤੌਰ 'ਤੇ ਗੁਰੂ ਮੰਨ ਕੇ ਹੀ ਇਸ ਦੇ ਅੱਗੇ ਸਿਰ ਨਿਵਾਂਦੇ ਹਾਂ।

*ਪ੍ਰਾਚੀਨ ਬੀੜਾਂ* ਦੇ ਲੇਖਕ ਸਰਦਾਰ ਜੀ.ਬੀ. ਸਿੰਘ ਜੀ ਨੇ ਪੁਰਾਣੀਆਂ ਲਿਖਤੀ ਬੀੜਾਂ ਦੀ ਖੋਜ ਕਰਨ ਵਿਚ ਬੜੀ ਮਿਹਨਤ ਤੋਂ ਕੰਮ ਲਿਆ ਹੋਇਆ ਹੈ। ਉਹਨਾਂ ਦੀ ਲਿਖਤ ਵਿਚੋਂ ਇਹ ਭੀ ਸਾਫ਼ ਦਿੱਸਦਾ ਹੈ ਕਿ ਉਹ ਸਿਖ-ਧਰਮ ਦੇ ਹਮਦਰਦ ਨਹੀਂ ਹਨ, ਗੁਰੂ ਸਾਹਿਬ ਵਿਚ ਉਹਨਾਂ ਦੀ ਸ਼ਰਧਾ ਨਹੀਂ ਹੈ, ਕਿਉਂਕਿ ਉਹਨਾਂ ਕਈ ਥਾਈਂ ਸਤਿਗੁਰੂ ਜੀ ਦੀ ਸ਼ਾਨ ਵਿਚ ਬੜੇ ਖਰ੍ਹਵੇ ਕੁਬੋਲ ਭੀ ਵਰਤੇ ਹਨ। ਭਾਈ ਬੰਨੋ ਵਾਲੀ ਬੀੜ ਨੂੰ ਅਸਲੀ ਬੀੜ ਤੇ ਕਰਤਾਰਪੁਰ ਵਾਲੀ 'ਆਦਿ ਬੀੜ' ਨੂੰ ਭਾਈ ਬੰਨੋ ਦੀ ਬੀੜ ਦਾ ਉਤਾਰਾ ਸਾਬਤ ਕਰਨ ਲਈ ਭੀ ਜੀ.ਬੀ. ਸਿੰਘ ਜੀ ਨੇ ਅੱਡੀ ਚੋਟੀ ਦਾ ਜ਼ੋਰ ਲਾਇਆ ਹੈ। ਪਰ ਇਸ ਦਾ ਭਾਵ ਇਹ ਨਹੀਂ ਕਿ ਅਸੀ ਉਹਨਾਂ ਦੀ ਨੀਅਤ ਉਤੇ ਸ਼ੱਕ ਕਰੀਏ। ਪੁਰਾਣੀਆਂ ਬੀੜਾਂ ਦੀ ਖੋਜ ਦਾ ਉਹਨਾਂ ਨੂੰ ਸ਼ੌਕ ਸੀ। ਜਿਥੇ ਜਿਥੇ ਉਹਨਾਂ ਨੂੰ ਮੌਕਾ ਮਿਲਿਆ, ਉਹਨਾਂ ਇਸ ਲਗਨ ਵਿਚ ਸਮਾ ਦਿੱਤਾ। ਹਾਂ, ਸਾਡੀ ਇਹ ਰਾਇ ਜ਼ਰੂਰ ਹੈ ਕਿ ਉਹ ਆਪਣੀ ਇਤਨੀ ਭਾਰੀ ਕੀਤੀ ਮਿਹਨਤ ਦੇ ਸਿੱਟੇ ਕੱਢਣ ਵਿਚ ਉਕਾਈ ਖਾਂਦੇ ਗਏ।

ਜੀ.ਬੀ. ਸਿੰਘ ਜੀ ਨੇ ਆਪਣੀ ਪੁਸਤਕ ਵਿਚ ਕਈ ਪੁਰਾਤਨ ਹੱਥ-ਲਿਖੀਆਂ ਬੀੜਾਂ ਦੇ ਹਵਾਲੇ ਦਿੱਤੇ ਹਨ, ਉਹਨਾਂ ਦੇ ਉਤਾਰਿਆਂ ਦੀਆਂ ਤਾਰੀਖ਼ਾਂ

ਭੀ ਦਿੱਤੀਆਂ ਹਨ। ਭਾਈ ਬੰਨੋ ਵਾਲੀ ਬੀੜ ਅਤੇ ਪਿੰਡ ਬੋਹੜ ਵਾਲੀ ਬੀੜ— ਇਹ ਦੋਵੇਂ ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਵਿਚ ਹੀ ਲਿਖੀਆਂ ਗਈਆਂ ਸਨ। ਬੋਹੜ ਵਾਲੀ ਬੀੜ ਅਖ਼ੀਰਲੇ ੨੬ ਵਰਕਿਆਂ ਤੋਂ ਛੁੱਟ ਬਾਕੀ ਸਾਰੀ ਦੀ ਸਾਰੀ ਇਕੋ ਹੱਥ ਦੀ ਲਿਖੀ ਹੋਈ ਹੈ। ਜੀ.ਬੀ. ਸਿੰਘ ਜੀ ਨੇ ਅੱਖੀਂ ਵੇਖ ਕੇ ਇਹ ਸਾਖ ਭਰੀ ਹੈ। ਜਿਹੜੀਆਂ ਫ਼ਾਲਤੂ ਬਾਣੀਆਂ ਦਰਜ ਹੋਈਆਂ ਹਨ, ਉਹਨਾਂ ਬਾਰੇ ਜੀ.ਬੀ. ਸਿੰਘ ਜੀ ਨੇ ਵੱਜ-ਵਜਾ ਕੇ ਲਿਖਿਆ ਹੈ, ਕੋਈ ਲੁਕ-ਲੁਕਾ ਨਹੀਂ ਰੱਖਿਆ। ਜੇ ਭਗਤਾਂ ਦੀ ਸਾਰੀ ਬਾਣੀ, ਭੱਟਾਂ ਦੇ ਸਵੱਈਏ, ਤੇ ਸੱਤੇ ਬਲਵੰਡ ਦੀ ਵਾਰ ਬੋਹੜ ਵਾਲੀ ਬੀੜ ਵਿਚ ਕਿਸੇ ਹੋਰ ਹੱਥ ਦੇ ਲਿਖੇ ਹੁੰਦੇ, ਤਾਂ ਸਰਦਾਰ ਜੀ.ਬੀ. ਸਿੰਘ ਜੀ ਰਤਾ ਲੁਕਾ ਨਾ ਰੱਖਦੇ। ਖੋਜੀ ਕੀ ਤੇ ਲੁਕਾ ਕੀ ? ਖੋਜੀ ਭੀ ਉਹ ਜੋ ਨਾਲੋ ਨਾਲ ਸਿਖ ਧਰਮ ਤੇ ਇਤਿਹਾਸ ਦਾ ਮਖ਼ੌਲ ਭੀ ਉਡਾ ਰਿਹਾ ਹੈ।

ਸਿਖ-ਇਤਿਹਾਸਕਾਰਾਂ ਨੇ ਤਾਂ ਇਹ ਲਿਖਿਆ ਸੀ ਕਿ ਭਾਈ ਬੰਨੋ ਵਾਲੀ ਬੀੜ ਮਾਂਗਟ ਦੇ ਰਾਹਾਂ ਵਿਚ ਲਿਖੀ ਗਈ ਸੀ, ਅਸੀ ਅਗਾਂਹ ਚੱਲ ਕੇ ਸਾਬਤ ਕਰਾਂਗੇ ਕਿ ਭਾਈ ਬੰਨੋ ਵਾਲੀ 'ਬੀੜ' ਅੰਮ੍ਰਿਤਸਰ ਵਿਚ ਹੀ ਲਿਖੀ ਗਈ, ਤੇ ਭਾਈ ਗੁਰਦਾਸ ਜੀ ਦੇ ਸਾਹਮਣੇ ਲਿਖੀ ਗਈ ਸੀ। ਭਾਈ ਗੁਰਦਾਸ ਜੀ ਦੀ ਨਿਗਰਾਨੀ ਹੁੰਦਿਆਂ ਇਸ ਬੀੜ ਵਿਚ ਕਿਸੇ ਮਿਲਾਵਟ ਦੀ ਗੁੰਜਾਇਸ਼ ਨਹੀਂ ਹੋ ਸਕਦੀ ਸੀ, ਖ਼ਾਸ ਕਰ ਇਸ ਵਾਸਤੇ ਕਿ ਉਸ ਵੇਲੇ ਤਕ ਕਈ ਨਕਲੀ ਬਾਣੀਆਂ ਬਣ ਚੁਕੀਆਂ ਹੋਈਆਂ ਸਨ, ਤੇ ਭਾਈ ਗੁਰਦਾਸ ਜੀ ਨੇ ਉਤਾਰੇ ਨੂੰ ਮਿਲਾਵਟ ਤੋਂ ਬਚਾਣ ਲਈ ਪੂਰਾ ਧਿਆਨ ਰੱਖਣਾ ਸੀ। ਭਾਈ ਬੰਨੋ ਦੀ ਬੀੜ ਤੋਂ ਬੋਹੜ ਪਿੰਡ ਵਾਲੀ ਬੀੜ ਲਿਖੀ ਗਈ, ਇਕ ਸਾਲ ਦੇ ਅੰਦਰ ਅੰਦਰ ਹੀ ਸੰਮਤ ੧੬੬੨ ਵਿਚ। ਅਜੇ ਗੁਰੂ ਅਰਜਨ ਸਾਹਿਬ ਮਨੁੱਖਾ-ਜਾਮੇ ਵਿਚ ਮੌਜੂਦ ਸਨ। ਬੋਹੜ ਵਾਲੀ ਬੀੜ ਲਿਖੀ ਹੋਈ ਭੀ ਇਕੋ ਹੱਥ ਦੀ ਹੈ। ਸੋ, ਸਿਰਫ਼ ਇਹੀ ਗਵਾਹੀ ਇਹ ਸਾਬਤ ਕਰਨ ਲਈ ਕਾਫ਼ੀ ਹੈ ਕਿ ਬਾਬਾ ਪ੍ਰਿਥੀ ਚੰਦ ਤੇ ਚੰਦੂ ਜਹਾਂਗੀਰ ਨਾਲ ਸਾਜ਼ਸ਼ ਕਰ ਕੇ ਕੋਈ ਮਿਲਾਵਟ ਨਹੀਂ ਕਰ ਸਕੇ। ਸਾਰੀ ਭਗਤ-ਬਾਣੀ, ਭੱਟਾਂ ਦੇ ਸਵੱਈਏ ਤੇ ਸੱਤੇ ਬਲਵੰਡ ਦੀ ਵਾਰ, ਇਹ ਸਾਰੀਆਂ ਬਾਣੀਆਂ ਭਾਈ ਗੁਰਦਾਸ ਜੀ ਦੀ ਹੱਥੀਂ ਹੀ ਗੁਰੂ ਅਰਜਨ ਸਾਹਿਬ ਦੀ ਆਗਿਆ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈਆਂ ਸਨ।

ਬਾਕੀ ਰਿਹਾ ਸਵਾਲ 'ਸੱਤੇ ਬਲਵੰਡ ਦੀ ਵਾਰ' ਦੇ ਆਦਰ-ਸਤਿਕਾਰ ਦਾ। ਸਾਨੂੰ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਦੀ ਹੀ ਇਕ ਭਰੋਸੇ-ਯੋਗ ਗਵਾਹੀ ਮਿਲ ਰਹੀ ਹੈ, ਜੋ ਇਹ ਸਾਬਤ ਕਰਦੀ ਹੈ ਕਿ ਇਹ ਬਾਣੀ ਉਸੇ ਤਰ੍ਹਾਂ ਪੜ੍ਹੀ, ਸੁਣੀ ਤੇ

ਵਰਤੀ ਜਾ ਰਹੀ ਹੈ, ਜਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਲਿਖੀਆਂ ਹੋਰ ਬਾਣੀਆਂ।

ਭਾਈ ਗੁਰਦਾਸ ਜੀ ਦਾ ਨਾਮ ਸਿਖ ਪੰਥ ਵਿਚ ਸੂਰਜ ਵਾਂਗ ਰੌਸ਼ਨ ਹੈ। ਇਹ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਹੀ ਇਹਨਾਂ ਨੂੰ ਯੂ.ਪੀ. ਵਿਚ ਸਿਖ ਧਰਮ ਦਾ ਪਰਚਾਰ ਕਰਨ ਲਈ ਭੇਜਿਆ ਜਾਂਦਾ ਰਿਹਾ। ਪਰਚਾਰ ਆਖ਼ਰ ਗੁਰਬਾਣੀ ਦੀ ਰਾਹੀਂ ਹੀ ਹੋ ਸਕਦਾ ਸੀ, ਤੇ ਭਾਈ ਗੁਰਦਾਸ ਜੀ ਬਾਣੀ ਦੇ ਪ੍ਰਸਿੱਧ ਵਿਦਵਾਨ ਤੇ ਰਸੀਏ ਸਨ। ਇਹਨਾਂ ਨੇ ਆਪ ਭੀ ਗੁਰਮਤਿ ਉਤੇ ਦੋ ਪੁਸਤਕ ਲਿਖੇ—'ਵਾਰਾਂ' ਅਤੇ 'ਕਬਿੱਤ'। 'ਵਾਰਾਂ' ਠੇਠ ਪੰਜਾਬੀ ਵਿਚ ਹਨ, 'ਕਬਿੱਤ' ਬ੍ਰਿਜ-ਭਾਸ਼ਾ ਵਿਚ। ਭਾਈ ਗੁਰਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਆਖੀ ਜਾਂਦੀ ਹੈ। ਇਸ ਦਾ ਇਹ ਭਾਵ ਲਿਆ ਜਾ ਸਕਦਾ ਹੈ ਕਿ ਇਹਨਾਂ ਨੇ ਗੁਰਮਤਿ ਦੇ ਸਿਧਾਂਤ ਆਪਣੀ ਬਾਣੀ ਵਿਚ ਸਪਸ਼ਟ ਤੌਰ 'ਤੇ ਸਮਝਾਏ ਹਨ, ਤੇ ਇਸ ਕੰਮ ਲਈ ਭਾਈ ਸਾਹਿਬ ਨੇ ਆਪਣੀ ਬਾਣੀ ਲਿਖਣ ਵਿਚ ਗੁਰਬਾਣੀ ਦਾ ਬਹੁਤ ਆਸਰਾ ਲਿਆ ਹੈ। ਇਸ ਖ਼ਿਆਲ ਨੂੰ ਖੋਲ੍ਹ ਕੇ ਦੱਸਣ ਲਈ ਅਸੀ ਭਾਈ ਗੁਰਦਾਸ ਜੀ ਦੀ ੧੯ਵੀਂ ਵਾਰ ਪਾਠਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ। ਇਸ ਵਿਚ ਵੇਖੋਗੇ ਕਿ ਥਾਂ ਥਾਂ ਭਾਈ ਗੁਰਦਾਸ ਜੀ ਦੀਆਂ ਤੁਕਾਂ ਗੁਰਬਾਣੀ ਨਾਲ ਮਿਲਦੀਆਂ ਹਨ:

*(੧) ਪਉੜੀ ਨੰ: ੨:*

**ਆਦਿ ਪੁਰਖ ਆਦੇਸੁ ਹੈ, ਓਹੁ ਵੇਖੈ ਓਨਾ ਨਦਰਿ ਨ ਆਇਆ।**

ਜਪੁ ਜੀ, ਪਉੜੀ ਨੰ: ੩੦:

**ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ।**

*(੨) ਪਉੜੀ ਨੰ: ੩:*

**ਅੰਬਰੁ ਧਰਤਿ ਵਿਛੋੜਿਅਨੁ......।**
**....ਵਿਣੁ ਥੰਮਾ ਆਗਾਸੁ ਰਹਾਇਆ।**
**....ਅਹਿਨਿਸ ਸੂਰਜੁ ਚੰਦੁ ਉਪਾਇਆ।**

ਮਲਾਰ ਕੀ ਵਾਰ ਮ: ੧, ਪਉੜੀ ੭:

**ਆਪੀਨੈ ਆਪੁ ਸਾਜਿ ਆਪੁ ਪਛਾਣਿਆ।**
**ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ।**
**ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ।**

ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।
ਕੀਏ ਰਾਤਿ ਦਿਨੰਤ ਚੋਜ ਵਿਡਾਣਿਆ।

*(੩) ਪਉੜੀ ਨੰ: ੫ :*

.......ਨ ਕੀਮਤ ਪਾਈ।
...ਸੁਣਿ ਸੁਣਿ ਆਖਣੁ ਆਖਿ ਸੁਣਾਈ।

ਸਿਰੀ ਰਾਗੁ ਮਹਲਾ ੧ (ਆਦਿ ਬੀੜ-ਪੰਨਾ ੧੪):

ਭੀ ਤੇਰੀ ਕੀਮਤਿ ਨਾ ਪਵੈ.......
ਸੁਣਿ ਸੁਣਿ ਆਖਣੁ ਆਖਣਾ......

*(੪) ਪਉੜੀ ਨੰ: ੭ :*

ਕਲਿਜੁਗਿ ਬੀਜੈ ਸੋ ਲੁਣੈ.....

ਬਾਰਹਮਾਹਾ ਮਾਝ ਮ: ੫ :

ਜੇਹਾ ਬੀਜੈ ਸੋ ਲੁਣੈ.....

*(੫) ਪਉੜੀ ਨੰ: ੮ :*

ਸਤਜੁਗ ਸਤ ਤ੍ਰੇਤੇ ਜਗੀ, ਦੁਆਪਰਿ ਪੂਜਾ ਬਾਹਲੀ ਘਾਲਾ।
ਕਲਿਜੁਗਿ ਗੁਰਮੁਖਿ ਨਾਉ ਲੈ, ਪਾਰਿ ਪਵੈ ਭਵਜਲ ਭਰਨਾਲਾ।

ਭਗਤ ਰਵਿਦਾਸ ਜੀ, ਗਉੜੀ ਬੈਰਾਗਣਿ :

ਸਤਜੁਗਿ ਸਤੁ ਤੇਤਾ ਜਗੀ, ਦੁਆਪਰਿ ਪੂਜਾਚਾਰ।
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ।੧।

***ਨੋਟ :*** ਇਥੇ ਇਹ ਭੀ ਵੇਖ ਲਵੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਗੁਰਦਾਸ ਜੀ ਦੇ ਸਾਹਮਣੇ ਭਗਤ ਰਵਿਦਾਸ ਜੀ ਦੀ ਬਾਣੀ ਭੀ ਮੌਜੂਦ ਹੈ।

*(੬) ਪਉੜੀ ਨੰ: ੯ :*

(ੳ) ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਅਗੋ ਨਿਭਵਿਆਹ।

ਸਲੋਕ ਮਹਲਾ ੨ :

ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ।

(ਅ) ਧਰਿ ਤਾਰਾਜੂ ਤੋਲੀਐ, ਹਉਲਾ ਭਾਰਾ ਤੋਲੁ ਤੁਲਾਹਾ।

ਮਹਲਾ ੧, ਆਸਾ ਦੀ ਵਾਰ:

**ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ।**

*(੭) ਪਉੜੀ ਨੰ: ੧੦:*

**ਕਾਰਣੁ ਕਰਤੇ ਵਸਿ ਹੈ, ਵਿਰਲੇ ਦਾ ਓਹੁ ਕਰੇ ਕਰਾਇਆ।**

ਮਹਲਾ ੨ (ਪੰਨਾ ੧੪੮):

**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਾਖੀ ਧਾਰਿ।**

ਜਿਉਂ ਜਿਉਂ ਤੁਸੀ ਭਾਈ ਗੁਰਦਾਸ ਜੀ ਦੀਆਂ 'ਵਾਰਾਂ' ਗਹੁ ਨਾਲ ਪੜ੍ਹੋਗੇ ਤੁਹਾਨੂੰ ਇਹ ਗੱਲ ਸਾਫ਼ ਦਿੱਸਦੀ ਜਾਏਗੀ ਕਿ ਭਾਈ ਗੁਰਦਾਸ ਜੀ ਨੂੰ ਗੁਰਬਾਣੀ ਦੀ ਬੜੀ ਡੂੰਘੀ ਵਾਕਫ਼ੀ ਸੀ, ਅਤੇ ਉਹ ਆਪਣੀ ਬਾਣੀ ਵਿਚ ਗੁਰਬਾਣੀ ਵਿਚੋਂ ਬਹੁਤ ਤੁਕਾਂ ਵਰਤਦੇ ਸਨ।

ਹੂ-ਬ-ਹੂ ਇਸੇ ਤਰ੍ਹਾਂ ਹੀ ਭਾਈ ਸਾਹਿਬ 'ਸੱਤੇ ਬਲਵੰਡ ਦੀ ਵਾਰ' ਨੂੰ ਵਰਤਦੇ ਹਨ। ਪੜ੍ਹੋ ਉਹਨਾਂ ਦੀ ਵਾਰ ਨੰ: ੨੪। ਇਸ 'ਵਾਰ' ਦੀਆਂ ੨੫ ਪਉੜੀਆਂ ਹਨ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਇਹ ਲਿਖੀ ਗਈ ਸੀ, ਕਿਉਂਕਿ ਇਸ ਵਿਚ ਗੁਰੂ ਪੰਚਮ ਪਾਤਿਸ਼ਾਹ ਦੀ ਸ਼ਹੀਦੀ ਦਾ ਜ਼ਿਕਰ ਹੈ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦੀ ਉਸਤਤਿ ਭੀ ਦਰਜ ਹੈ। ਹਰੇਕ ਗੁਰ-ਵਿਅਕਤੀ ਦੀ ਵਡਿਆਈ ਵਿਚ ਹੇਠ-ਲਿਖੇ ਅਨੁਸਾਰ ਪਉੜੀਆਂ ਹਨ:

| | |
|---|---|
| ੧ ਤੋਂ ੪ | ਗੁਰੂ ਨਾਨਕ ਦੇਵ ਜੀ |
| ੫ ਤੋਂ ੮ | ਗੁਰੂ ਅੰਗਦ ਸਾਹਿਬ |
| ੯ ਤੋਂ ੧੩ | ਗੁਰੂ ਅਮਰਦਾਸ ਜੀ |
| ੧੪ ਤੋਂ ੧੭ | ਗੁਰੂ ਰਾਮਦਾਸ ਜੀ |
| ੧੮ ਤੋਂ ੨੦ | ਗੁਰੂ ਅਰਜਨ ਸਾਹਿਬ |
| ੨੧, ੨੨ | ਗੁਰੂ ਹਰਿਗੋਬਿੰਦ ਸਾਹਿਬ |
| ੨੩ | ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ |
| ੨੪ | ਗੁਰੂ ਹਰਿਗੋਬਿੰਦ ਸਾਹਿਬ |
| ੨੫ | 'ਗੁਰ ਮੂਰਤਿ ਗੁਰ ਸਬਦੁ ਹੈ'। |

ਹੁਣ ਅਸੀ ਪਾਠਕਾਂ ਦੀ ਦਿਲਚਸਪੀ ਵਾਸਤੇ ਇਸ 'ਵਾਰ' ਵਿਚੋਂ ਉਹ ਪ੍ਰਮਾਣ ਪੇਸ਼ ਕਰਦੇ ਹਾਂ, ਜੋ 'ਸੱਤੇ ਬਲਵੰਡ ਦੀ ਵਾਰ' ਨਾਲ ਡੂੰਘੀ ਸਾਂਝ ਰੱਖਦੇ ਹਨ:

*(੧) ਪਉੜੀ ਨੰ: ੨, ਭਾਈ ਗੁਰਦਾਸ ਜੀ:*

**ਨਿਹਚਲ ਨੀਵ ਧਰਾਈਓਨੁ, ਸਾਧ ਸੰਗਤਿ ਸਚ ਖੰਡ ਸਮੇਉ।**

ਬਲਵੰਡ ਪਉੜੀ ਨੰ: ੧:

**ਨਾਨਕ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ।**

*(੨) ਪਉੜੀ ਨੰ: ੩, ਭਾਈ ਗੁਰਦਾਸ ਜੀ:*

**ਇਕ-ਛਤੁ ਰਾਜੁ ਕਮਾਵਦਾ, ਦੁਸਮਨ ਦੂਤ ਨ ਸ਼ੋਰ ਸ਼ਰਾਬਾ।**

ਬਲਵੰਡ, ਨੰ: ੧:

**ਨਾਨਕਿ ਰਾਜੁ ਚਲਾਇਆ।**

*(੩) ਪਉੜੀ ਨੰ: ੨-੩, ਭਾਈ ਗੁਰਦਾਸ ਜੀ:*

**ਜਗਤ-ਗੁਰੂ ਗੁਰੁ ਨਾਨਕ ਦੇਉ—੨।**
**ਜ਼ਾਹਰ ਪੀਰੁ ਜਗਤ-ਗੁਰ ਬਾਬਾ—੩।**

ਬਲਵੰਡ-ਗੁਰੂ ਨਾਨਕ ਦਾ ਨਾਮਣਾ ਬਿਆਨ ਨਹੀਂ ਕੀਤਾ ਜਾ ਸਕਦਾ:

**ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋਖੀਵਦੈ।੧।**

*(੪) ਪਉੜੀ ਨੰ: ੬, ਭਾਈ ਗੁਰਦਾਸ ਜੀ:*

**ਜੋਤਿ ਸਮਾਣੀ ਜੋਤਿ ਵਿਚਿ।**

ਸੱਤਾ, ਪਉੜੀ ਨੰ: ੪:

**ਜੋਤਿ ਸਮਾਣੀ ਜੋਤਿ ਮਾਹਿ।**

*(੫) ਪਉੜੀ ਨੰ: ੭, ਭਾਈ ਗੁਰਦਾਸ ਜੀ:*

**ਪੁਤੁ ਸਪੁਤੁ ਬਬਾਣੈ ਲਹਣਾ।**

ਇਸ ਦੇ ਟਾਕਰੇ 'ਤੇ ਬਲਵੰਡ, ਨੰ: ੨:

**ਪੁਤ੍ਰੀ ਕਉਲੁ ਨ ਪਾਲਿਓ।**

*(੬) ਪਉੜੀ ਨੰ: ੧੦, ਭਾਈ ਗੁਰਦਾਸ ਜੀ:*

**ਪੋਤਾ ਪਰਵਾਣੀਕੁ ਨਵੇਲਾ।**

ਸੱਤਾ, ਪਉੜੀ ਨੰ: ੬:

**ਪਿਉ ਦਾਦੇ ਜੇਵਿਹਾ ਪੋਤਾ ਪਰਵਾਣੁ।**

*(੭) ਗੁਰੂ ਅਮਰਦਾਸ ਜੀ ਦੀ ਬਾਬਤ:*

ਪਉੜੀ ਨੰ: ੧੨, ਭਾਈ ਗੁਰਦਾਸ ਜੀ:

**ਸੋ ਟਿਕਾ ਸੋ ਬੈਹਣਾ, ਸੋਈ ਸਚਾ ਹੁਕਮੁ ਚਲਾਇਆ।**

ਸੱਤਾ, ਪਉੜੀ ਨੰ: ੬:

**ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ।**

*(੮) ਪਉੜੀ ਨੰ: ੧੫, ਭਾਈ ਗੁਰਦਾਸ ਜੀ:*

**ਪਿਉ ਦਾਦੇ ਜੇਵੇਹਿਆ, ਪੜਦਾਦੇ ਪਰਵਾਣੁ ਪੜੋਤਾ।**

ਸੱਤਾ, ਪਉੜੀ ਨੰ: ੬:

**ਪਿਉ ਦਾਦੇ ਜੇਵਿਹਾ, ਪੋਤਾ ਪਰਵਾਣੁ।**

*(੯) ਪਉੜੀ ਨੰ: ੧੯, ਭਾ: ਗੁਰਦਾਸ ਜੀ:*

**ਤਖਤੁ ਬਖਤੁ ਲੈ ਮਲਿਆ, ਸਬਦਿ ਸੁਰਤਿ ਵਾਪਾਰੁ ਸਪਤਾ।**

ਬਲਵੰਡ, ਪਉੜੀ ਨੰ: ੨:

**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤ ਬੈਠਾ ਗੁਰ ਹਟੀਐ।**

ਸੱਤਾ, ਪਉੜੀ ਨੰ: ੮:

**ਤਖਤਿ ਬੈਠਾ ਅਰਜਨੁ ਗੁਰੁ।**

*(੧੦) ਪਉੜੀ ਨੰ: ੨੦, ਭਾਈ ਗੁਰਦਾਸ ਜੀ:*

**ਲੰਗਰੁ ਚਲੈ ਸਬਦ ਗੁਰ, ਪੂਰੇ ਪੂਰੀ ਬਣੀ ਬਣੱਤਾ।**

ਬਲਵੰਡ, ਪਉੜੀ ਨੰ: ੨:

**ਲੰਗਰ ਚਲੈ ਗੁਰ ਸਬਦਿ, ਹਰਿ ਤੋਟਿ ਨ ਆਵੀ ਖਟੀਐ।**

*(੧੧) ਭਾਈ ਗੁਰਦਾਸ, ਪਉੜੀ ਨੰ: ੨੦ :*

**ਗੁਰਮੁਖਿ ਛਤ੍ਰ ਨਿਰੰਜਨੀ, ਪੂਰਨ ਬ੍ਰਹਮ ਪਰਮਪਦ ਮੱਤਾ।**

ਬਲਵੰਡ, ਨੰ: ੨ :

**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ।**

'ਪੰਚ ਖ਼ਾਲਸਾ ਦੀਵਾਨ' ਦੀ ਪ੍ਰਕਾਸ਼ਿਤ ਪੁਸਤਕ ਵਿਚ ਸੱਤੇ ਬਲਵੰਡ ਦੇ ਵਿਰੁੱਧ ਇਕ ਇਹ ਦੂਸ਼ਣ ਲਾਇਆ ਗਿਆ ਹੈ ਕਿ ਉਹਨਾਂ ਨੇ ਗੁਰੂ ਅੰਗਦ ਸਾਹਿਬ ਦਾ ਨਾਮ 'ਲਹਿਣਾ' ਲਿਖ ਕੇ ਮਨ-ਮੱਤ ਕੀਤੀ ਹੈ। ਵੇਖੋ ਪੰਨਾ ੧੫੧ :

> ***ਨੋਟ :*** **ਗੁਰੂ ਅੰਗਦ ਸਾਹਿਬ ਨੂੰ 'ਲਹਿਣਾ' ਸ਼ਬਦ ਵਰਤ ਕੇ ਅਤੀ ਗ਼ਲਤੀ ਕੀਤੀ ਹੈ। ਗੁਰੂ ਨਾਨਕ ਸਾਹਿਬ ਨੇ ਬਾਬੇ ਲਹਿਣੇ ਨੂੰ ਗੁਰਤਾ ਦੇ ਕੇ ਗੁਰੂ ਅੰਗਦ ਵਿਚ ਤਬਦੀਲ ਕਰ ਦਿੱਤਾ ਸੀ, ਕਿਉਂਕਿ ਮਰਾਸੀ ਗੁਰਮਤਿ ਫ਼ਿਲਾਸਫ਼ੀ ਤੋਂ ਨਾਵਾਕਫ਼ ਸਨ, ਇਸ ਵਾਸਤੇ ਉਹਨਾਂ ਨੇ ਕੀਤਾ ਹੋਵੇਗਾ। ਪਰ ਸਿੱਖੀ ਨੁਕਤਾ-ਨਿਗਾਹ ਅਨੁਸਾਰ ਅਪਰਾਧ ਹੈ।**

ਇਸ ਸੰਬੰਧੀ ਅਸੀ ਇਸ ਦੇ ਲੇਖਕ ਜੀ ਦੀ ਵਿਚਾਰ ਵਾਸਤੇ ਭਾਈ ਗੁਰਦਾਸ ਜੀ ਦੀ ਉਸੇ ਵਾਰ ਨੰ: ੨੪ ਵਿਚੋਂ ਪ੍ਰਮਾਣ ਪੇਸ਼ ਕਰਦੇ ਹਾਂ। ਸੱਤੇ ਬਲਵੰਡ ਨੂੰ ਤਾਂ ਉਹਨਾਂ 'ਲਾਲਚੀ ਮਰਾਸੀ' ਦਾ ਖ਼ਿਤਾਬ ਦਿੱਤਾ ਹੈ; ਵੇਖੀਏ, ਪੰਥ ਦੇ ਗੁਰਸਿਖ ਉੱਘੇ ਵਿਦਵਾਨ ਬਾਰੇ ਕੀ ਫੁੱਲ ਕੇਰਦੇ ਹਨ ?

ਭਾਈ ਗੁਰਦਾਸ ਜੀ ਗੁਰੂ ਅੰਗਦ ਸਾਹਿਬ ਦੀ ਵਡਿਆਈ ਕਰਦੇ ਹੋਏ ਇਉਂ ਲਿਖਦੇ ਹਨ :

(ੳ) **ਬਾਬਾਣੇ ਘਰਿ ਚਾਨਣੁ ਲਹਿਣਾ** *(ਪਉੜੀ ਨੰ: ੬)*

(ਅ) **ਪੁਤੁ ਸਪੁਤੁ ਬਬਾਣੇ ਲਹਿਣਾ** *(ਪਉੜੀ ਨੰ: ੭)*

ਭਾਈ ਗੁਰਦਾਸ ਜੀ ਦੀ ਇਸ ਵਾਰ ਨੰ: ੨੪ ਅਤੇ ਸੱਤੇ ਬਲਵੰਡ ਦੀ ਵਾਰ ਵਿਚ ਹੋਰ ਭੀ ਕਈ ਸਾਂਝਾਂ ਹਨ। ਪਰ ਅਸਾਂ ਇਥੇ ਪਾਠਕਾਂ ਨੂੰ ਸਿਰਫ਼ ਵੰਨਗੀ ਵਿਖਾਈ ਹੈ। ਪਾਠਕ ਆਪ ਨਿਰਣਾ ਕਰ ਲੈਣਗੇ ਕਿ 'ਸੱਤੇ ਬਲਵੰਡ ਦੀ ਵਾਰ' ਗੁਰੂ ਅਰਜਨ ਸਾਹਿਬ ਦੀ ਹਯਾਤੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਦਰਜ ਸੀ।



## ੯

# ਆਦਿ ਬੀੜ ਦਾ ਪਹਿਲਾ ਪ੍ਰਕਾਸ਼

### ਬੀੜ ਕਦੋਂ ਲਿਖੀ ਗਈ ? (ਸੂਰਜ ਪ੍ਰਕਾਸ਼ ਅਨੁਸਾਰ)

*ਗੁਰ ਪ੍ਰਤਾਪ ਸੂਰਜ ਪ੍ਰਕਾਸ਼* ਦੇ ਕਰਤਾ ਕਵੀ ਸੰਤੋਖ ਸਿੰਘ ਜੀ 'ਆਦਿ ਬੀੜ' ਦੇ ਲਿਖੇ ਜਾਣ ਦੀ ਥਿੱਤ ਬਾਰੇ ਲਿਖਦੇ ਹਨ :

**ਦੋਹਰਾ :** **ਭਯੋ ਗ੍ਰੰਥ ਸਾਹਿਬ ਰੁਚਿਰ, ਭੋਗ ਪਾਇਬੇ ਹੇਤ।**
**ਅਨਿਕ ਭਾਂਤ ਉਤਸ਼ਾਹ ਕੀ, ਤਯਾਰੀ ਕਰੀ ਸੁਚੇਤ।੧।**

**ਤੋਟਕ ਛੰਦ :** **ਬਹੁ ਕੀਨ ਤਿਹਾਵਲ ਮੇਲ ਭਯੋ।**
**ਸਭ ਸੰਗਤਿ ਸ਼੍ਰੋਨ ਸੁਨਾਇ ਦਯੋ।**
**ਅਬ ਗ੍ਰੰਥ ਸੰਪੂਰਨ ਹੋਇ ਗਯੋ।**
**ਦਰਸੈਂ ਸਭ ਆਨਿ ਉਛਾਹ ਕਯੋ।੨।**

**ਨਰ ਨਾਰਿ ਅਨੰਦ ਬਿਲੰਦ ਕਰੇ।**
**ਸਰ ਰਾਮ ਜਹਾਂ ਤਹ ਆਨਿ ਥਿਰੇ।**
**ਲਘੁ ਦੁੰਦਭਿ ਬਾਜਿ ਨਫੀਰਨ ਸੋਂ।**
**ਬਡ ਹੋਤ ਕੁਲਾਹਲ ਭੀਰਨ ਸੋਂ।੩।**

**ਉਤਸਾਹਤ ਸੰਗਤਿ ਆਵਤ ਹੈ।**
**ਬਹੁ ਭਾਂਤਿ ਪ੍ਰਸਾਦ ਲਯਾਵਤ ਹੈ।**
**ਫਲ ਫੂਲਨ ਕੋ ਨਿਜ ਹਾਥ ਧਰੇ।**
**ਸ਼ੁਭ ਚੀਰ ਸਰੀਰ ਸਭੇ ਪਹਰੇ।੪।.....**

**ਸਭ ਸੰਗਤਿ ਨੇ ਦਰਸ਼ਨ ਕਰਯੋ।**
**ਪਗ ਪੰਕਜ ਪੈ ਨਿਜ ਸੀਸ ਧਰਯੋ।**

**ਪੁਨਿ ਜਾਤ ਭਏ ਨਿਜ ਧਾਮਨ ਕੋ।**
**ਹਰਖੰਤ ਲਗੇ ਨਿਜ ਕਾਮਨ ਕੋ।੨੨।.....**

**ਉਠ ਸ੍ਰੀ ਗੁਰ ਆਵਤ ਭੇ ਪੁਰਿ ਕੋ।**
**ਗੁਰਦਾਸ ਸਮੇਤ ਸੁਧੀ ਉਰ ਕੋ।**
**ਲਿਯ ਸੰਗ ਸੁ ਗ੍ਰੰਥਹਿ ਆਪਨ ਕੇ।**
**ਹਰਿ ਮੰਦਰ ਮੈ ਬਰ ਥਾਪਨ ਕੇ।**
**ਹੁਇ ਪੂਜ ਸਦਾ ਇਸ ਥਾਨ ਬਿਖੇ।**
**ਬਹੁਰੋ ਸਮੁਦਾਇ ਪਠੇ ਸੁ ਲਿਖੇ।੨੭।**

ਕਵੀ ਜੀ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਬੀੜ ਦਾ ਪ੍ਰਕਾਸ਼ ਕਰਾ ਦਿਤਾ। ਅੰਮ੍ਰਿਤ ਵੇਲੇ ਉੱਠ ਕੇ ਹਜ਼ੂਰ ਨਿਵਾਸ-ਅਸਥਾਨ ਤੋਂ ਆਉਂਦੇ ਸਨ, ਸਾਰਾ ਦਿਨ ਸ੍ਰੀ ਹਰਿਮੰਦਰ ਸਾਹਿਬ ਵਿਚ ਹੀ ਰਹਿੰਦੇ ਸਨ ਤੇ ਭਾਈ ਗੁਰਦਾਸ ਜੀ ਤੋਂ ਬਾਣੀ ਦਾ ਪਾਠ ਸੁਣਦੇ ਸਨ। ਹੋਰ ਭੀ ਸਿਖ ਪ੍ਰੇਮ ਨਾਲ ਆ ਕੇ ਦਰਸ਼ਨ ਕਰਦੇ ਸਨ। ਥਾਂ ਥਾਂ ਇਹ ਖ਼ਬਰ ਪਸਰ ਗਈ ਕਿ ਸਾਰੀ ਬਾਣੀ ਦੀ ਬੀੜ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਾ ਕੇ ਉਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਹੈ। ਦੂਰੋਂ ਦੂਰੋਂ ਸਿਖ ਦਰਸ਼ਨਾਂ ਨੂੰ ਆਉਣ ਲੱਗ ਪਏ।

ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਦੀ ਥਿੱਤ ਕਵੀ ਸੰਤੋਖ ਸਿੰਘ ਜੀ ਇਉਂ ਦੱਸਦੇ ਹਨ :

**ਸ੍ਵਯਾ : ਸੰਮਤ ਸੋਲਹਿ ਸੈ ਇਕ ਸਾਠਹਿ, ਭਾਦਵ ਕੀ ਸੁਦੀ ਏਕਮ ਜਾਨੋ।**
**ਗ੍ਰੰਥ ਸਮਾਪਤ ਸ੍ਰੀ ਗੁਰ ਕੀਨ, ਮਹਾਂ ਉਤਸ਼ਾਹ ਗੁਰੂ-ਘਰ ਠਾਨੋ।**
**ਸੰਗਤਿ ਦੇਸ ਬਿਦੇਸਨ ਕੀ, ਸੁਨਿ ਕੈ ਮਨਿ ਆਨੰਦ ਦੀਰਘ ਮਾਨੋ।**
**ਦੇਖਨ ਆਵਤ ਭਾਉ ਬਧਾਵਤ, ਕੋ ਲਿਖਵਾਵਨ ਕੋ ਹਿਤ ਵਾਨੋ।੩।੫੦।**

## ‘ਗੁਰਬਿਲਾਸ’ ਅਨੁਸਾਰ

ਪੁਸਤਕ *ਗੁਰਬਿਲਾਸ* ਦੇ ਕਰਤਾ ਜੀ ਇਸ ਥਿੱਤ ਬਾਰੇ ਇਉਂ ਲਿਖਦੇ ਹਨ :

**ਗੁਰਦਾਸ ਬੀੜ ਪਰ ਦਸਖਤ ਕਰੇ। ਸੰਮਤ ਲਿਖਯੋ ਅਧਕ ਸੁਖ ਭਰੇ।**
**ਸੰਮਤ ਸੋਲਾਂ ਸੈ ਸੁਖ-ਕਾਰੀ। ਇਕ ਸਠ ਤਾਂ ਕੇ ਉਪਰ ਧਾਰੀ।**
**ਭਾਦਰੋਂ ਸੁਦਿ ਏਕਮ ਸੁਖਦਾਈ। ਸ੍ਰੀ ਗ੍ਰੰਥ ਭਯੋ ਪੂਰ ਸੁਹਾਈ।**
**ਤਤਕਰੇ ਮੈਂ ਸੰਮਤ ਲਿਖ ਧਾਰਾ। ਦਯਾਸਿੰਧ ਕੀਆ ਪਰਉਪਕਾਰਾ।**

ਉੱਪਰ ਦੱਸੇ ਦੋਹਾਂ ਲਿਖਾਰੀਆਂ ਨੇ ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਦੀ ਤਰੀਕ ਭਾਦਰੋਂ ਸੁਦੀ ੧ ਸੰਮਤ ੧੬੬੧ ਲਿਖੀ ਹੈ। *ਤਵਾਰੀਖ਼ ਗੁਰੂ ਖ਼ਾਲਸਾ* ਦੇ ਕਰਤਾ ਗਿਆਨੀ ਗਿਆਨ ਸਿੰਘ ਨੇ ਸੰਮਤ ੧੬੬੧ ਹੀ ਦਿਤੀ ਹੈ, ਪਰ ਮਹੀਨਾ ਸਾਵਣ ਲਿਖਿਆ ਹੈ, ਖ਼ਾਸ ਥਿੱਤ ਤਰੀਕ ਕੋਈ ਨਹੀਂ ਦੱਸੀ। ਗੁਰੂ ਅਰਜਨ ਸਾਹਿਬ ਦੇ ਜੀਵਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਕੰਮ ਇਤਨਾ ਜ਼ਰੂਰੀ ਤੇ ਉੱਘਾ ਹੈ ਕਿ ਇਸ ਦੀ ਖ਼ਾਸ ਥਿੱਤ ਤਰੀਕ ਇਤਿਹਾਸ ਵਿਚ ਚੇਤੇ ਰਹਿਣੀ ਜ਼ਰੂਰੀ ਸੀ। ਗਿਆਨੀ ਗਿਆਨ ਸਿੰਘ ਜੀ ਨੇ ਇਸ ਪਾਸੇ ਵਲੋਂ ਕੁਝ ਬੇਪਰਵਾਹੀ ਜਿਹੀ ਕੀਤੀ ਜਾਪਦੀ ਹੈ। ਸੋ, ਭਾਦਰੋਂ ਸੁਦੀ ੧ ਹੀ ਮੰਨਣ-ਜੋਗ ਹੈ।

### ਭਾਈ ਗੁਰਦਾਸ ਜੀ ਅਨੁਸਾਰ

ਜਿਹੜੀ 'ਆਦਿ ਬੀੜ' ਭਾਈ ਗੁਰਦਾਸ ਜੀ ਨੇ ਲਿਖੀ ਸੀ ਉਹ ਇਸ ਵੇਲੇ ਕਰਤਾਰਪੁਰ (ਜ਼ਿਲਾ ਜਲੰਧਰ) ਵਿਚ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਬਾਬਾ ਧੀਰਮਲ ਜੀ ਦੀ ਸੰਤਾਨ ਦੇ ਕਬਜ਼ੇ ਵਿਚ ਚਲੀ ਆ ਰਹੀ ਹੈ। ਉਸ ਬੀੜ ਦੇ ਸ਼ੁਰੂ ਵਿਚ ਜਿਥੇ ਤਤਕਰੇ ਦਾ ਅਰੰਭ ਹੁੰਦਾ ਹੈ, ਬਾਣੀ ਦੇ ਲਿਖੇ ਜਾਣ ਦੀ ਥਿੱਤ ਇਉਂ ਦਿੱਤੀ ਹੈ:

> **ਸੂਚੀ ਪਤ੍ਰ ਪੋਥੀ ਕਾ, ਤਤਕਰਾ ਰਾਗਾਂ ਕਾ, ਸੰਮਤ ੧੬੬੧ ਮਿਤੀ ਭਾਦੇਉ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ।**

ਇਸ ਦਾ ਭਾਵ ਇਹ ਹੈ ਕਿ ਭਾਈ ਗੁਰਦਾਸ ਜੀ ਸਾਰੀ ਬਾਣੀ ਲਿਖ ਕੇ ਜਦੋਂ ਤਤਕਰਾ ਸ਼ੁਰੂ ਕਰਨ ਲਗੇ ਤਾਂ ਭਾਦਉ ਵਦੀ ੧ ਥਿੱਤ ਸੀ।

ਓਪਰੀ ਨਜ਼ਰੇ ਇਉਂ ਜਾਪਦਾ ਹੈ ਕਿ *ਸੂਰਜ ਪ੍ਰਕਾਸ਼ ਤੇ ਗੁਰਬਿਲਾਸ* ਦੀ ਦੱਸੀ ਹੋਈ ਥਿੱਤ ਅਤੇ ਕਰਤਾਰਪੁਰ ਵਾਲੀ 'ਆਦਿ ਬੀੜ' ਦੇ ਤਤਕਰੇ ਦੇ ਅਰੰਭ ਵਿਚ ਲਿਖੀ ਥਿੱਤ ਵਿਚ ਦੋ ਕੁ ਹਫ਼ਤਿਆਂ ਦਾ ਫ਼ਰਕ ਹੈ। ਇਹ ਦਿੱਸਦਾ-ਫ਼ਰਕ ਸਮਝਣ ਲਈ ਰਤਾ ਕੁ ਵਿਚਾਰ ਕਰਨੀ ਪਏਗੀ। ਮੂਲ-ਬਾਣੀ ਤਾਂ ਭਾਦਰੋਂ ਵਦੀ ੧ ਤਕ ਲਿਖੀ ਗਈ। ਅਗਾਂਹ ਹੁਣ ਤਤਕਰਾ ਲਿਖਣਾ ਸੀ। ਬਾਣੀ ਦੇ ਸਮਾਪਤ ਹੋਣ 'ਤੇ ਹੀ ਤਤਕਰਾ ਲਿਖਿਆ ਜਾ ਸਕਦਾ ਸੀ। ਤਤਕਰੇ ਵਿਚ ਸਫ਼ੇ-ਵਾਰ ਹਰੇਕ ਸ਼ਬਦ ਦੀ ਪਹਿਲੀ ਤੁਕ ਦਾ ਕੁਝ ਹਿੱਸਾ ਦਿੱਤਾ ਗਿਆ ਹੈ। ਪਹਿਲਾਂ ਇਹ ਚੀਜ਼ ਮੂਲ-ਬਾਣੀ ਵਿਚੋਂ ਵੇਖਣੀ ਸੀ, ਫਿਰ ਇਸ ਨੂੰ ਤਤਕਰੇ ਵਿਚ ਲਿਖਣਾ ਸੀ। ਸੋ, ਇਹ ਕਾਫ਼ੀ ਲੰਮਾ ਤੇ ਮਿਹਨਤ ਦਾ ਕੰਮ ਸੀ। ਤਤਕਰੇ ਦੇ ੫੪ ਕੁ ਸਫ਼ੇ ਹਨ। ਮਸਾਂ ਚਾਰ ਪੰਜ ਸਫ਼ੇ ਹੀ ਇਕ ਦਿਨ ਵਿਚ ਲਿਖੇ ਜਾ ਸਕਦੇ ਸਨ।

ਸਾਰੇ ਦੀ ਲਿਖਾਈ ਉਤੇ ਦਸ ਯਾਰ੍ਹਾਂ ਦਿਨ ਜ਼ਰੂਰ ਲੱਗ ਗਏ ਹੋਣਗੇ। ਮਲੂਮ ਹੁੰਦਾ ਹੈ ਕਿ *ਸੂਰਜ ਪ੍ਰਕਾਸ਼* ਅਤੇ *ਗੁਰਬਿਲਾਸ* ਦੇ ਲਿਖਾਰੀ ਭਾਦਰੋਂ ਵਦੀ ੧ ਦੀ ਥਾਂ ਭਾਦਰੋਂ ਸੁਦੀ ੧ ਉਹ ਥਿੱਤ ਦੱਸ ਰਹੇ ਹਨ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬੀੜ ਤਤਕਰੇ ਸਮੇਤ ਤਿਆਰ ਹੋ ਗਈ, ਅਤੇ ਇਸ ਯੋਗ ਹੋ ਗਈ ਕਿ ਸਤਿਗੁਰੂ ਜੀ ਨੇ ਉਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕਰਾ ਦਿੱਤਾ। ਪਹਿਲੇ ਪ੍ਰਕਾਸ਼ ਦੀ ਥਿੱਤ ਭਾਦਰੋਂ ਸੁਦੀ ੧ ਹੈ, ਕਿਉਂਕਿ ਇਹ 'ਪ੍ਰਕਾਸ਼ ਦਿਨ' ਸ੍ਰੀ ਹਰਿਮੰਦਰ ਸਾਹਿਬ ਵਿਚ ਅੱਜ ਤਕ ਬੜੇ ਉਤਸ਼ਾਹ ਨਾਲ ਹਰ ਸਾਲ ਮਨਾਇਆ ਜਾ ਰਿਹਾ ਹੈ। ਸੋ, ਦੋਹਾਂ ਵੱਖ-ਦਿੱਸਦੀਆਂ ਥਿੱਤਾਂ ਦਾ ਅਸਲ ਨਿਰਣਾ ਇਹ ਹੈ ਕਿ ਭਾਈ ਗੁਰਦਾਸ ਜੀ ਨੇ 'ਆਦਿ-ਬੀੜ' ਦੀ ਸਾਰੀ ਮੂਲ-ਬਾਣੀ ਭਾਦਰੋਂ ਵਦੀ ੧ ਤਕ ਸਮਾਪਤ ਕਰ ਲਈ। ਫਿਰ ਉਹਨਾਂ ਤਤਕਰਾ ਲਿਖਣਾ ਸ਼ੁਰੂ ਕੀਤਾ। ਭਾਦਰੋਂ ਸੁਦੀ ੧ ਉਹ ਦਿਹਾੜਾ ਹੈ ਜਦੋਂ ਤਤਕਰੇ ਸਮੇਤ ਸਾਰੀ ਬੀੜ ਇਸ ਯੋਗ ਹੋ ਗਈ ਕਿ ਉਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਇਆ।

## 'ਆਦਿ ਬੀੜ' ਦੀ ਜਿਲਦ

*ਗੁਰਬਿਲਾਸ ਛੇਵੀਂ ਪਾਤਿਸ਼ਾਹੀ* ਦਾ ਕਰਤਾ ਲਿਖਦਾ ਹੈ ਕਿ ਜਦੋਂ ਭਾਈ ਗੁਰਦਾਸ ਜੀ ਸਾਰੀ ਬੀੜ ਲਿਖ ਚੁਕੇ ਤਾਂ:

**ਦੋਹਰਾ:** **ਗੁਰ ਸਿੱਖ ਬੰਨੋ ਅਯੋ, ਸੰਗਤਿ ਸਾਥ ਅਪਾਰ।**
**ਮਾਂਗਟ ਵਾਸੀ ਤਾਂਹਿ ਕੀ, ਦਰਸਨ ਗੁਰੂ ਨਿਹਾਰ।੩੯੫।**

**ਚੌਪਈ:** **ਕਾਰ ਭੇਟ ਆਗੇ ਗੁਰ ਧਾਰੀ। ਕਰੀ ਬਿਨਤਿ ਗੁਰ ਅੰਚਰ ਭਾਰੀ।**
**ਸ੍ਰੀ ਗੁਰ ਸਭ ਕਾ ਆਦਰ ਕੀਨੋਂ। ਮਨ ਇੱਛਤ ਸਭ ਕੋ ਵਰ ਦੀਨੋਂ।**
**ਬੰਨੋ ਕੋ ਨਿਜ ਸਿੱਖ ਗੁਰ ਜਾਨਾ। ਸ੍ਰੀ ਗੁਰ ਤਾ ਕੋ ਬਚਨ ਬਖਾਨਾ।**
**ਲਾਹੌਰ ਬੀਚ ਬੰਨੋ ਤੁਮ ਜਾਵੋ। ਸ੍ਰੀ ਗ੍ਰੰਥ ਕੀ ਜਿਲਤ ਬਨਾਵੋ।**
**ਕਾਰੀਗਰ ਇਹ ਠਾਂ ਅਬ ਨਾਹੀਂ। ਸਮਾ ਪਾਇ ਸਭ ਇਹਾਂ ਰਹਾਹੀਂ।**
**ਹਾਥ ਜੋਰ ਬੰਨੋ ਤਬ ਕਹਾ। ਏਕ ਬੇਨਤੀ ਮੋਂ ਪ੍ਰਭ ਅਹਾ।**
**ਹੁਕਮ ਹੋਇ ਤੋ ਮਾਂਗਟ ਜਾਵੈਂ। ਸੰਗਤਿ ਕੋਂ ਦਰਸਨ ਕਰਵਾਵੈਂ।**
**ਗੁਰ ਤਬ ਕਹਾ ਏਕ ਨਿਸ ਬਸਨਾ। ਤਿਨ ਸੋ ਕਰਾ, ਜੋਊ ਗੁਰ ਰਸਨਾ।**

ਮਾਂਗਟ ਸਿਰਫ਼ ਇਕ ਰਾਤ ਰਹਿਣ ਦਾ ਬਚਨ ਦੇ ਕੇ ਭਾਈ ਬੰਨੋ ਬੀੜ ਲੈ ਕੇ ਸ੍ਰੀ ਅੰਮ੍ਰਿਤਸਰ ਤੋਂ ਤੁਰਨ ਦੀ ਤਿਆਰੀ ਕਰਨ ਲੱਗਾ। ਮਨ ਵਿਚ ਖ਼ਿਆਲ ਆਇਓਸੁ ਕਿ ਇਹ ਬੀੜ ਜਿਲਦ ਬੱਝ ਜਾਣ 'ਤੇ ਤਾਂ ਸਦਾ ਗੁਰੂ-ਘਰ ਵਿਚ

ਟਿਕੀ ਰਹੇਗੀ, ਹੋਰ ਸਿਖ ਇਸ ਉਤੋਂ ਬਾਣੀ ਕਿਵੇਂ ਲਿਖਿਆ ਕਰਨਗੇ, ਸੰਗਤਿ ਵਿਚ ਇਸ ਦਾ ਪਰਚਾਰ ਕਿਵੇਂ ਹੋਇਆ ਕਰੇਗਾ, ਤਾਂ ਤੇ ਕੋਈ ਐਸਾ ਜਤਨ ਹੋਵੇ ਜਿਸ ਨਾਲ ਇਸ ਬੀੜ ਤੋਂ ਇਕ ਹੋਰ ਉਤਾਰਾ ਹੋ ਸਕੇ। ਗੁਰੂ ਜੀ ਨੇ ਸਿਰਫ਼ ਮਾਂਗਟ ਬਾਰੇ ਇਕ ਰਾਤ ਦਾ ਇਕਰਾਰ ਲਿਆ ਹੈ, ਰਸਤੇ ਦਾ ਕੋਈ ਜ਼ਿਕਰ ਨਹੀਂ ਚਲਿਆ, ਕਿਉਂ ਨਾ ਰਸਤੇ ਵਿਚ ਹੀ ਉਤਾਰਾ ਹੋ ਜਾਏ। ਇਹ ਵਿਚਾਰ ਕੇ ਭਾਈ ਬੰਨੋ ਨੇ ਲਿਖਾਰੀ ਲੈ ਲਏ, ਲਿਖਣ ਦੀ ਸਮਿਗ੍ਰੀ ਦਾ ਪਰਬੰਧ ਕਰ ਲਿਆ, ਤੇ ਪੰਜ ਪੰਜ ਕੋਹ ਦਾ ਪੜਾਅ ਕਰ ਕੇ ਰਾਹ ਵਿਚ ਬਾਕੀ ਸਮਾ ਬਾਣੀ ਦੇ ਉਤਾਰੇ ਉਤੇ ਖ਼ਰਚ ਕਰਨਾ ਸ਼ੁਰੂ ਕੀਤਾ। ਇਸ ਤਰ੍ਹਾਂ ਮਾਂਗਟ ਤੋਂ ਮੁੜ ਕੇ ਲਾਹੌਰ ਅੱਪੜਨ ਤਕ ਸਾਰਾ ਉਤਾਰਾ ਕਰ ਲਿਆ। *ਗੁਰਬਿਲਾਸ* ਦਾ ਕਰਤਾ ਲਿਖਦਾ ਹੈ :

**ਦੋਹਰਾ :** ਸੁਧਾ ਸਰੋਵਰ ਤੇ ਚਲਯੋ, ਮਨ ਮੈਂ ਕੀਓ ਵਿਚਾਰ।
ਗ੍ਰੰਥ ਜਹਾਜ਼ ਸਤਿਗੁਰ ਰਚਯੋ, ਭਈ ਜਿਲਤ ਇਕ ਵਾਰ।
ਗੁਰ ਗ੍ਰਿਹ ਭਯੋ ਤਹ ਲਿਖੇ ਕੋ, ਸੰਗਤਿ ਕੈਸ ਕਰਾਇ।
ਤਾਂ ਤੇ ਜਤਨ ਐਸਾ ਕਰੋਂ, ਤਾਰੋਂ ਦੇਸ ਬਨਾਇ।੪੦੧।

**ਚੌਪਈ :** ਸ੍ਰੀ ਗੁਰ ਕਹਾ ਰੈਨ ਇਕ ਰਹੀਓ। ਆਵਤ ਜਾਵਤ ਬੀਚ ਨ ਬਹੀਓ।
ਪੰਥ ਰੈਨ ਕਛੁ ਭਾਖੀ ਨਾਹੀ। ਤਾਂ ਤੇ ਜਤਨ ਕਰੋਂ ਇਹ ਮਾਹੀਂ।
ਭੇਜ ਸਿੱਖ ਕਾਗਜ਼ ਮੰਗਵਾਏ। ਪਤ੍ਰੇ ਰਚੇ ਅਧਕ ਚਿਤ ਲਾਏ।
ਸੰਗਤਿ ਕੋ ਇਹ ਆਗਿਆ ਦਈ। ਪਾਂਚ ਕੋਸ ਕੀ ਮੰਜ਼ਲ ਕਈ।
ਸੰਗਤਿ ਸਿੱਖ ਲਿਖੈਂ ਮਨ ਲਾਈ। ਰੈਨ ਦਿਵਸ ਨਹਿ ਬਿਲਮ ਲਗਾਈ।
ਆਵਤ ਆਵਤ ਸਭ ਲਿਖ ਲਯੋ। ਜਾਇ ਲਹੌਰ ਭੋਗ ਤਬ ਪਯੋ।....
ਦੂਹੁ ਗ੍ਰੰਥ ਕੀ ਜਿਲਦ ਬਨਾਈ। ਚਲੇ ਗੁਰੂ ਪਹਿ ਦੇਰ ਨ ਲਾਈ।
ਜਿਲਤ ਬਨਾਇ ਸੁ ਆਵਤ ਭਏ। ਸ੍ਰੀ ਗੁਰ ਚਰਨ ਕਮਲ ਮਨ ਦਏ।

ਜਿਲਦ ਬਾਰੇ ਗਿਆਨੀ ਗਿਆਨ ਸਿੰਘ ਨੇ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਇਉਂ ਲਿਖਿਆ ਹੈ :

> ਸਾਉਣ ਸੰ: ੧੬੬੧ ਬਿ: ਨੂੰ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰ ਕੇ ਜਿਲਦ ਬਣਾਉਣ ਲਈ ਭਾਈ ਬੰਨੋ ਜੀ ਨੂੰ ਲਾਹੌਰ ਭੇਜਿਆ। ਉਸ ਨੇ ਰਸਤੇ ਵਿਚ ਇਕ ਉਤਾਰਾ ਹੋਰ ਕਰ ਲਿਆ.....ਦੋਹਾਂ ਦੀਆਂ ਜਿਲਦਾਂ ਬੰਨ੍ਹਵਾ ਕੇ ਦੋਵੇਂ ਜਿਲਦਾਂ ਗੁਰੂ ਸਾਹਿਬ ਜੀ ਅੱਗੇ ਲਿਆ ਰੱਖੀਆਂ।

ਜਿਲਦ ਬੰਨ੍ਹਾਣ ਸੰਬੰਧੀ ਇਹ ਸਾਖੀ ਬੜੀ ਅਨੋਖੀ ਜਿਹੀ ਲਗਦੀ ਹੈ ਕਿ

ਅੰਮ੍ਰਿਤਸਰ ਵਿਚ ਕੋਈ ਜਿਲਦ-ਸਾਜ਼ ਨਹੀਂ ਸੀ, ਇਸ ਵਾਸਤੇ ਮਜਬੂਰ ਹੋ ਕੇ ਸਤਿਗੁਰੂ ਜੀ ਨੂੰ ਬੀੜ ਜਿਲਦ ਵਾਸਤੇ ਲਾਹੌਰ ਭੇਜਣੀ ਪਈ। ਮਾਇਆ ਅੱਗੇ ਕਿਹੜਾ ਕੰਮ ਅੜ ਸਕਦਾ ਹੈ ? ਰਤਾ ਧਿਆਨ ਨਾਲ ਵੇਖੋ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ। ਸੰਗਮਰਮਰ ਤਾਂ ਭਲਾ ਉਦੋਂ ਨਾ ਵਰਤਿਆ ਗਿਆ ਹੋਵੇਗਾ, ਪਰ ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਸਾਰੀ ਇਮਾਰਤ ਛੋਟੀ ਪੱਕੀ ਇੱਟ ਦੀ ਬਣਵਾਈ ਗਈ ਸੀ। ਇਮਾਰਤ ਭੀ ਉਹ, ਜਿਸ ਨੇ ਰਹਿੰਦੀ ਦੁਨੀਆ ਤਕ ਸਦਾ ਪਾਣੀ ਵਿਚ ਖਲੋਤੇ ਰਹਿਣਾ ਹੈ। ਇਸ ਦੀ ਪਕਿਆਈ ਵਾਸਤੇ ਕੋਈ ਸਧਾਰਨ ਜਿਹੇ ਮਸਾਲੇ ਨਹੀਂ ਵਰਤੇ ਜਾ ਸਕਦੇ ਸਨ। ਸੰਨ ੧੯੨੨-੨੩ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੰਮ੍ਰਿਤ-ਸਰੋਵਰ ਦੀ ਕਾਰ-ਸੇਵਾ ਕਰਾਈ। ਪੁਲ ਸਮੇਤ ਸਾਰੀ ਇਮਾਰਤ ਦੀ ਮੁਰੰਮਤ ਕਰਨੀ ਭੀ ਜ਼ਰੂਰੀ ਸੀ। ਚੋਟੀ ਦੇ ਸਿਆਣੇ ਕਾਰੀਗਰ ਸੱਦੇ ਗਏ। ਉਹਨਾਂ ਨੇ ਇਮਾਰਤ ਵਿਚ ਵਰਤੇ ਚੂਨੇ ਆਦਿਕ ਮਸਾਲੇ ਦੀ ਪਰਖ ਕੀਤੀ; ਬੇ-ਹੱਦ ਵਧੀਆ ਕਿਸਮ ਦਾ। ਕਮੇਟੀ ਨੇ ਉਹੋ ਜਿਹਾ ਮਸਾਲਾ ਤਿਆਰ ਕਰਾਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਦਿੱਤਾ, ਇਸ ਕੰਮ ਲਈ ਸਿਖ ਕੌਮ ਵਿਚ ਮਾਇਆ ਦੀ ਤਾਂ ਕੋਈ ਘਾਟ ਹੀ ਨਹੀਂ ਸੀ। ਫਿਰ ਭੀ ਪ੍ਰਬੰਧਕ ਦੱਸਿਆ ਕਰਦੇ ਸਨ[੧] ਕਿ ਜਿਹੜਾ ਮਸਾਲਾ ਉਸ ਸਮੇ ਦਾ ਤਿਆਰ ਕਰਾਇਆ ਹੋਇਆ ਸੀ, ਉਸ ਦੀ ਰੀਸ ਨਹੀਂ ਹੋ ਸਕੀ।

ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਪਕਿਆਈ ਵਾਸਤੇ ਇਤਨੀ ਬੇਅੰਤ ਮਾਇਆ ਖ਼ਰਚ ਕਰਾਣ ਵਾਲੇ ਸਤਿਗੁਰ ਪਾਤਿਸ਼ਾਹ ਕਿਸੇ ਵਧੀਆ ਸਿਆਣੇ ਜਿਲਦ-ਸਾਜ਼ ਨੂੰ ਦੋ ਚਾਰ ਸੌ ਰੁਪਏ ਦੇ ਕੇ ਲਾਹੌਰੋਂ ਅੰਮ੍ਰਿਤਸਰ ਬੜੀ ਹੀ ਅਸਾਨੀ ਨਾਲ ਮੰਗਾ ਸਕਦੇ ਸਨ।

## ਲਾਹੌਰ ਭੇਜਣ ਵਿਚ ਖ਼ਤਰੇ

ਜਿਨ੍ਹਾਂ ਲਿਖਾਰੀ ਸੱਜਣਾਂ ਨੇ ਕਦੇ ਆਪਣੀਆਂ ਲਿਖੀਆਂ ਪੁਸਤਕਾਂ ਛਪਵਾਈਆਂ ਹਨ, ਉਹਨਾਂ ਦਾ ਇਹ ਜ਼ਾਤੀ ਤਜਰਬਾ ਹੋਵੇਗਾ ਕਿ ਉਹ ਆਪਣੀ ਕਿਤਾਬ ਦੇ ਛਪਣ ਵਿਚ ਕਿਤਨੀ ਦਿਲਚਸਪੀ ਲੈਂਦੇ ਹਨ। ਵਧੀਆ ਕਾਗਜ਼ ਹੋਵੇ, ਵਧੀਆ ਸਿਆਹੀ ਹੋਵੇ, ਵਧੀਆ ਛਪਾਈ ਆਵੇ। ਹਰ ਰੋਜ਼ ਕਿਤਨਾ ਕਿਤਨਾ ਸਮਾ ਛਾਪੇਖ਼ਾਨੇ ਵਿਚ ਖ਼ਰਚ ਕਰ ਦੇਈਦਾ ਹੈ, ਤੇ ਜੀ ਅੱਕਦਾ ਨਹੀਂ। ਕਿਉਂ ? ਕਿਤਾਬ ਦੇ ਲਿਖਣ ਵਿਚ ਕੀਤੀ ਮਿਹਨਤ ਦੇ ਪਿਛੋਂ ਦਿਲ ਵਿਚ ਤਾਂਘ

---

੧. ਮੈਂ ਤਦੋਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਸਾਂ।

ਹੁੰਦੀ ਹੈ ਕਿ ਹੁਣ ਇਹ ਛਪੇ ਭੀ ਅਜਿਹੀ ਸੁੰਦਰ ਕਿ ਪੜ੍ਹਨ ਵਾਲਾ ਵੇਖ ਕੇ ਭੀ ਖ਼ੁਸ਼ ਹੋਵੇ ਤੇ ਫਿਰ ਅੰਦਰੋਂ ਪੜ੍ਹ ਕੇ ਭੀ ਵਾਹ-ਵਾਹ ਕਰੇ। ਜਿਤਨੀ ਦਿਲਚਸਪੀ ਲਿਖਾਰੀ ਨੂੰ ਆਪ ਆਪਣੀ ਕਿਤਾਬ ਬਾਰੇ ਹੁੰਦੀ ਹੈ, ਕਿਸੇ ਹੋਰ ਨੂੰ ਨਹੀਂ ਹੋ ਸਕਦੀ। ਇਸ ਵਾਸਤੇ ਲਗਦੀ-ਵਾਹੇ ਲਿਖਾਰੀ ਆਪਣੀ ਪੁਸਤਕ ਦੀ ਛਪਾਈ ਦਾ ਕੰਮ ਕਿਸੇ ਹੋਰ ਦੇ ਸਪੁਰਦ ਨਹੀਂ ਕਰੇਗਾ। ਇਹ ਤਾਂ ਹਾਲ ਹੈ ਉਹਨਾਂ ਕਿਤਾਬਾਂ ਦਾ ਜੋ ਛਪ ਕੇ ਇੱਕ ਤੋਂ ਅਨੇਕ ਹੋ ਜਾਣੀਆਂ ਹਨ। ਪਰ ਜੇ ਕਿਤਾਬ ਹੋਵੇ ਹੀ ਇੱਕੋ ਇਕ, ਜੋ ਬੜੀ ਮਿਹਨਤ ਕਰ ਕੇ ਆਪਣੀ ਹੱਥੀਂ ਲਿਖੀ ਹੋਵੇ ਤੇ ਉਸ ਨੂੰ ਅਜੇ ਛਪਵਾਣਾ ਨਾ ਹੋਵੇ, ਉਸ ਹੱਥੀਂ ਲਿਖੀ ਨੂੰ ਹੀ ਸਾਂਭ ਕੇ ਰੱਖਣਾ ਹੋਵੇ, ਤੇ ਸਾਂਭ ਰੱਖਣ ਖ਼ਾਤਰ ਜਿਲਦ ਬੰਨ੍ਹਾਣੀ ਹੋਵੇ। ਇਹ ਗੱਲ ਪੁੱਛ ਵੇਖੋ ਕਿਸੇ ਚੋਟੀ ਦੇ ਲਿਖਾਰੀ ਨੂੰ, ਜਿਸ ਨੇ ਆਪਣੀ ਕੀਮਤੀ ਚੀਜ਼ ਲਹੂ-ਪਾਣੀ ਇੱਕ ਕਰ ਕੇ ਲਿਖੀ ਹੋਵੇ। ਕੀ ਉਹ ਬੇਪਰਵਾਹੀ ਨਾਲ ਆਪਣਾ ਖਰੜਾ ਕਿਸੇ ਹੋਰ ਸੱਜਣ-ਮਿੱਤਰ ਦੇ ਹੱਥ ਕਿਸੇ ਓਪਰੇ ਸ਼ਹਿਰ ਵਿਚ ਕਿਸੇ ਨਾਵਾਕਾਫ਼ ਜਿਲਦ-ਸਾਜ਼ ਪਾਸ ਭੇਜ ਦੇਵੇਗਾ, ਤੇ ਫਿਰ ਮੂੰਹ ਚੁੱਕ ਕੇ ਉਡੀਕੇਗਾ ਕਿ ਕਿਤਾਬ ਕਦੋਂ ਵਾਪਸ ਆਉਂਦੀ ਹੈ ਤੇ ਕਿਹੋ ਜਿਹੀ ਜਿਲਦ ਬੱਝ ਕੇ ਆਉਂਦੀ ਹੈ ? ਤਾਂ ਫਿਰ ਅਜੇ ਉਸ ਲਿਖਾਰੀ ਨੂੰ ਆਪਣੀ ਕੀਤੀ ਮਿਹਨਤ ਦੀ ਕਦਰ ਨਹੀਂ ਮਲੂਮ ਹੋਈ।

ਹੱਥ-ਲਿਖੀ ਕਿਤੇ ਗੁਆਚ ਨਾ ਜਾਏ, ਕੋਈ ਖਿਸਕਾ ਕੇ ਨਾ ਲੈ ਜਾਏ। ਵਰ੍ਹਿਆਂ ਦੀ ਕੀਤੀ ਮਿਹਨਤ ਉਤੇ ਪਾਣੀ ਫਿਰ ਜਾਣ ਦਾ ਡਰ ਹੁੰਦਾ ਹੈ। ਜਿਲਦ-ਸਾਜ਼ ਸੀਊਣ ਵੇਲੇ ਕਿਤੇ ਬੇ-ਪਰਵਾਹੀ ਨਾ ਕਰ ਦੇਵੇ, ਕੋਈ ਜੁਜ਼ਾਂ ਹੀ ਅਗਾਂਹ-ਪਿਛਾਂਹ ਨਾ ਹੋ ਜਾਣ, ਕਟਾਈ ਵਿਚ ਕਿਤੇ ਅੱਖਰ ਹੀ ਨਾ ਕੱਟੇ ਜਾਣ, ਜਿਲਦ ਬੱਝਣ ਵੇਲੇ ਕਿਤੇ ਅੱਖਰ ਸਿਲਾਈ ਦੇ ਅੰਦਰ ਨਾ ਆ ਜਾਣ—ਇਹ ਕਈ ਸਹਿਸੇ-ਤੌਖ਼ਲੇ ਲਿਖਾਰੀ ਦੇ ਮਨ ਵਿਚ ਉਠਦੇ ਰਹਿਣੇ ਇਕ ਕੁਦਰਤੀ ਗੱਲ ਹੈ।

ਆਓ ਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਲ। ਇਸ ਵਿਚ ਸਾਰੇ ਗੁਰ-ਵਿਅਕਤੀਆਂ ਦੀ ਤਾਲੀਮ ਹੈ, ਇਸ ਵਿਚ ੧੫ ਭਗਤਾਂ ਦੀ ਭੀ ਤਾਲੀਮ ਹੈ। ਉਹ ਤਾਲੀਮ ਜਿਸ ਦੇ ਪਰਚਾਰ ਨੇ ਗੁਰੂ ਨਾਨਕ ਦੇਵ ਜੀ ਨੂੰ ਕੁਰਾਹੀਆ ਅਖਵਾਇਆ, ਜਿਸ ਦੇ ਪਰਚਾਰ ਕਰਕੇ ਗੁਰੂ ਅਮਰਦਾਸ ਜੀ ਦੇ ਵਿਰੁੱਧ ਅਕਬਰ ਪਾਸ ਸ਼ਿਕਾਇਤਾਂ ਹੋਈਆਂ। ਇਸੇ ਹੀ ਬੀੜ ਵਿਚ ਕਬੀਰ ਜੀ ਜਾਤਿ-ਅਭਿਮਾਨੀਆਂ ਨੂੰ ਲਲਕਾਰ ਕੇ ਆਖ ਰਹੇ ਹਨ :

**ਜਉ ਤੂ ਬ੍ਰਾਹਮਣ ਬ੍ਰਾਹਮਣੀ ਜਾਇਆ।**
**ਤਉ ਆਨ ਬਾਟ ਕਾਹੇ ਨਹੀ ਆਇਆ।**

ਇਸੇ ਹੀ ਬੀੜ ਵਿਚ ਗੁਰੂ ਨਾਨਕ ਦੇਵ ਜੀ ਗ਼ਰੀਬਾਂ ਦੇ ਵੈਰੀਆਂ ਬਾਰੇ, ਕਾਜ਼ੀ ਹਾਕਮਾਂ, ਖੱਤ੍ਰੀ ਕਰਮਚਾਰੀਆਂ, ਅਤੇ ਉਹਨਾਂ ਦੇ ਹਿਮਾਇਤੀ ਬ੍ਰਾਹਮਣਾਂ ਬਾਰੇ ਇਉਂ ਕਹਿ ਰਹੇ ਹਨ :

**ਮਾਣਸ ਖਾਣੇ ਕਰਹਿ ਨਿਵਾਜ। ਛੁਰੀ ਵਗਾਇਨਿ ਤਿਨ ਗਲਿ ਤਾਗ।**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ। ਉਨ੍ਾ ਭਿ ਆਵਹਿ ਓਈ ਸਾਦ।**
**ਕੂੜੀ ਰਾਸਿ ਕੂੜਾ ਵਾਪਾਰੁ। ਕੂੜੁ ਬੋਲਿ ਕਰਹਿ ਆਹਾਰੁ।**
**ਸਰਮ ਧਰਮ ਕਾ ਡੇਰਾ ਦੂਰਿ। ਨਾਨਕ ਕੂੜੁ ਰਹਿਆ ਭਰਪੂਰਿ।**

*(ਆਸਾ ਦੀ ਵਾਰ)*

ਉਹ ਤਾਲੀਮ ਲੁਕੀ ਛਿਪੀ ਨਹੀਂ ਸੀ, ਸਦੀਆਂ ਤੋਂ ਪੈਰਾਂ ਹੇਠ ਲਤਾੜੇ ਲੋਕ ਗੁਰੂ-ਪਾਤਿਸ਼ਾਹ ਦੇ ਦਿੱਤੇ ਹੌਸਲੇ ਨਾਲ ਸਿਰ ਚੁੱਕ ਰਹੇ ਸਨ। ਤੇ, ਦਿਨੋ ਦਿਨ ਇਹ ਤਾਲੀਮ ਤੁਰਕ ਹਾਕਮਾਂ ਅਤੇ ਉੱਚੀ ਜਾਤਿ ਵਾਲਿਆਂ ਦੇ ਦ੍ਰਿਸ਼ਟੀ-ਕੋਣ ਤੋਂ ਖ਼ਤਰਨਾਕ ਹੁੰਦੀ ਜਾ ਰਹੀ ਸੀ। ਇਸ ਤਾਲੀਮ ਦੇ ਸੰਗ੍ਰਹਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਜਿਲਦ ਬੰਨ੍ਹਣ ਵਾਸਤੇ ਇਸ ਨੂੰ ਲਾਹੌਰ ਭੇਜਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਵਿਰੋਧੀਆਂ ਨੂੰ ਇਸ ਦੇ ਗੁੰਮ ਕਰਨ ਲਈ ਬੜਾ ਹੀ ਸੌਖਾ ਮੌਕਾ ਮਿਲ ਸਕਦਾ ਸੀ।

## ਅਸਲ ਕਦਰ-ਸ਼ਿਨਾਸ

ਜੇ ਇਹ ਮੰਨ ਭੀ ਲਿਆ ਜਾਏ ਕਿ ਬੀੜ ਦੇ ਗੁੰਮ ਕੀਤੇ ਜਾਣ ਦਾ ਕੋਈ ਖ਼ਤਰਾ ਨਹੀਂ ਸੀ, ਜੇ ਇਹ ਭੀ ਮਿੱਥ ਲਈਏ ਕਿ ਕੋਈ ਇਵਜ਼ਾਨਾ ਲੈ ਕੇ ਭੀ ਕੋਈ ਜਿਲਦ-ਸਾਜ਼ ਲਾਹੌਰੋਂ ਆਉਣ ਨੂੰ ਤਿਆਰ ਨਹੀਂ ਸੀ ਹੁੰਦਾ ਤੇ ਬੀੜ ਜਿਲਦ ਵਾਸਤੇ ਲਾਹੌਰ ਹੀ ਭੇਜਣੀ ਪਈ ਸੀ ਤਾਂ ਭੀ ਸੁਤੇ ਹੀ ਇਹ ਖ਼ਿਆਲ ਮਨ ਵਿਚ ਉੱਠਦਾ ਹੈ ਕਿ ਬੀੜ ਦੀ ਜਿਲਦ ਬੰਨ੍ਹਾਣ ਲਈ ਉਹ ਗੁਰਸਿੱਖ ਸੱਜਣ ਜਾਂਦੇ, ਜਿਨ੍ਹਾਂ ਇਸ ਦੇ ਲਿਖਣ ਵਿਚ ਇਕ ਸਾਲ ਘਾਲ ਘਾਲੀ ਸੀ। ਗੁਰੂ ਅਰਜਨ ਸਾਹਿਬ ਤੋਂ ਉਰੇ ਉਰੇ ਸਭ ਤੋਂ ਵਧੀਕ ਕਦਰ ਬੀੜ ਦੇ ਲਿਖਾਰੀ ਭਾਈ ਗੁਰਦਾਸ ਜੀ ਨੂੰ ਹੀ ਹੋ ਸਕਦੀ ਸੀ। ਬੀੜ ਦੀਆਂ ਜੁਜ਼ਾਂ ਅਗਾਂਹ-ਪਿਛਾਂਹ ਨਾ ਹੋ ਜਾਣ, ਸਿਲਾਈ ਵਿਚ ਕਿਤੇ ਕੋਈ ਅੱਖਰ ਨਾ ਆ ਜਾਣ, ਜਿਲਦ ਬੀੜ ਦੇ ਆਕਾਰ ਨਾਲ ਫਬਵੀਂ ਬੱਝੇ—ਅਜਿਹੇ ਕਈ ਹੋਰ ਵਿਚਾਰ ਜਿਲਦ ਬੱਝਣ ਵੇਲੇ ਮਨ ਵਿਚ ਉੱਠਣੇ ਕੁਦਰਤੀ ਗੱਲ ਹੈ। ਭਾਈ ਗੁਰਦਾਸ ਜੀ ਨਿਰੇ ਕਾਤਬ ਹੀ ਨਹੀਂ ਸਨ, ਉਹ ਆਪ ਉੱਚ-ਕੋਟੀ ਦੇ ਕਵੀ ਭੀ ਸਨ। ਉਹਨਾਂ ਤੋਂ ਵਧੀਕ ਚੰਗਾ ਪਾਰਖੂ

ਤੇ ਇਸ ਕੰਮ ਨੂੰ ਜਾਣਨ ਵਾਲਾ ਹੋਰ ਕੌਣ ਹੋ ਸਕਦਾ ਸੀ ? ਭਾਈ ਬੰਨੋ ਦੀ ਬਾਬਤ ਤਾਂ ਸਾਡਾ ਇਤਿਹਾਸ ਆਪ ਹੀ ਆਖਦਾ ਹੈ ਕਿ ਉਹ 'ਕਾਰ-ਭੇਟ' ਇਕੱਠੀ ਕਰ ਕੇ ਲਿਆਇਆ ਕਰਦੇ ਸਨ। ਕਾਰ-ਭੇਟ ਇਕੱਠੀ ਕਰਨ ਦੇ ਕੰਮ ਤੋਂ ਗ੍ਰੰਥ ਲਿਖਣ ਤੇ ਉਹਨਾਂ ਦੀ ਜਿਲਦ ਬੰਨ੍ਹਾਣ ਦਾ ਤਜਰਬਾ ਨਹੀਂ ਹੋ ਸਕਦਾ; ਤੇ ਜੇ ਗੁਰੂ ਸਾਹਿਬ ਨੇ ਆਪਣੀ ਗ਼ੈਰ-ਹਾਜ਼ਰੀ ਵਿਚ ਹੀ ਜਿਲਦ ਬੰਨ੍ਹਾਣੀ ਸੀ, ਤਾਂ ਜ਼ਰੂਰ ਸਭ ਤੋਂ ਸਿਆਣੇ ਤੇ ਤਜਰਬੇਕਾਰ ਦੇ ਭੇਜੇ ਜਾਣ ਦੀ ਲੋੜ ਸੀ। ਅਜਿਹੇ ਯੋਗ ਸੱਜਣ ਭਾਈ ਗੁਰਦਾਸ ਜੀ ਹੀ ਸਨ।

## ਜਿਲਦ ਵਾਸਤੇ ਬੀੜ ਲਾਹੌਰ ਨਹੀਂ ਸੀ ਭੇਜੀ ਗਈ

ਹੁਣ ਇਸ ਮਾਮਲੇ ਨੂੰ ਇਕ ਹੋਰ ਦ੍ਰਿਸ਼ਟੀ-ਕੋਣ ਤੋਂ ਵਿਚਾਰੀਏ। ਪਿਛਲੇ ਅੰਕ ਵਿਚ ਅਸੀ ਵੇਖ ਆਏ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਸ੍ਰੀ ਹਰਿਮੰਦਰ ਸਾਹਿਬ ਵਿਚ ਪਹਿਲਾ ਪ੍ਰਕਾਸ਼ ਭਾਦਰੋਂ ਸੁਦੀ ਏਕਮ ਨੂੰ ਹੋਇਆ ਸੀ। ਇਹ ਮਿਥ ਲੈਣਾ ਕਿ ਜਿਲਦ ਬੱਝਣ ਤੋਂ ਪਹਿਲਾਂ ਹੀ ਪ੍ਰਕਾਸ਼ ਕੀਤਾ ਗਿਆ ਸੀ ਜਦੋਂ ਕਿ ਅਜੇ ਬੀੜ ਦੀਆਂ ਜੁਜ਼ਾਂ ਵਖ ਵਖ ਸਨ, ਇਕ ਹਾਸੋ-ਹੀਣੀ ਗੱਲ ਹੈ। ਇਹ ਮੰਨਣਾ ਹੀ ਪਏਗਾ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ ਬੀੜ ਦਾ ਪ੍ਰਕਾਸ਼ ਜਿਲਦ ਬੱਝ ਕੇ ਹੀ ਹੋਇਆ ਸੀ। ਤੇ, ਪ੍ਰਕਾਸ਼ ਹੋਇਆ ਸੀ ਭਾਦਰੋਂ ਸੁਦੀ ਏਕਮ ਨੂੰ। ਤਾਂ ਤੇ ਜਿਲਦ ਭੀ ਭਾਦਰੋਂ ਸੁਦੀ ਏਕਮ ਤੋਂ ਪਹਿਲਾਂ ਹੀ ਬੱਝੀ ਸੀ।

ਪਰ ਪਿਛਲੇ ਅੰਕ ਵਿਚ ਅਸੀ ਇਕ ਹੋਰ ਗੱਲ ਭੀ ਵੇਖ ਆਏ ਹਾਂ, ਉਹ ਇਹ ਹੈ ਕਿ ਭਾਈ ਗੁਰਦਾਸ ਜੀ ਨੇ ਬੀੜ ਦੀ ਸਾਰੀ ਮੂਲ-ਬਾਣੀ ਲਿਖ ਕੇ ਭਾਦਰੋਂ ਵਦੀ ਏਕਮ ਨੂੰ ਤਤਕਰਾ ਲਿਖਣਾ ਸ਼ੁਰੂ ਕੀਤਾ ਸੀ। ਅਸੀ ਇਹ ਅੰਦਾਜ਼ਾ ਲਾ ਆਏ ਹਾਂ ਕਿ ਤਤਕਰਾ ਲਿਖਣ ਤੇ ਦਸ ਯਾਰ੍ਹਾਂ ਦਿਨ ਲੱਗ ਗਏ ਹੋਣਗੇ। ਆਖ਼ਰ ਫੂਕ ਮਾਰਿਆਂ ਤਾਂ ਇਹ ਕੰਮ ਨਹੀਂ ਸੀ ਹੋ ਗਿਆ। ਇਸ ਤਰ੍ਹਾਂ ਭੀ ਭਾਦਰੋਂ ਵਦੀ ੧੦ ਨੂੰ ਬੀੜ ਦੀ ਸਾਰੀ ਲਿਖਾਈ ਮੁੱਕੀ। ਸਾਖੀ ਅਨੁਸਾਰ ਹੁਣ ਲਾਹੌਰ ਤੋਂ ਜਿਲਦ ਬੰਨ੍ਹਾਣ ਲਈ ਬੀੜ ਭਾਈ ਬੰਨੋਂ ਨੂੰ ਸੌਂਪੀ ਗਈ। ਤੇ, ਭਾਈ ਬੰਨੋ ਗੁਰੂ ਸਾਹਿਬ ਨੂੰ ਦੱਸਣ ਤੋਂ ਬਿਨਾਂ ਹੀ ਬੀੜ ਮਾਂਗਟ ਨੂੰ ਲੈ ਤੁਰਿਆ। ਅੰਮ੍ਰਿਤਸਰ ਤੋਂ ਮਾਂਗਟ ਦੀ ਕਿਤਨੀ ਵਿੱਥ ਹੋਵੇਗੀ ? ੧੫੦ ਮੀਲਾਂ ਦੇ ਕਰੀਬ । ੧੨੦ ਕੋਹ ਬਣੇ। ਚਲੋ ੧੦੦ ਕੋਹ ਗਿਣ ਲਵੋ। ਭਾਈ ਬੰਨੋ ਨੇ ਬੀੜ ਦਾ ਇਕ ਉਤਾਰਾ ਕਰਾਣ ਦੀ ਖ਼ਾਤਰ ਹਰ ਰੋਜ਼ ਦਾ ਪੰਜ ਕੋਹ ਸਫ਼ਰ ਕਰਨਾ ਸ਼ੁਰੂ ਕੀਤਾ। ਵਾਪਸੀ 'ਤੇ ਲਾਹੌਰ ਅੱਪੜਨ ਤਕ ਸਾਰਾ ਉਤਾਰਾ ਮੁਕੰਮਲ ਹੋਇਆ, ਤੇ ਦੋਹਾਂ ਬੀੜਾਂ

ਦੀਆਂ ਜਿਲਦਾਂ ਕਰਾਈਆਂ ਗਈਆਂ। ਲਾਹੌਰੋਂ ਉਰੇ ਰੋਜ਼ਾਨਾ ਪੰਜ ਕੋਹ ਪੈਂਡਾ ਕਰਨ ਦੀ ਲੋੜ ਨਾ ਰਹੀ। ਇਤਨਾ ਸਫ਼ਰ ਬਹੁਤ ਛੇਤੀ ਮੁਕਾ ਲਿਆ ਹੋਵੇਗਾ। ਅੰਮ੍ਰਿਤਸਰ ਤੋਂ ਮਾਂਗਟ ਤੇ ਮਾਂਗਟ ਤੋਂ ਵਾਪਸ ਅੰਮ੍ਰਿਤਸਰ ਤਕ ਕਰਤਾ *ਗੁਰਬਿਲਾਸ* ਅਨੁਸਾਰ ੩੫ ਕੁ ਦਿਨ ਜ਼ਰੂਰ ਲੱਗ ਗਏ। ਅਸਾਂ ਹੁਣੇ ਹਿਸਾਬ ਲਾਇਆ ਸੀ ਕਿ ਭਾਈ ਬੰਨੋ ਅੰਮ੍ਰਿਤਸਰ ਤੋਂ ਭਾਦਰੋਂ ਵਦੀ ੧੦ ਨੂੰ ਤੁਰੇ। ਮਾਂਗਟ ਤਕ ਜਾਣ-ਆਉਣ ਵਿਚ ੩੫ ਦਿਨ ਲਗੇ। ਇਸ ਹਿਸਾਬ ਤਾਂ ਭਾਦਰੋਂ ਸੁਦੀ ਏਕਮ ਦੇ ਥਾਂ ਅੱਸੂ ਸੁਦੀ ਏਕਮ ਤੋਂ ਭੀ ਦੂਰ ਅਗਾਂਹ ਲੰਘ ਗਏ। ਫਿਰ, ਜਿਲਦ-ਬੱਝ-ਕੇ-ਆਈ-ਬੀੜ ਦਾ ਪਹਿਲਾ ਪ੍ਰਕਾਸ਼ ਭਾਦਰੋਂ ਸੁਦੀ ਏਕਮ ਨੂੰ ਕਿਵੇਂ ਹੋ ਸਕਿਆ ? ਪਹਿਲੇ ਪ੍ਰਕਾਸ਼ ਦੀ ਇਸ ਥਿਤ ਤੋਂ ਅਸੀ ਰਤਾ ਭੀ ਅਗਾਂਹ ਪਿਛਾਂਹ ਨਹੀਂ ਹੋ ਸਕਦੇ। ਸੋ, ਮੰਨਣਾ ਹੀ ਪਏਗਾ ਕਿ ਜਿਲਦ ਬੰਨ੍ਹਾਣ ਲਈ ਬੀੜ ਲਾਹੌਰ ਨਹੀਂ ਭੇਜੀ ਗਈ ਸੀ।

ਇਕ ਗੱਲ ਹੋਰ ਭੀ ਹੈ। ਅੰਮ੍ਰਿਤਸਰ ਤੋਂ ਲਾਹੌਰ ੩੩ ਮੀਲ ਦੀ ਵਿਥ 'ਤੇ ਹੈ। ਸਾਖੀ ਅਨੁਸਾਰ ਸਤਿਗੁਰੂ ਜੀ ਨੇ ਭਾਈ ਬੰਨੋ ਨੂੰ ਬੀੜ ਦੇ ਕੇ ਲਾਹੌਰ ਭੇਜਿਆ। ਲਾਹੌਰ ਜਾਣ-ਆਉਣ ਵਿਚ ਵਧ ਤੋਂ ਵਧ ਚਾਰ ਦਿਨ ਲਗਣੇ ਸਨ। ਜਿਲਦ ਕਰਾਣ ਲਈ ਦੋ ਦਿਨ ਲਾਹੌਰ ਲੱਗ ਗਏ। ਸਤਵੇਂ ਦਿਨ ਨੂੰ ਅੰਮ੍ਰਿਤਸਰ ਵਾਪਸ ਪਹੁੰਚ ਜਾਣਾ ਚਾਹੀਦਾ ਸੀ। ਪਰ ਭਾਈ ਬੰਨੋ ਆਇਆ ੩੫ ਦਿਨ ਲਾ ਕੇ। ਇਕੋ-ਇਕ ਬੀੜ ਸੀ, ਜੋ ਇਕ ਸਾਲ ਦੀ ਬੜੀ ਮਿਹਨਤ ਨਾਲ ਤਿਆਰ ਹੋਈ ਸੀ। ਅੰਮ੍ਰਿਤਸਰ ਵਿਚ ਭਾਈ ਬੰਨੋ ਦੀ ਕਿਸੇ ਨੂੰ ਉਘ-ਸੁਘ ਹੀ ਨਹੀਂ ਸੀ ਕਿ ਲਾਹੌਰ ਜਾ ਕੇ ਕਿਥੇ ਅਟਕ ਗਿਆ। ਕੀ ਇਕ ਮਹੀਨੇ ਦੀ ਇਸ ਹਾਲਤ ਨੇ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਵਰਗੇ ਸਿੱਖਾਂ ਦੇ ਮਨਾਂ ਵਿਚ ਕੋਈ ਘਬਰਾਹਟ ਪੈਦਾ ਨਾ ਕੀਤੀ ? ਕੀ ਕੋਈ ਭਾਲ ਸ਼ੁਰੂ ਨਾ ਹੋਈ ਕਿ ਭਾਈ ਬੰਨੋ ਨੂੰ ਕੀ ਹੋ ਗਿਆ ਤੇ ਉਹ ਕਿਥੇ ਗੁੰਮ ਹੋ ਗਿਆ ? ਇਹ ਇਕ ਐਸਾ ਮਾਮਲਾ ਸੀ ਜਿਸ ਨੂੰ ਬੇਪਰਵਾਹੀ ਦੀ ਨਜ਼ਰ ਨਾਲ ਨਹੀਂ ਵੇਖਿਆ ਜਾ ਸਕਦਾ ਸੀ। ਪਰ ਬੀੜ ਦੇ ਕੇ ਭਾਈ ਬੰਨੋ ਨੂੰ ਮਾਂਗਟ ਤੋਰ ਦੇਣ ਵਾਲੇ ਇਤਿਹਾਸਕਾਰ ਨੇ ਇਹ ਕਿਤੇ ਭੀ ਨਹੀਂ ਲਿਖਿਆ ਕਿ ਉਸ ਦੀ ਬਹੁਤ ਲੰਮੀ ਦੇਰੀ ਨੇ ਅੰਮ੍ਰਿਤਸਰ ਦੀਆਂ ਸਿਖ-ਸੰਗਤਾਂ ਵਿਚ ਤੌਖਲਾ ਪੈਦਾ ਕਰ ਦਿੱਤਾ। ਅਸਲ ਗੱਲ ਤਾਂ ਇਹ ਹੈ ਕਿ ਬੀੜ ਅੰਮ੍ਰਿਤਸਰ ਤੋਂ ਬਾਹਰ ਕਿਤੇ ਭੇਜੀ ਹੀ ਨਹੀਂ ਸੀ ਗਈ। ਤੌਖਲੇ ਦਾ ਅਵਸਰ ਹੀ ਪੈਦਾ ਨਹੀਂ ਹੋ ਸਕਦਾ ਸੀ।

## ਬੀੜ ਦੇ ਮਾਂਗਟ ਭੇਜੇ ਜਾਣ ਬਾਰੇ ਕਵੀ ਸੰਤੋਖ ਸਿੰਘ ਦੀ ਦਿੱਤੀ ਸਾਖੀ

ਅਸੀ ਪਿੱਛੇ ਵੇਖ ਆਏ ਹਾਂ ਕਿ 'ਆਦਿ ਬੀੜ' ਦੀ ਜਿਲਦ ਬੰਨ੍ਹਾਣ ਵਾਸਤੇ ਉਸ ਨੂੰ ਲਾਹੌਰ ਭੇਜਣ ਦੀ ਸਾਖੀ ਮੰਨਣ ਦੇ ਰਾਹ ਵਿਚ ਕਈ ਔਕੜਾਂ ਹਨ। ਹੋ ਸਕਦਾ ਹੈ ਕਿ *ਸੂਰਜ ਪ੍ਰਕਾਸ਼* ਦੇ ਕਰਤਾ ਕਵੀ ਸੰਤੋਖ ਸਿੰਘ ਜੀ ਨੂੰ ਭੀ ਇਹ ਸਾਖੀ ਜਚੀ ਨਾ ਹੋਵੇ, ਤਾਹੀਏਂ ਉਹਨਾਂ ਆਪਣੇ ਗ੍ਰੰਥ ਵਿਚ ਲਾਹੌਰੋਂ ਜਿਲਦ ਬੰਨ੍ਹਾਣ ਵਾਲੀ ਗੱਲ ਨੂੰ ਮੁੱਖ ਨਹੀਂ ਰੱਖਿਆ। ਸੰਤੋਖ ਸਿੰਘ ਜੀ ਦੇ ਲਿਖੇ ਅਨੁਸਾਰ, ਜਦੋਂ ਭਾਈ ਗੁਰਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬੀੜ ਮੁਕੰਮਲ ਕਰ ਲਈ, ਤਾਂ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਉਸ ਦਾ ਪ੍ਰਕਾਸ਼ ਕਰਾਇਆ। ਇਹ ਸੁਣ ਕੇ ਸਿਖ ਦੂਰੋਂ ਨੇੜਿਓਂ ਹਰ ਥਾਂ ਤੋਂ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਉਣ ਲਗ ਪਏ। ਮਾਂਗਟ (ਜ਼ਿਲਾ ਗੁਜਰਾਤ) ਦੇ ਰਹਿਣ ਵਾਲੇ ਭਾਈ ਬੰਨੋ ਜੀ ਭੀ ਆਪਣੇ ਇਲਾਕੇ ਦੀ ਸੰਗਤਿ ਨੂੰ ਨਾਲ ਲੈ ਕੇ ਦਰਸ਼ਨ ਕਰਨ ਸ੍ਰੀ ਅੰਮ੍ਰਿਤਸਰ ਆਏ, ਤੇ ਕਈ ਦਿਨ ਇਥੇ ਟਿਕੇ ਰਹੇ। ਕਵੀ ਜੀ ਲਿਖਦੇ ਹਨ :

**ਦੋਹਰਾ : ਮਾਂਗਟ-ਵਾਸੀ ਸਿੱਖ ਜੋ, ਬੰਨੋ ਜਿਸ ਕੋ ਨਾਮ।**
**ਬਹੁ ਸੰਗਤਿ ਲੇ ਸੰਗ ਨਿਜ, ਦਰਸੈ, ਗੁਰ ਅਭਿਰਾਮ।੩੩।੪੯।**
**ਚੌਪਈ : ਸਭ ਸੰਗਤਿ ਨੇ ਦਰਸਨ ਕੀਨਸਿ। ਸੁਨਹਿ ਗ੍ਰੰਥ ਸਾਹਿਬ ਹਿਤ ਦੀਨਸਿ।**
**ਕੇਤਕ ਦਿਨ ਬਾਸੇ ਗੁਰ ਤੀਰ। ਲਿਯੇ ਸੰਗ ਸੰਗਤਿ ਕੀ ਭੀਰ।੩੫।**

ਜਦੋਂ ਮਾਂਗਟ ਦੀ ਸੰਗਤਿ ਵਾਪਸ ਜਾਣ ਲੱਗੀ ਤਾਂ ਭਾਈ ਬੰਨੋ ਨੇ ਗਲ ਵਿਚ ਪੱਲਾ ਪਾ ਕੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਇਹ ਬੀੜ ਉਸ ਇਲਾਕੇ ਦੇ ਸਿੱਖਾਂ ਨੂੰ ਦਰਸ਼ਨ ਕਰਾਣ ਲਈ ਕੁਝ ਦਿਨਾਂ ਵਾਸਤੇ ਮਾਂਗਵੀਂ ਦਿਓ। ਗੁਰੂ ਅਰਜਨ ਸਾਹਿਬ ਸੋਚੀਂ ਪੈ ਗਏ। ਇਕੋ ਇਕ ਬੀੜ ਸੀ। ਪਰ 'ਨਾਂਹ' ਕੀਤਿਆਂ ਸਿਖ ਦਾ ਨਿਰਾਦਰ ਹੁੰਦਾ ਸੀ। ਭਾਈ ਬੰਨੋ ਪਾਸੋਂ ਇਕਰਾਰ ਲਿਓ ਨੇ ਕਿ ਮਾਂਗਟ ਇਕੋ ਰਾਤ ਟਿਕਣਾ। ਤੇ, ਬੀੜ ਉਸ ਦੇ ਹਵਾਲੇ ਕਰ ਦਿੱਤੀ। ਭਾਈ ਬੰਨੋ ਨੇ ਅੰਮ੍ਰਿਤਸਰੋਂ ਨਿਕਲ ਕੇ ਮਨ ਵਿਚ ਸੋਚਿਆ ਕਿ ਕੋਈ ਐਸਾ ਜਤਨ ਕਰੀਏ ਜਿਸ ਨਾਲ ਬੀੜ ਦਾ ਉਤਾਰਾ ਹੋ ਸਕੇ। ਇਕਰਾਰ ਤਾਂ ਸਿਰਫ਼ ਇਹੀ ਸੀ ਕਿ ਮਾਂਗਟ ਇਕੋ ਰਾਤ ਟਿਕਣਾ ਹੈ। ਕਿਤਨਾ ਪੈਂਡਾ ਹਰ ਰੋਜ਼ ਮੁਕਾਣਾ ਹੈ, ਇਸ ਗੱਲ ਦਾ ਕੋਈ ਜ਼ਿਕਰ ਹੀ ਨਹੀਂ ਚੱਲਿਆ ਸੀ। ਸੋ, ਭਾਈ ਸਾਹਿਬ ਨੇ ਕਈ ਲਿਖਾਰੀ ਲੈ ਲਏ, ਕਾਗ਼ਜ਼ ਆਦਿਕ ਲਿਖਣ ਦੀ ਸਮਿੱਗ੍ਰੀ ਭੀ ਇਕੱਠੀ ਕਰ ਲਈ, ਤੇ ਰੋਜ਼ਾਨਾ ਸਿਰਫ਼ ਇਕ ਕੋਹ ਦੀ ਮੰਜ਼ਲ ਕਰਨੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਜਦੋਂ

ਭਾਈ ਬੰਨੋ ਦਾ ਸਾਰਾ ਸਾਥ ਮਾਂਗਟ ਅੱਪੜਿਆ, ਤਾਂ ਅੱਧੀ ਬੀੜ ਦਾ ਉਤਾਰਾ ਹੋ ਗਿਆ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:

ਭਯੋ ਤਯਾਰ ਗੁਰ ਅੰਚਰ ਡਾਰੀ। ਬਿਨਤੀ ਸ੍ਰੀ ਗੁਰ ਅਗ੍ਰ ਉਚਾਰੀ:
'ਨਾਮ ਗਰੀਬ ਨਿਵਾਜ ਤੁਮਾਰਾ। ਨਿਸ ਬਾਸਰ ਠਾਨਤ ਉਪਕਾਰਾ।੩੬।
ਕਲਿ ਕੇ ਨਰਨ ਉਧਾਰਨ ਕਾਰਨ। ਸਮ ਜਹਾਜ ਕਿਯ ਗ੍ਰੰਥ ਸੁਧਾਰਨ।
ਸਭ ਦਾਸਨ ਕਹੁ ਰਾਖਤ ਮਾਨੂ। ਮਨ-ਬਾਂਛਤ ਦਿਹੁ ਕ੍ਰਿਪਾ-ਨਿਧਾਨੂ।੩੭।
ਦੀਜਹਿ ਗ੍ਰੰਥ ਸਾਹਿਬ ਹਮ ਮਾਂਗਾ। ਸਭ ਸਿੱਖਨ ਕੋ ਮਨ ਅਨੁਰਾਗਾ।
ਦੇਸ ਬਿਖੇ ਸੰਗਤਿ ਸਮੁਦਾਈ। ਦਰਸ਼ਨ ਕਰਜੋ ਚਹਤ ਹਿਤ ਲਾਈ।੩੮।
ਅਬ ਲੌ ਲਿਖਯੋ ਗਯੋ ਨਹੀਂ ਦੂਜਾ। ਜਿਸ ਲੇ ਜਾਹਿ ਕਰਹਿ ਤਿਹ ਪੂਜਾ।
ਸਭ ਸੰਗਤਿ ਕੀ ਹੈ ਇਹ ਬਿਨਤੀ। ਘਰ ਤੇ ਚਲਤ ਕਰੀ ਇਮ ਗਿਨਤੀ'।੩੯।
ਸੁਨਿ ਸ੍ਰੀ ਅਰਜਨ ਰਿਦੇ ਬਿਚਾਰੀ। ਇਹ ਜਾਚਨ ਇਨ ਕੀਨਸਿ ਭਾਰੀ।
ਕਿਮ ਹਿਮ ਦੇਯ ਸਕਹਿਂ ਇਕ ਹੋਵਾ। ਨਹਿਂ ਦੇਂ ਸਿੱਖ ਮਾਨ ਕੋ ਖੋਵਾ।੪੦।
ਦੂਜੇ ਲਿਖਯੋ ਜਾਇ ਇਸ ਜੈਸੇ। ਤੌ ਸੁਖੇਨ ਦੇਯੋ ਇਹ ਲੈਸੇ।
ਅਬ ਤੋ ਤਯਾਰ ਏਕ ਹੀ ਅਹੈ। ਕਿਸ ਪ੍ਰਕਾਰ ਇਹ ਸਿੱਖ ਸੋਂ ਕਹੈਂ।੪੧।
ਇਕ ਤੂੰ ਸੰਗਤਿ ਕੋ ਮੁਹਰੇਲੀ। ਆਇ ਸੰਗ ਬਹੁ ਹੋਇ ਸਕੇਲੀ।
ਦੂਜੇ ਪ੍ਰੇਮੀ ਅਹੈ ਮਹਾਨਾ। ਨਹੀਂ ਦੇਹਿਂ ਤੌ ਹਤ ਹੁਇ ਮਾਨਾ।੪੨।
ਕਿਤਕ ਕਾਲ ਤੂਸ਼ਨ ਭਗਵੰਤੇ। ਦੇਹਿਂ ਕਿ ਨਹੀਂ ਰਿਦੇ ਚਿਤਵੰਤੇ।
ਪੁਨ ਬੋਲੇ ਸ੍ਰੀ ਗੁਰੂ ਗੁਸਾਈਂ: 'ਬਿਖਮ ਬਾਤ ਇਹ ਬੰਨੋ ਭਾਈ।੪੩।
ਬਿਨਤੀ ਕਰਤ ਰਹਯੋ ਹੁਇ ਠਾਢੋ। ਲੈਬੇ ਗ੍ਰੰਥ ਪ੍ਰੇਮ ਉਰ ਬਾਢੋ।
ਅਹੈ ਏਕ ਕਿਮ ਦੀਯੋ ਨ ਜਾਈ। ਤਬ ਤੇਰੋ ਮਾਨ ਸੁ ਘਟ ਜਾਈ।੪੪।
ਅਨ ਬਨ ਬਨੀ ਕਹੈ ਕਯਾ ਤੋਹੀ। ਅਬ ਸੁਨਿ ਲੇਹੁ ਨੀਕ ਜਿਮ ਹੋਹੀ।
ਅਪਨੀ ਪੁਰੀ ਰਾਖ ਇਕ ਰਾਤੀ। ਲੇ ਕਰ ਹਟਹੁ ਹੋਇ ਜਬ ਪ੍ਰਾਤੀ।੪੫।
ਦੁਤਿਯ ਰਾਤ ਰਾਖਹੁ ਨਹਿ ਕੈਸੇ। ਅਬ ਲੇ ਜਾਹੁ ਲਜਾਇ ਪੁਨ ਤੈਸੇ।
ਅਦਬ ਸਾਥ ਰਾਖਹੁ ਚੁਕਸਾਈ। ਸੰਗਤਿ ਅਲਿਬਾਲਹਿ ਸਮੁਦਾਈ'।੪੬।
ਇਮ ਕਹਿ, ਦਯੋ ਗ੍ਰੰਥ, ਲੇ ਚਾਲਾ। ਸੰਗਤਿ ਜਿਸ ਕੇ ਸੰਗ ਬਿਸਾਲਾ।
ਨਿਕਸਿ ਗੁਰੂ-ਪੁਰਿ ਰਿਦੇ ਬਿਚਾਰਾ। ਕਿਮ ਇਹ ਲਿਖਯੋ ਜਾਇ ਅਬ ਸਾਰਾ।੪੭।
ਏਕ ਨਿਸਾ ਗੁਰ ਆਇਸ ਭਨੀ। ਲਿਖਯੋ ਜਾਇ ਕਿਮ ਹੈ ਅਨਬਨੀ।
ਤਬ ਬਿਚਾਰ ਉਰ ਮਹਿ ਹੁਇ ਆਵਾ। ਡੇਰਾ ਕਰਹਿ ਕੋਸ ਇਕ ਠਾਵਾ।੪੮।

> ਤਬਹਿ ਲਿਖਾਰੀ ਦੀਏ ਲਗਾਇ। 'ਲਿਖਤੁ ਸ਼ਿਤਾਬੀ ਅਰੁ ਸਮੁਦਾਇ'।
> ਅਪਨੀ ਪੁਰੀ ਲਗ ਇਕ ਇਕ ਕੋਸ। ਡੇਰਾ ਕਰਤ ਲਿਖਯੋ ਆਧੋ ਸੁ।੪੯।
> ਇਕ ਨਿਸ ਬਸਿ ਕਰਿ ਨਿਜ ਘਰ ਮਾਹੂ। ਹਟੇ ਕੋਸ ਇਕ ਡੇਰਾ ਰਾਹੂ।
> ਤਿਸੀ ਪ੍ਰਕਾਰ ਸੁਧਾਸਰ ਆਏ। ਆਵਤ ਜਾਤੇ ਸਰਬ ਲਿਖਾਏ।੫੦।

## ਅਨਹੋਣੀ ਗੱਲ

ਵਿਚਾਰ ਦੀ ਕਸਵੱਟੀ ਉਤੇ ਰੱਖਿਆਂ ਇਹ ਸਾਖੀ ਭੀ ਸਿਰੇ ਨਹੀਂ ਚੜ੍ਹਦੀ। ਅਸੀ ਪਿਛੇ ਵੇਖ ਚੁਕੇ ਹਾਂ ਕਿ ਅੰਮ੍ਰਿਤਸਰ ਤੋਂ ਮਾਂਗਟ ਘਟ ਤੋਂ ਘਟ ੧੦੦ ਕੋਹ ਹੈ। ਇਕ ਕੋਹ ਰੋਜ਼ਾਨਾ ਪੈਂਡਾ ਕੀਤਿਆਂ ਜਾਣ-ਆਉਣ ਵਿਚ ੨੦੦ ਦਿਨ ਲਗੇ, ਸੱਤ ਕੁ ਮਹੀਨੇ। ਸ੍ਰੀ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਵਾਰੀ ਪ੍ਰਕਾਸ਼ ਕਰ ਕੇ ਫਿਰ ਬੀੜ ਕਿਸੇ ਸਿਖ ਦੇ ਹਵਾਲੇ ਕਰ ਦੇਣੀ ਤੇ ਸੱਤ ਕੁ ਮਹੀਨਿਆਂ ਲਈ ਸ੍ਰੀ ਹਰਿਮੰਦਰ ਸਾਹਿਬ ਵਿਚ ਸੁੰਞ ਵਰਤਾ ਦੇਣੀ—ਇਹ ਗੱਲ ਮੰਨੀ ਨਹੀਂ ਜਾ ਸਕਦੀ। ਕਵੀ ਜੀ ਆਪ ਹੀ ਲਿਖਦੇ ਹਨ ਕਿ ਬੀੜ ਦਾ ਪ੍ਰਕਾਸ਼ ਸੁਣ ਕੇ ਦੂਰੋਂ ਨੇੜਿਓਂ ਸਭ ਥਾਵਾਂ ਤੋਂ ਸਿਖ ਦਰਸ਼ਨ ਲਈ ਆਉਣ ਲਗ ਪਏ ਸਨ। ਪਰ ਜਦੋਂ ਬੀੜ ਭਾਈ ਬੰਨੋ ਦੇ ਸਪੁਰਦ ਕਰ ਦਿਤੀ ਗਈ, ਜਿਸ ਨੇ ਮੋੜਨ ਵਿਚ ਸੱਤ ਕੁ ਮਹੀਨੇ ਲਾ ਦਿੱਤੇ, ਤਾਂ ਇਤਨੇ ਲੰਮੇ ਸਮੇ ਦੇ ਅੰਦਰ ਜਿਹੜੀਆਂ ਸੰਗਤਾਂ ਦਰਸ਼ਨ ਕਰਨ ਆਉਂਦੀਆਂ ਹੋਣਗੀਆਂ, ਉਹਨਾਂ ਦੀ ਨਿਰਾਸਤਾ ਵੇਖ ਕੇ ਸਤਿਗੁਰੂ ਜੀ ਉਹਨਾਂ ਨੂੰ ਕੀ ਢਾਰਸ ਦੇਂਦੇ ਹੋਣਗੇ ? ਕੀ ਇਹ ਨਿਰਾਸਤਾ ਨਿਰਾਦਰੀ ਵਿਚ ਸ਼ਾਮਲ ਨਹੀਂ ਹੋ ਸਕਦੀ ? ਦੂਰੋਂ ਦੂਰੋਂ ਯੂ.ਪੀ. ਵਿਚੋਂ ਭੀ ਸਿਖ ਆਉਂਦੇ ਹੋਣਗੇ। ਇਹ ਤਾਂ ਕਿਸੇ ਨੂੰ ਭੀ ਪਤਾ ਨਹੀਂ ਸੀ ਕਿ ਭਾਈ ਬੰਨੋ ਨੇ ਇਕ ਇਕ ਕੋਹ ਦੀ ਮੰਜ਼ਲ ਸ਼ੁਰੂ ਕੀਤੀ ਹੋਈ ਹੈ। ਸਿਖ ਕਈ ਕਈ ਦਿਨ ਉਡੀਕ ਕੇ ਆਖ਼ਰ ਨਿਰਾਸ ਹੋ ਕੇ ਵਾਪਸ ਚਲੇ ਜਾਂਦੇ ਹੋਣਗੇ। ਰਤਾ ਇਹ ਘਟਨਾ ਆਪਣੇ ਉਤੇ ਵਰਤਦੀ ਸਮਝ ਕੇ ਵਿਚਾਰੋ। ਕੀ ਕਿਸੇ ਭੀ ਸਿਖ ਦੇ ਦਿਲ ਉਤੇ ਇਸ ਨਿਰਾਸਤਾ ਨਾਲ ਕੋਈ ਚੋਟ ਨਹੀਂ ਲਗਦੀ ਹੋਵੇਗੀ ? ਜਿਨ੍ਹਾਂ ਲੋਕਾਂ ਨੂੰ ਦਿਮਾਗ਼ੀ ਗ਼ੁਲਾਮੀ ਵਿਚੋਂ ਕੱਢ ਕੇ ਗੁਰੂ ਨਾਨਕ ਪਾਤਿਸ਼ਾਹ ਤੇ ਬਾਕੀ ਗੁਰ-ਵਿਅਕਤੀਆਂ ਨੇ ਸ੍ਵੈ-ਮਾਨ ਦੀ ਕਦਰ ਤੇ ਜਾਚ ਸਿਖਾਈ ਸੀ, ਕੀ ਉਹ ਸਿਖ ਇਹ ਰੋਸ ਨਹੀਂ ਕਰਦੇ ਹੋਣਗੇ ਕਿ ਉਹਨਾਂ ਨੂੰ ਵਿਅਰਥ ਹੀ ਰਾਹਾਂ ਦੇ ਘੱਟੇ ਫੱਕਣੇ ਪਏ ?

ਪਰ ਇਹ ਗੱਲ ਭੀ ਅਚਰਜ ਤੇ ਅਨਹੋਣੀ ਹੈ ਕਿ ਭਾਈ ਬੰਨੋ ਤੇ ਉਸ

ਦੇ ਇਲਾਕੇ ਦੀ ਸੰਗਤਿ ਤੋਂ ਬਿਨਾ ਹੋਰ ਕਿਸੇ ਪ੍ਰੇਮੀ ਸਿਖ ਨੂੰ ਜਾਂ ਕਿਸੇ ਇਲਾਕੇ ਦੀ ਸੰਗਤਿ ਨੂੰ ਬੀੜ ਮੰਗ ਕੇ ਆਪਣੇ ਵਤਨ ਲੈ ਜਾਣ ਦੀ ਤਾਂਘ ਹੀ ਪੈਦਾ ਨਾ ਹੋਈ। ਭਾਈ ਬੰਨੋ ਨੂੰ ਸੱਤ ਕੁ ਮਹੀਨਿਆਂ ਲਈ ਬੀੜ ਮਿਲ ਜਾਣ 'ਤੇ ਭੀ ਕਿਸੇ ਹੋਰ ਸਿਖ ਦੇ ਅੰਦਰ ਇਹ ਚਾਉ ਨਾ ਉਪਜਿਆ ? ਕੀ ਇਕ ਵਾਰੀ ਬੀੜ ਮਾਂਗਵੀਂ ਦੇਣ ਦਾ ਰਿਵਾਜ ਚਲਾ ਕੇ ਸਤਿਗੁਰੂ ਜੀ ਕਿਸੇ ਹੋਰ ਸਿਖ ਨੂੰ 'ਨਾਂਹ' ਕਰ ਸਕਦੇ ਸਨ ? ਇਹ 'ਨਾਂਹ' ਉਸ ਸਿਖ ਦੀ ਨਿਰਾਦਰੀ ਵਿਚ ਸ਼ਾਮਲ ਹੋ ਜਾਂਦੀ ਸੀ। ਇਸ ਤਰ੍ਹਾਂ ਤਾਂ ਹਰ ਇਕ ਇਲਾਕੇ ਵਿਚ ਬੀੜ ਭੇਜਿਆਂ ਸ੍ਰੀ ਹਰਿਮੰਦਰ ਸਾਹਿਬ ਵਿਚ ਮੁੜ ਪ੍ਰਕਾਸ਼ ਕਰਨ ਦੀ ਵਾਰੀ ਕਈ ਸਾਲ ਨਹੀਂ ਆ ਸਕਦੀ ਸੀ।

## ਮਾਂਗਟ ਦੇ ਪੈਂਡੇ ਦਾ ਮਤ-ਭੇਦ

*ਗੁਰਬਿਲਾਸ* ਦੇ ਲਿਖਾਰੀ ਨੇ ਲਿਖਿਆ ਹੈ ਕਿ ਭਾਈ ਬੰਨੋ ਹਰ ਰੋਜ਼ ਪੰਜ ਕੋਹ ਪੈਂਡਾ ਕਰਦੇ ਰਹੇ। ਕਵੀ ਸੰਤੋਖ ਸਿੰਘ ਇਕ ਕੋਹ ਪੈਂਡਾ ਰੋਜ਼ਾਨਾ ਲਿਖਦੇ ਹਨ। ਇਸ ਦਾ ਭੀ ਖ਼ਾਸ ਕਾਰਨ ਜਾਪਦਾ ਹੈ। *ਗੁਰਬਿਲਾਸ* ਅਨੁਸਾਰ ਬੀੜ ਦੀ ਜਿਲਦ ਅਜੇ ਬੱਝਣੀ ਸੀ। ਸਾਰੀਆਂ ਜੁਜ਼ਾਂ ਵਖ ਵਖ ਸਨ। ਬਹੁਤੇ ਲਿਖਾਰੀ ਉਤਾਰਾ ਕਰਨ 'ਤੇ ਲਾਏ ਜਾ ਸਕਦੇ ਸਨ। ਕਵੀ ਸੰਤੋਖ ਸਿੰਘ ਅਨੁਸਾਰ ਬੀੜ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋ ਚੁਕਿਆ ਹੋਇਆ ਸੀ, ਜਿਲਦ ਬੱਝ ਕੇ ਹੀ ਹੋ ਸਕਦਾ ਸੀ। ਜਿਲਦ ਬੱਝ ਚੁਕਣ 'ਤੇ ਬਹੁਤੇ ਲਿਖਾਰੀ ਇਕੋ ਵਕਤ ਉਤਾਰਾ ਨਹੀਂ ਕਰ ਸਕਦੇ ਸਨ। ਇਸ ਹਾਲਤ ਵਿਚ ਉਤਾਰੇ ਲਈ ਬਹੁਤੇ ਦਿਨਾਂ ਦੀ ਲੋੜ ਸੀ। ਸੋ, ਕਵੀ ਜੀ ਨੇ ਪੰਜ ਕੋਹ ਦੇ ਥਾਂ ਇਕ ਕੋਹ ਰੋਜ਼ਾਨਾ ਕਰ ਦਿੱਤਾ। ਇਕੋ ਲਿਖਾਰੀ ਉਤਾਰੇ ਦਾ ਕੰਮ ਕਰ ਸਕਦਾ ਸੀ। ਪਰ ਕਵੀ ਜੀ ਨੇ ਲਿਖਿਆ ਹੈ ਕਿ ਭਾਈ ਬੰਨੋ ਨੇ ਕਈ ਲਿਖਾਰੀ ਇਸ ਕੰਮ 'ਤੇ ਲਾ ਦਿਤੇ। ਸ਼ਾਇਦ ਇਕ ਦੂਜੇ ਨੂੰ ਸਾਹ ਦਿਵਾਣ ਲਈ ਲਾਏ ਗਏ ਹੋਣਗੇ। ਉਂਜ ਸਧਾਰਨ ਹਾਲਤ ਵਿਚ ਲੋੜ ਤਾਂ ਇਕੋ ਦੀ ਹੀ ਸੀ।

## ਥਿੱਤਾਂ ਦਾ ਫ਼ਰਕ

ਕਵੀ ਸੰਤੋਖ ਸਿੰਘ ਜੀ ਦੀ ਇਸ ਸਾਖੀ ਨੂੰ ਹੁਣ ਇਕ ਹੋਰ ਦ੍ਰਿਸ਼ਟੀ-ਕੋਣ ਤੋਂ ਵਿਚਾਰੋ। ਸ੍ਰੀ ਹਰਿਮੰਦਰ ਸਾਹਿਬ ਵਿਚ ਬੀੜ ਦਾ ਪਹਿਲਾ ਪ੍ਰਕਾਸ਼ ਕਦੋਂ ਹੋਇਆ ? ਭਾਦਰੋਂ ਸੁਦੀ ਏਕਮ ਨੂੰ। ਇਸ ਥਿੱਤ ਤੋਂ ਅਗਾਂਹ-ਪਿਛਾਂਹ ਅਸੀ ਨਹੀਂ ਜਾ ਸਕਦੇ। ਭਾਈ ਗੁਰਦਾਸ ਜੀ ਨੇ 'ਆਦਿ ਬੀੜ' ਦੀ ਸਾਰੀ ਮੂਲ-ਬਾਣੀ ਕਦੋਂ

ਮੁਕਾਈ ? ਭਾਦਰੋਂ ਵਦੀ ਏਕਮ ਨੂੰ। ਤਤਕਰੇ ਦੇ ਅਰੰਭ ਵਿਚ ਇਹ ਤਰੀਕ ਲਿਖੀ ਹੋਈ ਹੈ। ਕਵੀ ਸੰਤੋਖ ਸਿੰਘ ਜੀ ਦੀ ਮਿਥ ਅਨੁਸਾਰ ਭਾਈ ਬੰਨੋ ਨੇ 'ਆਦਿ ਬੀੜ' ਦਾ ਉਤਾਰਾ ਮਾਂਗਟ ਜਾਣ-ਆਉਣ ਵਿਚ ਲਗੇ ਸਮੇ ਸੱਤ ਕੁ ਮਹੀਨਿਆਂ ਵਿਚ ਕੀਤਾ। ਇਸ ਹਿਸਾਬ ਅਗਲੇ ਸੰਮਤ ੧੬੬੨ ਦਾ ਚੇਤਰ ਜਾ ਬਣਦਾ ਹੈ। ਪਰ ਭਾਈ ਬੰਨੋ ਵਾਲੀ ਬੀੜ ਉਤੇ ਮੂਲ-ਬਾਣੀ ਦੇ ਉਤਾਰੇ ਦੀ ਥਿੱਤ ਅੱਸੂ ਵਦੀ ੧ ਸੰਮਤ ੧੬੬੧ ਲਿਖੀ ਹੋਈ ਹੈ। ਅੱਸੂ ਵਦੀ ਏਕਮ ਨੂੰ ਉਤਾਰਾ ਅਰੰਭ ਨਹੀਂ ਕੀਤਾ ਗਿਆ ਸੀ, ਖ਼ਤਮ ਕੀਤਾ ਗਿਆ ਸੀ, ਸਿਰਫ਼ ਤਤਕਰਾ ਬਣਨਾ ਰਹਿ ਗਿਆ ਸੀ। ਇਥੋਂ ਸਾਫ਼ ਪਰਗਟ ਹੈ ਕਿ ਉਤਾਰੇ ਸੰਬੰਧੀ ਕਵੀ ਸੰਤੋਖ ਸਿੰਘ ਜੀ ਵਾਲੀ ਸਾਖੀ ਭੀ ਸਿਰੇ ਨਹੀਂ ਚੜ੍ਹ ਸਕਦੀ। ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕਰਨ ਤੋਂ ਪਿਛੋਂ 'ਆਦਿ-ਬੀੜ' ਭਾਈ ਬੰਨੋ ਦੇ ਨਾ ਸਪੁਰਦ ਹੋਈ ਤੇ ਨਾ ਹੀ ਮਾਂਗਟ ਦੇ ਪੈਂਡਿਆਂ ਵਿਚ ਇਸ ਦਾ ਉਤਾਰਾ ਹੋਇਆ।

## ਉਤਾਰਾ ਕਿਵੇਂ ਹੋਇਆ ?

ਇਹ ਨਿਰਣਾ ਕਰਨ ਲਈ ਸਾਨੂੰ ਤਿੰਨ ਥਿੱਤਾਂ ਜ਼ਰੂਰ ਅੱਖਾਂ ਦੇ ਸਾਹਮਣੇ ਰੱਖਣੀਆਂ ਪੈਣਗੀਆਂ :

(੧) ਸੰਮਤ ੧੬੬੧ ਭਾਦਰੋਂ ਵਦੀ ਏਕਮ, ਜਦੋਂ ਭਾਈ ਗੁਰਦਾਸ ਜੀ ਨੇ 'ਆਦਿ ਬੀੜ' ਦੀ ਸਾਰੀ ਮੂਲ-ਬਾਣੀ ਲਿਖ ਲਈ ਸੀ, ਤੇ ਤਤਕਰਾ ਸ਼ੁਰੂ ਕਰਨ ਲਗੇ ਸਨ।

(੨) ਸੰਮਤ ੧੬੬੧ ਭਾਦਰੋਂ ਸੁਦੀ ਏਕਮ, ਜਦੋਂ 'ਆਦਿ ਬੀੜ' ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਇਆ ਸੀ।

(੩) ਸੰਮਤ ੧੬੬੧ ਅੱਸੂ ਵਦੀ ਏਕਮ, ਜਦੋਂ ਭਾਈ ਬੰਨੋ ਵਾਲੀ ਬੀੜ ਦੀ ਸਾਰੀ ਮੂਲ-ਬਾਣੀ ਲਿਖੀ ਗਈ ਸੀ ਤੇ ਤਤਕਰਾ ਸ਼ੁਰੂ ਹੋਣ ਲਗਾ ਸੀ।

ਉਪਰ-ਲਿਖੀਆਂ ਥਿੱਤਾਂ ਦਾ ਧਿਆਨ ਰੱਖ ਕੇ ਅਸੀ ਇਹ ਗੱਲ ਚੇਤੇ ਰੱਖੀਏ ਕਿ 'ਆਦਿ-ਬੀੜ' ਦੀ ਮੂਲ-ਬਾਣੀ ਦੀ ਮੁਕੰਮਲ ਲਿਖਾਈ ਅਤੇ ਭਾਈ ਬੰਨੋ ਵਾਲੀ ਬੀੜ ਦੀ ਮੂਲ-ਬਾਣੀ ਦੀ ਮੁਕੰਮਲ ਲਿਖਾਈ ਵਿਚ ਸਿਰਫ਼ ਇਕ ਮਹੀਨੇ ਦੀ ਵਿੱਥ ਪੈਂਦੀ ਹੈ। ਇਸ ਦਾ ਭਾਵ ਇਹ ਹੈ ਕਿ ਜੋ ਕੰਮ ਭਾਈ ਗੁਰਦਾਸ ਜੀ ਨੇ ਤਕਰੀਬਨ ਇਕ ਸਾਲ ਵਿਚ ਕੀਤਾ ਸੀ, ਉਸ ਦਾ ਉਤਾਰਾ ਭਾਈ ਬੰਨੋ ਦੇ ੧੨ ਲਿਖਾਰੀਆਂ ਨੇ ਇਕ ਮਹੀਨੇ ਵਿਚ 'ਆਦਿ ਬੀੜ' ਤੋਂ ਕਰ ਲਿਆ। 'ਆਦਿ ਬੀੜ'

ਭਾਦਰੋਂ ਵਦੀ ਏਕਮ ਤੋਂ ਲੈ ਕੇ ਅੱਸੂ ਵਦੀ ਏਕਮ ਤਕ ਭਾਈ ਬੰਨੋ ਦੇ ੧੨ ਲਿਖਾਰੀਆਂ ਪਾਸ ਰਹੀ। ਪਰ ਇਹ ਮਿਥ ਭੀ ਮੰਨੀ ਨਹੀਂ ਜਾ ਸਕਦੀ। ਭਾਦਰੋਂ ਵਦੀ ਏਕਮ ਤੋਂ ਭਾਈ ਗੁਰਦਾਸ ਜੀ ਨੇ ਤਤਕਰਾ ਲਿਖਣਾ ਸ਼ੁਰੂ ਕੀਤਾ ਸੀ। ਤਤਕਰਾ ਤਦੋਂ ਹੀ ਲਿਖਿਆ ਜਾ ਸਕਦਾ ਸੀ, ਜੇ ਮੂਲ-ਬਾਣੀ ਦੀ ਬੀੜ ਤਤਕਰਾ ਲਿਖਣ ਵਾਲੇ ਦੇ ਪਾਸ ਹੋਵੇ। ਇਹ ਤਤਕਰਾ ਲਿਖਣ ਵਿਚ ੧੦ ਕੁ ਦਿਨ ਲੱਗੇ ਹੋਣਗੇ। ਤੇ, ਇਸ ਤੋਂ ੪ ਦਿਨ ਪਿਛੋਂ ਭਾਦਰੋਂ ਸੁਦੀ ਏਕਮ ਨੂੰ 'ਆਦਿ ਬੀੜ' ਦਾ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਭੀ ਕੀਤਾ ਜਾਣਾ ਸੀ। ਇਹਨਾਂ ੪ ਦਿਨਾਂ ਵਿਚ ਬੀੜ ਦੀ ਜਿਲਦ ਬੱਝੀ ਤੇ ਸੁਕਾਈ ਗਈ। ਕਿਸੇ ਭੀ ਹਾਲਤ ਵਿਚ ਇਹ ਦੋ ਹਫ਼ਤੇ 'ਆਦਿ ਬੀੜ' ਭਾਈ ਬੰਨੋ ਦੇ ਲਿਖਾਰੀਆਂ ਨੂੰ ਨਹੀਂ ਮਿਲ ਸਕਦੀ ਸੀ।

ਭਾਦਰੋਂ ਸੁਦੀ ਏਕਮ ਨੂੰ 'ਆਦਿ ਬੀੜ' ਦਾ ਪ੍ਰਕਾਸ਼ ਕੀਤਾ ਗਿਆ। ਫਿਰ ਤਾਂ ਉੱਕਾ ਹੀ ਇਹ ਅਸੰਭਵ ਹੋ ਗਿਆ ਕਿ ਭਾਈ ਬੰਨੋ ਦੇ ਲਿਖਾਰੀ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਹੋਈ ਬੀੜ ਤੋਂ ਉਤਾਰਾ ਕਰ ਸਕਣ। ਉਧਰ ਭਾਈ ਬੰਨੋ ਵਾਲੀ ਬੀੜ ਦੇ ਤਤਕਰੇ ਦੇ ਸ਼ੁਰੂ ਵਿਚ ਲਿਖਿਆ ਹੋਇਆ ਹੈ ਕਿ ਅੱਸੂ ਵਦੀ ਏਕਮ ਨੂੰ ਸਾਰੀ ਮੂਲ-ਬਾਣੀ ਦਾ ਉਤਾਰਾ ਭੀ ਹੋ ਗਿਆ।

ਇਥੋਂ ਇਕ ਗੱਲ ਸਾਫ਼ ਦਿਸ ਰਹੀ ਹੈ ਕਿ ਭਾਈ ਬੰਨੋ ਵਾਲੀ ਬੀੜ ਦਾ ਬਹੁਤਾ ਉਤਾਰਾ ਭਾਦਰੋਂ ਵਦੀ ਏਕਮ ਤੋਂ ਪਹਿਲਾਂ ਪਹਿਲਾਂ ਹੀ ਹੋ ਗਿਆ ਸੀ। ਇਹ ਕਿਵੇਂ ਹੋ ਸਕਿਆ ? ਇਸ ਬਾਰੇ ਇਹੀ ਕਿਹਾ ਜਾ ਸਕਦਾ ਹੈ ਕਿ ਜਦੋਂ ਭਾਈ ਗੁਰਦਾਸ ਜੀ 'ਆਦਿ ਬੀੜ' ਦਾ ਬਹੁਤ ਸਾਰਾ ਹਿੱਸਾ ਲਿਖ ਚੁਕੇ, ਤਾਂ ਗੁਰੂ ਅਰਜਨ ਸਾਹਿਬ ਨੇ ਦੂਜਾ ਉਤਾਰਾ ਕਰਾਣ ਲਈ ਭਾਈ ਬੰਨੋ ਦੀ ਨਿਗਰਾਨੀ ਵਿਚ ਕੁਝ ਲਿਖਾਰੀ, ਉਤਾਰੇ ਦੇ ਕੰਮ ਉਤੇ ਲੁਆਏ। ਜਿਲਦ ਅਜੇ ਬੱਝੀ ਹੀ ਨਹੀਂ ਸੀ। ਜੁਜ਼ਾਂ ਵਖ ਵਖ ਸਨ। ਸਾਰਾ ਕੰਮ ਲਿਖਾਰੀਆਂ ਵਿਚ ਵੰਡਿਆ ਗਿਆ। ਭਾਈ ਗੁਰਦਾਸ ਜੀ ਵਾਲਾ ਤਤਕਰਾ ਮੁਕੰਮਲ ਹੋਣ ਦੇ ਵੇਲੇ ਤਕ ਇਸੇ ਤਰ੍ਹਾਂ ਉਤਾਰੇ ਦਾ ਕੰਮ ਜਾਰੀ ਰਹਿ ਸਕਦਾ ਸੀ।

ਇਥੇ ਇਕ ਨਿੱਕਾ ਜਿਹਾ ਇਤਰਾਜ਼ ਉੱਠਦਾ ਹੈ ਕਿ 'ਆਦਿ ਬੀੜ' ਦਾ ਪ੍ਰਕਾਸ਼ ਭਾਦਰੋਂ ਸੁਦੀ ਏਕਮ ਨੂੰ ਹੋ ਜਾਣ 'ਤੇ ਭਾਈ ਬੰਨੋ ਦੇ ਲਿਖਾਰੀ ਬਾਕੀ ਰਹਿੰਦੀ ਬਾਣੀ ਦਾ ਉਤਾਰਾ ਕਿਵੇਂ ਕਰ ਸਕੇ। ਇਸ ਇਤਰਾਜ਼ ਦਾ ਹੱਲ ਇਹੀ ਹੈ ਕਿ ਜਿਨ੍ਹਾਂ ਲਿਖਤਾਂ ਉਤੋਂ ਭਾਈ ਗੁਰਦਾਸ ਜੀ 'ਆਦਿ ਬੀੜ' ਲਿਖ ਰਹੇ ਸਨ, ਜਦੋਂ 'ਆਦਿ ਬੀੜ' ਦੀ ਜਿਲਦ ਬੱਝ ਗਈ, ਤਦੋਂ ਭਾਈ ਬੰਨੋ ਦੇ ਲਿਖਾਰੀਆਂ ਨੇ ਭੀ ਬਾਕੀ ਦਾ ਉਤਾਰਾ ਉਹਨਾਂ ਹੀ ਲਿਖਤਾਂ ਤੋਂ ਕਰ ਲਿਆ।

ਇਥੇ ਇਕ ਹੋਰ ਨਵਾਂ ਸ਼ੱਕ ਉਠ ਖਲੋਂਦਾ ਹੈ ਕਿ ਉਹ ਲਿਖਤਾਂ ਕਿਹੜੀਆਂ ਸਨ ਜਿਨ੍ਹਾਂ ਉਤੋਂ ਭਾਈ ਗੁਰਦਾਸ ਜੀ ਉਤਾਰਾ ਕਰ ਰਹੇ ਸਨ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ 'ਜਦ ਕਈ ਬਰਸ ਵਿਚ ਚਹੁੰਆਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇ-ਵਾਰ ਕਾਇਮ ਕਰ ਲਈ ਤਾਂ ਅੰਮ੍ਰਿਤਸਰ ਤੀਰਥ ਤੋਂ ਪੂਰਬ ਵਲ ਮੀਲ ਭਰ ਰਮਣੀਕ ਜੰਗਲ ਸੁੰਦਰ ਬਨ ਬੇਰੀਆਂ ਦਾ ਵੇਖ ਕੇ (ਜਿਥੇ ਬੈਠ ਕੇ ਸੁਖਮਨੀ ਰਚੀ ਸੀ) ਇਕ ਛੱਪੜ ਦੇ ਕੰਢੇ, ਜਿਸ ਦਾ ਨਾਮ ਹੁਣ ਰਾਮਸਰ ਹੈ, ਤੰਬੂ ਕਨਾਤ ਲਗਵਾ ਕੇ ਆਪ ਤਾਂ ਗੁਰੂ ਜੀ ਕਨਾਤ ਅੰਦਰ ਬੈਠ ਕੇ ਸ਼ਬਦ ਉਚਾਰਦੇ ਰਹੇ ਤੇ ਬਾਹਰ ਭਾਈ ਗੁਰਦਾਸ ਜੀ ਬੈਠੇ ਲਿਖਦੇ ਰਹੇ। ਹੋਰ ਪ੍ਰੇਮੀ ਸਿਖ ਭੀ ਬਾਹਰ ਬੈਠੇ ਸੁਣਦੇ ਰਹਿੰਦੇ, ਨਿਤ ਨੇਮ ਅੰਮ੍ਰਿਤ ਵੇਲੇ ਤੋਂ ਡੇਢ ਪਹਰ ਤਕ ਲਿਖਵਾਉਂਦੇ।'

ਇਸ ਲਿਖਤ ਵਿਚ ਗਿਆਨੀ ਜੀ ਨੇ ਦੋ ਗੱਲਾਂ ਦੱਸੀਆਂ ਹਨ:

(੧) ਗੁਰੂ ਅਰਜਨ ਦੇਵ ਜੀ ਨੇ ਸਾਰੇ ਗੁਰ-ਵਿਅਕਤੀਆਂ ਦੀ ਤੇ ਆਪਣੀ ਬਾਣੀ ਸਿਲਸਿਲੇ-ਵਾਰ ਕਰ ਲਈ।

(੨) ਇਸ ਸਿਲਸਿਲੇ-ਵਾਰ ਕੀਤੀ ਬਾਣੀ ਤੋਂ ਸਤਿਗੁਰੂ ਜੀ ਆਪ ਤੰਬੂ ਵਿਚ ਬੈਠ ਕੇ ਤੰਬੂ ਤੋਂ ਬਾਹਰ ਬੈਠੇ ਭਾਈ ਗੁਰਦਾਸ ਜੀ ਨੂੰ ਲਿਖਾਂਦੇ ਗਏ।

ਗਿਆਨੀ ਗਿਆਨ ਸਿੰਘ ਜੀ ਦੀ ਇਹ ਦੂਜੀ ਗੱਲ ਅਨਹੋਣੀ ਹੈ। ਜਦੋਂ ਗੁਰੂ ਅਰਜਨ ਸਾਹਿਬ ਨੇ ਸਾਰੀ ਬਾਣੀ ਨੂੰ ਸਿਲਸਿਲੇ-ਵਾਰ ਕਰ ਲਿਆ (ਤੇ ਇਹੀ ਕੰਮ ਬਹੁਤ ਔਖਾ ਸੀ), ਤਾਂ ਆਪ ਲਿਖਾਈ ਜਾਣ ਦੀ ਲੋੜ ਹੀ ਮੁੱਕ ਗਈ ਸੀ। ਸਿਲਸਿਲੇ-ਵਾਰ ਕੀਤੇ ਉਹ ਸਾਰੇ ਪਤ੍ਰੇ ਭਾਈ ਗੁਰਦਾਸ ਜੀ ਦੇ ਹਵਾਲੇ ਕਰ ਦੇਣੇ ਹੀ ਕਾਫ਼ੀ ਸਨ। ਉਹਨਾਂ ਉਤੋਂ ਉਤਾਰਾ ਹੀ ਕਰਨਾ ਸੀ, ਸਤਿਗੁਰੂ ਜੀ ਦੀ ਨਿਗਰਾਨੀ ਵਿਚ ਭਾਈ ਸਾਹਿਬ ਸਹੀ ਉਤਾਰਾ ਕਰ ਸਕਦੇ ਸਨ।

ਜਿਨ੍ਹਾਂ ਸੱਜਣਾਂ ਨੂੰ ਲਿਖਣ ਦਾ ਤਜਰਬਾ ਹੈ ਉਹ ਜਾਣਦੇ ਹਨ ਕਿ ਕਿਸੇ ਦੇ ਲਿਖਾਇਆਂ ਲਿਖਣ ਨਾਲ ਕਈ ਲਫ਼ਜ਼ ਲਿਖਾਈ ਵਿਚੋਂ ਰਹਿ ਜਾਣ ਦਾ ਡਰ ਹੁੰਦਾ ਹੈ। ਇਹ ਠੀਕ ਹੈ ਕਿ ਵੇਖ ਵੇਖ ਕੇ ਉਤਾਰਾ ਕਰਨ ਨਾਲੋਂ ਇਹ ਤਰੀਕਾ ਸੌਖਾ ਜ਼ਰੂਰ ਹੈ। ਪਰ ਇਸ ਹਾਲਤ ਵਿਚ ਇਹ ਭੀ ਜ਼ਰੂਰੀ ਹੈ ਕਿ ਲਿਖਾਣ ਵਾਲਾ ਹਰੇਕ ਵਾਕ ਨੂੰ ਕਈ ਵਾਰੀ ਦੁਹਰਾਂਦਾ ਜਾਏ।

ਪਰ ਗੁਰਬਾਣੀ ਬਾਰੇ ਤਾਂ ਇਸ ਤਰ੍ਹਾਂ ਦੀ ਲਿਖਾਈ ਉੱਕਾ ਹੀ ਅਸੰਭਵ ਹੈ। ਤੁਸੀ ਮੂਲ ਉਤੋਂ ਵੇਖ ਕੇ ਲਿਖੋ, ਫਿਰ ਭੀ ਸ਼ਬਦ-ਜੋੜਾਂ ਵਿਚ ਕਈ ਗ਼ਲਤੀਆਂ

ਰਹਿ ਜਾਣਗੀਆਂ। ਗੁਰਬਾਣੀ ਨੂੰ ਸ਼ੁਧ-ਜੋੜਾਂ ਨਾਲ ਲਿਖਣ ਦਾ ਇਕੋ ਇਕ ਤਰੀਕਾ ਹੈ ਕਿ ਮੂਲ ਤੋਂ ਵੇਖ ਕੇ (ਜ਼ਬਾਨੀ ਉਚਾਰੀ ਸੁਣ ਕੇ ਨਹੀਂ) ਲਿਖੀ ਜਾਏ। ਵੇਖ ਕੇ ਭੀ ਸ਼ੁਧ ਲਿਖਾਈ ਤਦੋਂ ਹੀ ਸੰਭਵ ਹੈ ਜੇ ਲਿਖਾਰੀ ਗੁਰਬਾਣੀ ਦੀ ਬੋਲੀ ਦੇ ਵਿਆਕਰਣਿਕ ਨਿਯਮਾਂ ਦੀ ਸੂਝ ਰੱਖਦਾ ਹੋਵੇ। ਕਿਸੇ ਹੋਰ ਦੇ ਲਿਖਾਇਆਂ ਗੁਰਬਾਣੀ ਨੂੰ ਸ਼ੁਧ ਲਿਖ ਲੈਣਾ—ਇਹ ਗੱਲ ਤਕਰੀਬਨ ਅਸੰਭਵ ਹੈ। ਸਾਡੇ ਇਤਿਹਾਸਕਾਰਾਂ ਦੇ ਲਿਖੇ ਅਨੁਸਾਰ ਤਾਂ ਇਹ ਕੰਮ ਸਗੋਂ ਹੋਰ ਵਧੀਕ ਅਨ-ਹੋਣਾ ਹੋ ਗਿਆ। ਤੰਬੂ ਦੇ ਅੰਦਰੋਂ ਸਤਿਗੁਰੂ ਜੀ ਬੋਲੀ ਜਾਣ ਤੇ ਤੰਬੂ ਤੋਂ ਬਾਹਰ ਬੈਠੇ ਭਾਈ ਗੁਰਦਾਸ ਜੀ ਹਰੇਕ ਲਫ਼ਜ਼ ਭੀ ਲਿਖੀ ਜਾਣ ਤੇ ਜੋੜ ਭੀ ਸ਼ੁੱਧ ਰੱਖ ਸਕਣ—ਇਹ ਮਿਥ ਉਹੀ ਮੰਨਣਗੇ, ਜਿਨ੍ਹਾਂ ਨੂੰ ਗੁਰਬਾਣੀ ਲਿਖਣ ਦਾ ਰਤਾ ਭਰ ਭੀ ਤਜਰਬਾ ਨਹੀਂ ਹੈ। ਤਜਰਬਾ ਕਰ ਵੇਖੋ, ਤੇ ਬੇਸ਼ੱਕ ਕਿਸੇ ਚੋਟੀ ਦੇ ਸਿਆਣੇ ਲਿਖਾਰੀ ਦੀ ਰਾਹੀਂ ਕਰ ਵੇਖੋ।

ਉਂਜ ਇਥੇ ਗੁੰਝਲ ਵਾਲੀ ਕੋਈ ਗੱਲ ਨਹੀਂ। ਜਿਨ੍ਹਾਂ ਸੱਜਣਾਂ ਨੇ ਸਾਡੀ ਇਸ ਸਾਰੀ ਵਿਚਾਰ ਨੂੰ ਗਹੁ ਨਾਲ ਪੜ੍ਹਿਆ ਹੈ, ਉਹ ਜਾਣਦੇ ਹਨ ਕਿ ਹਰੇਕ ਗੁਰ-ਵਿਅਕਤੀ ਦੇ ਆਪਣੇ ਹੱਥਾਂ ਦੀ ਲਿਖੀ ਬਾਣੀ ਗੁਰੂ ਅਰਜਨ ਸਾਹਿਬ ਤਕ ਸਿਲਸਿਲੇ-ਵਾਰ ਹਰੇਕ ਗੁਰੂ ਜੀ ਰਾਹੀਂ ਪਹੁੰਚ ਗਈ ਸੀ। ਗੁਰੂ ਨਾਨਕ ਦੇਵ ਜੀ ਦੀ ਇਕੱਠੀ ਕੀਤੀ ਹੋਈ ਭਗਤ-ਬਾਣੀ ਭੀ ਨਾਲ ਹੀ ਸੀ। ਹਰੇਕ ਸ਼ਬਦ ਤੇ ਬਾਣੀ ਉਤੇ 'ਰਾਗ' ਦਾ ਨਾਮ ਤਾਂ ਅੱਗੇ ਹੀ ਲਿਖਿਆ ਹੋਇਆ ਸੀ। ਗੁਰੂ ਅਰਜਨ ਸਾਹਿਬ ਨੇ ਉਸ ਸਾਰੀ ਲਿਖਤ ਨੂੰ ਰਾਗ-ਵਾਰ ਕਰ ਲਿਆ। ਆਪਣੀ ਬਾਣੀ ਸਮੇਤ ਉਸ ਦੀ ਉਹ ਤਰਤੀਬ ਬਣਾ ਦਿੱਤੀ, ਜੋ ਇਸ ਵੇਲੇ ਅਸੀ ਗੁਰੂ ਗ੍ਰੰਥ ਸਾਹਿਬ ਵਿਚ ਵੇਖ ਰਹੇ ਹਾਂ। ਬੱਸ! ਭਾਈ ਗੁਰਦਾਸ ਜੀ ਨੇ ਇਸ ਉਤੋਂ 'ਆਦਿ ਬੀੜ' ਦਾ ਉਤਾਰਾ ਕਰ ਲਿਆ।

ਜਦੋਂ 'ਆਦਿ ਬੀੜ' ਦੀ ਜਿਲਦ ਬੱਝ ਗਈ, ਭਾਈ ਬੰਨੋ ਦੇ ਲਿਖਾਰੀ ਭੀ ਬਾਕੀ ਰਹਿੰਦੀ ਮੂਲ-ਬਾਣੀ ਦਾ ਉਤਾਰਾ ਉਸੇ ਹੀ ਮੂਲ ਤੋਂ ਕਰ ਸਕੇ, ਜਿਸ ਉਤੋਂ ਭਾਈ ਗੁਰਦਾਸ ਜੀ ਨੇ ਕੀਤਾ ਸੀ, ਇਥੇ ਸਾਨੂੰ ਇਹ ਗੱਲ ਚੇਤੇ ਰਹਿਣੀ ਚਾਹੀਦੀ ਹੈ ਕਿ ਜਿਵੇਂ 'ਆਦਿ ਬੀੜ' ਦਾ ਉਤਾਰਾ ਗੁਰੂ ਅਰਜਨ ਸਾਹਿਬ ਦੀ ਨਿਗਰਾਨੀ ਵਿਚ ਹੋ ਰਿਹਾ ਸੀ, ਉਸੇ ਤਰ੍ਹਾਂ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਭੀ ਪੂਰੀ ਨਿਗਰਾਨੀ ਵਿਚ ਹੋਇਆ, ਇਥੇ ਅੰਮ੍ਰਿਤਸਰ ਹੀ ਹੋਇਆ, ਤੇ ਰਾਮਸਰ ਹੀ ਹੋਇਆ।

## (੨) ਮਾਂਗਟ ਦੇ ਪੈਂਡਿਆਂ ਦੀ ਸਾਖੀ

ਪਿਛਲੇ ਅੰਕ ਵਿਚ ਅਸੀ ਵੇਖ ਆਏ ਹਾਂ ਕਿ 'ਆਦਿ ਬੀੜ' ਤੋਂ ਪਹਿਲਾ ਉਤਾਰਾ ਅੰਮ੍ਰਿਤਸਰ ਵਿਚ ਹੀ ਹੋਇਆ ਸੀ, ਗੁਰੂ ਅਰਜਨ ਸਾਹਿਬ ਦੀ ਆਗਿਆ ਨਾਲ ਹੀ ਹੋਇਆ ਸੀ, ਤੇ ਭਾਈ ਗੁਰਦਾਸ ਜੀ ਦੀ ਨਿਗਰਾਨੀ ਵਿਚ ਹੋਇਆ ਸੀ।

ਪਰ ਹੈਰਾਨੀ ਵਾਲੀ ਗੱਲ ਇਹ ਹੈ ਕਿ ਮਾਂਗਟ ਦੇ ਰਾਹਾਂ ਵਿਚ ਬੀੜ ਦੇ ਉਤਾਰੇ ਵਾਲੀ ਕਹਾਣੀ ਕਿਵੇਂ ਚੱਲ ਪਈ। ਇਹ ਘੁੰਡੀ ਖੋਲ੍ਹਣ ਲਈ ਸਾਨੂੰ ਸਿਖ ਇਤਿਹਾਸਕਾਰਾਂ ਦਾ ਸਾਖੀਆਂ ਲਿਖਣ ਵਿਚ ਵਰਤਿਆ ਰਵੱਈਆ ਗਹੁ ਨਾਲ ਵਿਚਾਰਨਾ ਪਏਗਾ। ਜਿਨ੍ਹਾਂ ਨੇ ਪੰਥ ਦੀ ਇਤਨੀ ਵੱਡ-ਮੁੱਲੀ ਤੇ ਨਿੱਗਰ ਸੇਵਾ ਕੀਤੀ, ਉਹਨਾਂ ਦੀ ਨੀਅਤ ਉਤੇ ਸ਼ੱਕ ਕਰਨਾ ਪਾਪ ਹੈ। ਪਰ ਇਉਂ ਜਾਪਦਾ ਹੈ ਕਿ ਇਹਨਾਂ ਸੱਜਣਾਂ ਦੀ ਵਿੱਦਿਆ ਦੀ ਨੀਂਹ ਪੁਰਾਣਕ ਸਾਖੀਆਂ ਉਤੇ ਬੱਝੀ ਹੋਈ ਸੀ। ਕਵੀਆਂ ਦੀ ਆਪਣੀ ਮਨ-ਉਡਾਰੀ ਨੇ ਭੀ ਸਹਾਇਤਾ ਕਰਨੀ ਹੋਈ। ਅਤੇ ਇਹ ਗੱਲ ਅਸੰਭਵ ਨਹੀਂ ਰਹਿ ਜਾਂਦੀ ਕਿ ਸਾਖੀ ਨੂੰ ਮਨੋ-ਰੰਜਕ ਬਣਾਂਦਿਆਂ-ਬਣਾਦਿਆਂ ਸਾਖੀ ਦੇ ਅਸਲ ਇਤਿਹਾਸ ਦਾ ਸਾਹ ਹੀ ਘੁੱਟਿਆ ਜਾਏ। ਫਿਰ, ਕਈ ਵਾਰੀ ਐਸਾ ਹੋ ਜਾਂਦਾ ਹੈ ਕਿ ਅਜਿਹੀਆਂ ਕਾਵਿ-ਉਡਾਰੀਆਂ ਅਸਲ ਸਾਖੀ ਦੇ ਉਲਟ ਹੀ ਜਾਪਣ ਲੱਗ ਪੈਂਦੀਆਂ ਹਨ।

ਸਾਡੇ ਇਤਿਹਾਸ ਨੇ ਲਿਖਿਆ ਹੈ ਕਿ ਜਦੋਂ ਦਿੱਲੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੋਤੀ ਜੋਤਿ ਸਮਾਣ ਲਗੇ, ਤਾਂ ਸਿੱਖਾਂ ਨੇ ਪੁੱਛਿਆ ਕਿ ਸਾਨੂੰ ਕਿਸ ਦੇ ਲੜ ਲਾ ਚੱਲੇ ਹੋ, ਆਪ ਤੋਂ ਪਿਛੋਂ ਅਸਾਂ ਕਿਸ ਨੂੰ ਗੁਰੂ ਨਾਨਕ ਪਾਤਿਸ਼ਾਹ ਦੇ ਰੂਪ ਵਿਚ ਵੇਖਣਾ ਹੈ, ਜਿਸ ਨੇ ਸਾਡੀ ਬਾਂਹ ਫੜਨੀ ਹੈ। ਸਿੱਖਾਂ ਦੇ ਇਸ ਪ੍ਰਸ਼ਨ ਦਾ ਉੱਤਰ ਸਤਿਗੁਰੂ ਜੀ ਨੇ ਤਾਂ ਇਹ ਦਿੱਤਾ ਕਿ ਬਾਬਾ ਬਕਾਲੇ ਹੈ।

ਤੁਸੀ ਇਸ ਨੂੰ ਵਾਲ ਦੀ ਖੱਲ ਲਾਹਣੀ ਆਖੋ, ਚਾਹੇ ਕੁਝ ਹੋਰ ਆਖੋ, ਪਰ ਆਸ਼ਕਾਂ ਦੇ ਦਿਲ ਦੀਆਂ ਤਰਬਾਂ ਬੜੀਆਂ ਨਾਜ਼ਕ ਹੋਇਆ ਕਰਦੀਆਂ ਹਨ। ਗ਼ੈਰਾਂ ਪਾਸੋਂ ਉਹ ਤਲਵਾਰ ਦੇ ਵਾਰ ਭੀ ਸਹਾਰ ਲੈਣਗੇ, ਪਰ ਆਪਣਿਆਂ ਕੋਲੋਂ ਇਕ ਨਿੱਕੇ ਜਿਹੇ ਫੁੱਲ ਦੀ ਚੋਟ ਭੀ ਮਰਨ ਲੈ ਆਉਂਦੀ ਹੈ। ਜਿਸ ਨੂੰ ਗੁਰੂ ਪਾਤਿਸ਼ਾਹ 'ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਓ' ਦਿੱਸਦਾ ਹੋਵੇ, ਜਿਸ ਨੂੰ 'ਅਭੁਲ ਗੁਰੂ ਕਰਤਾਰੁ' ਦੀ ਸੱਦ ਹਰ ਵੇਲੇ ਕੰਨਾਂ ਵਿਚ ਸੁਣੀਂਦੀ ਹੋਵੇ, ਉਹ ਸਾਖੀਕਾਰ ਦੀ ਬੇਪਰਵਾਹੀ ਉਤੇ ਤੜਪ ਉਠਦਾ ਹੈ ਤੇ ਆਪਣੇ ਆਪ ਨੂੰ ਪੁੱਛਦਾ

ਹੈ : ਜੇ ਪਾਸ ਬੈਠੇ ਸਿਖ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਤੋਂ ਇਹ ਪ੍ਰਸ਼ਨ ਨਾ ਪੁੱਛਦੇ ਤਾਂ ਕੀ ਸਾਡੇ 'ਅਭੁਲ ਗੁਰੂ' ਸੀਤਲਾ ਦੇ ਵਿਹੁਲੇ ਤਾਪ ਦੀ ਘੂਕੀ ਵਿਚ ਸਾਨੂੰ ਨਿਆਸਰਾ ਹੀ ਛੱਡ ਜਾਂਦੇ ? ਕੀ ਗੁਰੂ ਪਾਤਿਸ਼ਾਹ ਨਾਲੋਂ ਕੋਲ ਬੈਠੇ ਸਿਖ, ਗੁਰੂ ਦੀ ਜ਼ਿੰਮੇਵਾਰੀ ਨੂੰ ਵਧੀਕ ਸਮਝਦੇ ਸਨ ? ਸਿਖ ਦਾ ਦਿਲ ਇਸ ਅਸ਼ਰਧਾ-ਭਰੇ ਖ਼ਿਆਲ ਨੂੰ ਸਹਾਰ ਨਹੀਂ ਸਕਦਾ। ਪਰ ਵੇਖ ਲਉ, ਸਾਡਾ ਇਤਿਹਾਸ ਭੋਲੇਪਨ ਵਿਚ ਹੀ ਜ਼ਿੰਮੇਵਾਰੀ ਨਿਭਾਉਣ ਵਾਲੀ ਸੋਭਾ ਗੁਰੂ ਪਾਤਿਸ਼ਾਹ ਦੇ ਥਾਂ ਪਾਸ ਬੈਠੇ ਸਿੱਖਾਂ ਨੂੰ ਦੇ ਗਿਆ ਹੈ ਤੇ ਸਾਖੀ ਦੀ ਇਸ ਪੁਰਾਣਕ ਘਾੜਤ ਨੂੰ ਆਸ਼ਕ ਨਹੀਂ ਮੰਨ ਸਕਦਾ।

ਸਾਡੇ ਇਤਿਹਾਸ ਨੇ ਬੜੇ ਹੀ ਰੰਗੀਲੇ ਲਫ਼ਜ਼ਾਂ ਵਿਚ ਪੱਟੀ ਦੇ ਇਕ ਕਾਰਦਾਰ ਦੀ ਕਹਾਣੀ ਲਿਖੀ ਹੈ ਕਿ ਕਿਵੇਂ ਛਿੱਥੇ ਪੈ ਕੇ ਉਸ ਨੇ ਆਪਣੀ ਸਭ ਤੋਂ ਛੋਟੀ ਲੜਕੀ ਨੂੰ ਇਕ ਕੋਹੜੇ ਨਾਲ ਵਿਆਹ ਦਿੱਤਾ। ਉਹ ਲੜਕੀ ਆਪਣੇ ਕੋਹੜੇ ਖਸਮ ਨੂੰ ਟੋਕਰੇ ਵਿਚ ਪਾ ਕੇ ਪਿੰਡ-ਪਿੰਡ ਟੁੱਕਰ ਮੰਗ ਮੰਗ ਕੇ ਨਿਰਬਾਹ ਕਰਦੀ ਫਿਰੀ। ਦੇਵਨੇਤ ਨਾਲ ਉਹ ਇਥੇ ਪਹੁੰਚੀ, ਜਿਥੇ ਹੁਣ 'ਦੁਖ-ਭੰਜਨੀ' ਗੁਰਦੁਆਰਾ ਹੈ। ਇਥੇ ਤਦੋਂ ਜੰਗਲ ਸੀ, ਤੇ ਰੁੱਖਾਂ ਦੇ ਝੁੰਡ ਵਿਚ ਇਕ ਟੋਭਾ ਸੀ ਪਾਣੀ ਦਾ। ਇਸ ਦੇ ਕੰਢੇ ਉਤੇ ਉਸ ਸੁਸ਼ੀਲ ਕੰਨਿਆ ਨੇ ਆਪਣਾ ਟੋਕਰਾ ਲਾਹਿਆ, ਤੇ ਆਪ ਕਿਤੋਂ ਰੋਟੀ ਮੰਗਣ ਲਈ ਚਲੀ ਗਈ। ਫਿਰ ਅਗਾਂਹ ਇਕ ਕਾਂ ਦਾ ਟੋਭੇ ਵਿਚੋਂ ਨ੍ਹਾ ਕੇ ਹੰਸ ਬਣ ਜਾਣਾ, ਤੇ ਉਸ ਕੋਹੜੇ ਦਾ ਉਸ ਟੋਭੇ ਵਿਚੋਂ ਕੋਹੜ ਹੱਟ ਜਾਣਾ, ਇਹ ਸਾਖੀ ਹਰੇਕ ਸਿਖ ਨੇ ਇਕ ਵਾਰੀ ਨਹੀਂ ਸੈਂਕੜੇ ਵਾਰੀ ਸੁਣੀ ਹੋਈ ਹੈ। ਕਿਸੇ ਮਿੱਠ-ਬੋਲੇ ਪਰਚਾਰਕ ਤੋਂ ਸੁਣੀ ਇਹ ਸਾਖੀ ਵੈਰਾਗ ਦੀ ਕਾਂਗ ਲੈ ਆਉਂਦੀ ਹੈ।

ਪਰ ਆਸ਼ਕ ਦਾ ਦਿਲ ਇਥੇ ਭੀ ਧੱਕ-ਧੱਕ ਕਰ ਉੱਠਦਾ ਹੈ। ਜੇ ਉਸ ਕੋਹੜੇ 'ਤੇ ਕਾਂ ਵਾਲੀ ਘਟਨਾ ਨਾ ਵਾਪਰਦੀ ਤਾਂ ਕੀ 'ਅਭੁਲ ਗੁਰੂ' ਪਾਤਿਸ਼ਾਹ ਗੁਰੂ ਰਾਮਦਾਸ ਜੀ ਨੂੰ ਇਸ ਮਹਾਂ ਪਵਿੱਤਰ ਅਸਥਾਨ ਦਾ ਪਤਾ ਹੀ ਨਾ ਲੱਗਦਾ ? ਕੀ ਠੀਕ ਇਥੇ ਸਤਜੁਗ ਦੇ ਸਮੇ ਅਠਾਹਠ ਤੀਰਥਾਂ ਦਾ ਅੰਮ੍ਰਿਤ ਲਿਆਂਦਾ ਗਿਆ ਸੀ ? ਤਾਂ ਕੀ ਇਹ ਥਾਂ ਪਹਿਲਾਂ ਹੀ ਪਵਿੱਤਰ ਸੀ ? ਗੁਰੂ ਰਾਮਦਾਸ ਸਾਹਿਬ ਨੂੰ ਸਿਰਫ਼ ਇਹ ਲੱਭ ਹੀ ਪਿਆ ? ਉਹ ਵੀ ਕਾਂ ਤੇ ਕੋਹੜੇ ਦੇ ਸਬੱਬ ?

ਜਿਨ੍ਹਾਂ ਨੂੰ ਹੁਲਾਰੇ ਆਉਂਦੇ ਹਨ, ਪਏ ਆਉਣ। ਗੁਰ-ਚਰਨਾਂ ਦੇ ਭੌਰੇ ਸਿਰਫ਼ ਇਹੀ ਪੱਕੀ ਗੰਢ ਬੰਨ੍ਹੀ ਰਖਦੇ ਹਨ :

**ਜਿਥੈ ਜਾਇ ਬਹੈ ਮੇਰਾ ਸਤਿਗੁਰੂ**
**ਸੋ ਥਾਨੁ ਸੁਹਾਵਾ ਰਾਮ ਰਾਜੇ।**

ਜਿਸ ਸੋਹਣੇ ਲਾਲ ਨੇ ਗੁਰੂ ਅਮਰਦਾਸ ਜੀ ਦੇ ਵਾਕ ਅਨੁਸਾਰ ਲਾਹੌਰ ਸ਼ਹਿਰ ਨੂੰ ਆਪਣੇ ਜਨਮ ਨਾਲ ਅੰਮ੍ਰਿਤਸਰ ਬਣਾ ਦਿੱਤਾ, ਉਸੇ ਦੇ ਚਰਨਾਂ ਦਾ ਸਦਕਾ ਇਹ ਅਸਥਾਨ ਸਾਨੂੰ ਸਾਰੀ ਧਰਤੀ ਨਾਲੋਂ ਸੁਹਣਾ ਹੈ। ਆਸ਼ਕ ਸਾਖੀਕਾਰ ਦੀ ਪੁਰਾਣਕ ਘਾੜਤ ਨੂੰ ਮੰਨਣ ਵਿਚ ਆਪਣੇ ਦਿਲ ਦੇ ਪਾਤਿਸ਼ਾਹ ਦੀ ਭਾਰੀ ਨਿਰਾਦਰੀ ਵੇਖਦਾ ਹੈ। ਇਹ ਸੋਭਾ ਗੁਰੂ-ਪਾਤਿਸ਼ਾਹ ਦੀ ਹੀ ਹੈ, ਜਿਸ ਦੇ ਚਰਨ-ਪਾਰਸ ਮਿੱਟੀ ਨੂੰ ਸੋਨਾ ਬਣਾ ਦੇਂਦੇ ਹਨ, ਜਿਸ ਦੇ ਰੱਬੀ ਗੀਤ ਜਲ ਨੂੰ ਅੰਮ੍ਰਿਤ ਕਰ ਦੇਂਦੇ ਹਨ। ਕੰਨ ਲਾ ਕੇ ਸੁਣੋ, ਇਸ ਮਿੱਟੀ ਦੇ ਇਕ ਇਕ ਕਿਣਕੇ ਵਿਚੋਂ ਤੇ ਇਸ ਜਲ ਦੀ ਇਕ ਇਕ ਬੂੰਦ ਵਿਚੋਂ 'ਧੰਨ ਗੁਰੂ ਰਾਮਦਾਸ, ਧੰਨ ਗੁਰੂ ਰਾਮਦਾਸ' ਦੀ ਸੱਦ ਆ ਰਹੀ ਹੈ। ਇਹ ਗੁਰੂ-ਚਰਨਾਂ ਦੀ ਕਰਾਮਾਤ ਹੈ; ਅਠਾਹਠ ਤੀਰਥਾਂ ਦੀ ਨਹੀਂ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦੀ ਸਾਖੀ ਵਿਚ ਭੀ ਸਾਡੇ ਇਤਿਹਾਸਕਾਰ ਭੋਲੇਪਨ ਵਿਚ ਇਸ ਉਪਕਾਰ ਦੀ ਮੁੱਢਲੀ ਸੋਭਾ ਕਿਸੇ ਸੇਵਕ ਨੂੰ ਹੀ ਦੇ ਗਏ ਹਨ। ਸਾਰਾ ਪ੍ਰਸੰਗ ਨਵੇਂ ਸਿਰੇ ਲਿਖਣ ਦੀ ਲੋੜ ਨਹੀਂ ਹੈ। ਪਾਠਕਾਂ ਨੂੰ ਚੇਤੇ ਹੋਵੇਗਾ ਕਿ ਕਿਸੇ ਸਿਖ ਨੇ ਆ ਕੇ ਗੁਰੂ ਅਰਜਨ ਸਾਹਿਬ ਅੱਗੇ ਅਰਜ਼ ਕੀਤੀ ਸੀ ਕਿ ਨਕਲੀ ਤੇ ਅਸਲੀ ਬਾਣੀ ਦੀ ਪਛਾਣ ਕਰਨੀ ਔਖੀ ਹੁੰਦੀ ਜਾ ਰਹੀ ਹੈ। ਉਸ ਸਿਖ ਨੇ ਹੀ ਸਤਿਗੁਰੂ ਜੀ ਨੂੰ ਪ੍ਰੇਰਨਾ ਕੀਤੀ ਸੀ ਕਿ ਕੋਈ ਐਸਾ ਪੱਕਾ ਪਰਬੰਧ ਹੋ ਜਾਏ, ਜਿਸ ਨਾਲ ਸਿੱਖਾਂ ਨੂੰ ਟਪਲਾ ਨਾ ਲੱਗ ਸਕਿਆ ਕਰੇ।

ਸ਼ਰਧਾਵਾਨ ਦੇ ਮਨ ਵਿਚ ਫਿਰ ਉਸੇ ਤਰ੍ਹਾਂ ਇਤਰਾਜ਼ ਉੱਠਣੇ ਕੁਦਰਤੀ ਗੱਲ ਹੈ—ਜੇ ਉਹ ਸਿਖ ਸਤਿਗੁਰੂ ਜੀ ਅੱਗੇ ਇਹ ਗਿਲਾ ਨਾ ਕਰਦਾ, ਤਾਂ ਕੀ ਫਿਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਾ ਬਣਾਈ ਜਾਂਦੀ ? ਕੀ ਸਿਰਫ਼ ਟਪਲਿਆਂ ਤੋਂ ਬਚਾਣ ਲਈ ਹੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ ਗਿਆ ਸੀ ? ਕੀ ਉਂਜ ਗੁਰੂ ਗ੍ਰੰਥ ਸਾਹਿਬ ਦੀ ਲੋੜ ਨਹੀਂ ਸੀ ? ਪੰਥ ਦੀ ਸ਼ਾਨਦਾਰ ਇਮਾਰਤ ਤਿਆਰ ਕਰਨ ਵਾਲੇ ਗੁਰੂ-ਕਾਰੀਗਰ ਦੀ ਦੂਰ-ਦਰਸ਼ੀ ਅਕਲ ਦੇ ਸੂਰਜ ਨੂੰ ਅਸੀ ਕਹਾਣੀਆਂ ਦੇ ਬੱਦਲਾਂ ਹੇਠ ਲੁਕਾਂਦੇ ਚਲੇ ਆ ਰਹੇ ਹਾਂ। ਅਸਲ ਗੱਲ ਅਸੀ ਵੇਖ ਆਏ ਹਾਂ ਕਿ ਹਰੇਕ ਗੁਰ-ਵਿਅਕਤੀ ਦੇ ਆਪਣੇ ਹੱਥਾਂ ਦੀ ਲਿਖੀ ਹੋਈ ਬਾਣੀ ਸਿਲਸਿਲੇ-ਵਾਰ ਹਰੇਕ ਗੁਰੂ ਪਾਸੋਂ ਗੁਰੂ ਅਰਜਨ ਸਾਹਿਬ ਤਕ ਅੱਪੜ ਚੁਕੀ ਹੋਈ ਸੀ। ਗੁਰੂ ਅਰਜਨ ਦੇਵ ਜੀ ਖ਼ੁਦ ਜਾਣਦੇ ਸਨ ਕਿ ਆਉਣ ਵਾਲੀਆਂ ਨਸਲਾਂ ਦੀ ਅਗਵਾਈ ਵਾਸਤੇ ਸਾਰੀ ਹੀ ਬਾਣੀ ਦਾ ਸੰਗ੍ਰਹਿ ਕਿਸੇ ਐਸੀ ਸ਼ਕਲ ਵਿਚ ਕਾਇਮ ਕਰਨਾ ਅੱਤ ਜ਼ਰੂਰੀ ਹੈ ਜੋ ਰਹਿੰਦੀ ਦੁਨੀਆ ਤਕ ਨਿਰੋਲ ਸ਼ਕਲ ਵਿਚ ਟਿਕਿਆ ਰਹੇ।

## ਉਤਾਰੇ ਦੀ ਸੋਭਾ

ਅਸਾਂ ਇਸ ਅੰਕ ਵਿਚ ਇਹ ਵਿਚਾਰ ਕਰਨੀ ਹੈ ਕਿ ਮਾਂਗਟ ਦੇ ਰਾਹਾਂ ਵਿਚ ਉਤਾਰੇ ਦੀ ਕਹਾਣੀ ਕਿਉਂ ਚੱਲੀ। ਇਤਿਹਾਸ ਵਿਚੋਂ ਸਿਰਫ਼ ਦੋ ਘਟਨਾਵਾਂ ਦੱਸ ਕੇ ਅਸੀ ਪਾਠਕਾਂ ਨੂੰ ਇਹ ਚੇਤਾ ਕਰਾ ਆਏ ਹਾਂ ਕਿ ਸਾਡੇ ਕਵੀ-ਇਤਿਹਾਸਕਾਰ ਕਈ ਸਾਖੀਆਂ ਵਿਚ ਕਿਸੇ ਕੀਤੇ ਉਪਕਾਰ ਦੀ ਸੋਭਾ ਗੁਰੂ-ਪਾਤਿਸ਼ਾਹ ਨੂੰ ਦੇਣ ਦੇ ਥਾਂ ਕਵਿਤਾ ਦੇ ਹੁਲਾਰੇ ਅੰਦਰ ਕਿਸੇ ਹੋਰ ਧਿਰ ਨੂੰ ਦੇ ਦੇਂਦੇ ਹਨ। ਭਾਈ ਬੰਨੋ ਵਾਲੇ ਉਤਾਰੇ ਦੇ ਜ਼ਿਕਰ ਵਿਚ ਭੀ ਇਹੀ ਢੰਗ ਵਰਤਿਆ ਗਿਆ ਹੈ। ਉਤਾਰਾ ਕਰਨ ਦੀ ਸੋਭਾ ਨਿਰੋਲ ਭਾਈ ਬੰਨੋ ਨੂੰ ਦਿੱਤੀ ਗਈ ਹੈ। ਇਹ ਉਪਕਾਰ ਭਾਈ ਬੰਨੋ ਦਾ ਮੰਨਿਆ ਗਿਆ ਹੈ। ਤੇ, ਭਾਈ ਬੰਨੋ ਦਾ ਉਪਕਾਰ ਤਾਹੀਏਂ ਹੋ ਸਕਦਾ ਸੀ, ਜੇ ਇਹ ਆਖਿਆ ਜਾਏ ਕਿ ਉਤਾਰਾ ਕਰਨ ਦਾ ਖ਼ਿਆਲ ਸਭ ਤੋਂ ਪਹਿਲਾਂ ਭਾਈ ਬੰਨੋ ਦੇ ਮਨ ਵਿਚ ਪੈਦਾ ਹੋਇਆ। ਫਿਰ ਉਪਕਾਰ ਭੀ ਉਹ ਹੋਵੇ ਜਿਸ ਨੂੰ ਗੁਰੂ ਅਰਜਨ ਸਾਹਿਬ ਖ਼ੁਦ ਆਪਣੇ ਮੂੰਹੋਂ ਮੰਨਣ।

*ਗੁਰਬਿਲਾਸ* ਦਾ ਕਰਤਾ ਲਿਖਦਾ ਹੈ ਕਿ ਜਦੋਂ ਮਾਂਗਟ ਤੋਂ ਵਾਪਸ ਆ ਕੇ ਭਾਈ ਬੰਨੋ ਨੇ ਇਕ 'ਆਦਿ ਬੀੜ' ਦੇ ਥਾਂ ਦੋ ਬੀੜਾਂ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਲਿਆ ਪੇਸ਼ ਕੀਤੀਆਂ, ਤਾਂ ਸਤਿਗੁਰੂ ਜੀ ਨੇ ਸਾਰੀ ਗੱਲ ਪੁੱਛੀ। ਭਾਈ ਬੰਨੋ ਨੇ ਉੱਤਰ ਦਿੱਤਾ ਕਿ ਇਹ ਉਤਾਰਾ ਸੰਗਤਿ ਦੇ ਭਲੇ ਵਾਸਤੇ ਕੀਤਾ ਗਿਆ ਹੈ। ਸਤਿਗੁਰੂ ਜੀ ਨੇ ਇਸ ਉੱਦਮ ਵਿਚ ਭਾਈ ਬੰਨੋ ਦਾ ਸਿਖ ਕੌਮ ਉਤੇ ਉਪਕਾਰ ਵੇਖਿਆ। ਕਵੀ ਜੀ ਇਉਂ ਲਿਖਦੇ ਹਨ :

**ਦੂੰਹ ਗ੍ਰੰਥ ਕੀ ਜਿਲਤ ਬਨ੍ਹਾਈ। ਚਲੇ ਗੁਰੂ ਪਹਿ ਦੇਰ ਨ ਲਾਈ।**
**ਜਿਲਤ ਬਨ੍ਹਾਇ ਸੁ ਆਵਤ ਭਏ। ਸ੍ਰੀ ਗੁਰ ਚਰਨ ਕਮਲ ਮਨ ਦਏ।੪੦੫।**

**ਦੋਹਰਾ : ਆਵਤ ਦੇਖ ਗੁਰ ਗ੍ਰੰਥ ਕੋ, ਉਠੇ ਪ੍ਰਭੂ ਹਰਖਾਇ।**
**ਕਰ ਬੰਦਨ ਸ੍ਰੀ ਗ੍ਰੰਥ ਕੋ, ਬੈਠੇ ਢਿਗ ਤਬ ਆਇ।੪੦੬।**
**ਦੋਇ ਗ੍ਰੰਥ ਜੀ ਦੇਖਿ ਕੈ, ਸ੍ਰੀ ਮੁਖ ਕੀਨ ਉਚਾਰ।**
**ਭਾਈ ਬੰਨੋ ਕਿਆ ਕੀਓ, ਕਹੋ ਸੱਤ ਨਿਰਧਾਰ।੪੦੭।**

**ਚੌਪਈ : ਬੰਨੋ ਕਹਾ ਪ੍ਰਭੂ ਤੁਮ ਜਾਨੋ। ਸੰਗਤ ਹਿੱਤ ਮੈਂ ਉੱਦਮ ਠਾਨੋ।**
**ਪਰਉਪਕਾਰ, ਗੁਰ ਤਹ ਦਿਖਰਾਏ। ਦਸਖਤ ਕਰੇ ਸੁ ਪ੍ਰਭ ਸੁਖਦਾਏ।**

ਗਿਆਨੀ ਗਿਆਨ ਸਿੰਘ ਜੀ *ਗੁਰਬਿਲਾਸ* ਵਾਲੇ ਤੋਂ ਭੀ ਢੇਰ ਅਗਾਂਹ

ਲੰਘ ਗਏ ਹਨ। *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਲਿਖਦੇ ਹਨ:

> **ਸਾਉਣ ਸੰਮਤ ੧੬੬੧ ਬਿ: ਨੂੰ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰ ਕੇ ਜਿਲਦ ਬਣਾਉਣ ਲਈ ਭਾਈ ਬੰਨੋ ਜੀ ਨੂੰ ਲਾਹੌਰ ਭੇਜਿਆ। ਓਸ ਨੇ ਰਸਤੇ ਵਿਚ ਇਕ ਉਤਾਰਾ ਹੋਰ ਕਰ ਲਿਆ, ਜਿਸ ਵਿਚ ਕੁਛ ਕੁ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕੁਛ ਕੁ ਹੋਰ ਭਗਤਾਂ ਦੇ ਵਧੀਕ ਲਿਖ ਲਏ ਤੇ ਦੋਹਾਂ ਦੀਆਂ ਜਿਲਦਾਂ ਬੰਨ੍ਹਵਾ ਕੇ ਦੋਵੇਂ ਜਿਲਦਾਂ ਗੁਰੂ ਸਾਹਿਬ ਜੀ ਅਗੇ ਲਿਆ ਰੱਖੀਆਂ। ਗੁਰੂ ਸਾਹਿਬ ਜੀ ਨੇ ਏਸ ਦਾ ਨਾਮ ਖਾਰੀ ਬੀੜ ਤਾਂ ਕਹਿ ਦਿਤਾ, ਪਰ ਮੰਨਣ ਵਿਚ ਦੋਹਾਂ ਦਾ ਮਹਾਤਮ ਇਕੋ ਜਿਹਾ ਹੈ। ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਇਹ ਭੀ ਕਿਹਾ ਸੀ ਜੋ ਭਾਈ ਬੰਨੋ ! ਸਾਡੀ ਮਰਜ਼ੀ ਇਹ ਸੀ ਇਕੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਹਿੰਦਾ ਤੇ ਏਸੇ ਦੇ ਦਰਸ਼ਨ ਕਰਨ ਨਾਲ ਹੀ ਲੋਗਾਂ ਦੀ ਮੁਕਤੀ ਹੁੰਦੀ, ਹੁਣ ਘਰ ਘਰ ਗ੍ਰੰਥ ਸਾਹਿਬ ਹੋਵੇਗਾ ਤੇ ਲੋਕ ਦਰਸ਼ਨ ਕਰ ਕੇ ਮੁਕਤ ਹੋਣਗੇ। ਸੋ ਉਹ ਭਵਿੱਖਤ ਬਚਨ ਹੁਣ ਸੱਚਾ ਹੋ ਰਿਹਾ ਹੈ, ਜੋ ਘਰ ਘਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਜਾਂਦਾ ਹੈ।**

ਵੇਖਿਆ ਜੇ ? ਗਿਆਨੀ ਸਾਹਿਬ ਖੁੰਝ ਕੇ ਸਿਖ ਧਰਮ ਦੇ ਆਦਰਸ਼ ਤੋਂ ਕੋਹਾਂ ਦੂਰ ਜਾ ਪਏ ਹਨ। ਇਸੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਵਾਕ ਦਰਜ ਹੈ:

> **ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ।**
> **ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ।**

ਇਸ ਆਦਰਸ਼ ਦੇ ਹੁੰਦਿਆਂ ਗੁਰੂ ਅਰਜਨ ਸਾਹਿਬ ਇਸ ਦੇ ਉਲਟ ਇਹ ਤਜਵੀਜ਼ ਕਿਵੇਂ ਕਰ ਸਕਦੇ ਸਨ ਕਿ ਇਕੋ ਹੀ ਬੀੜ ਰਹਿੰਦੀ, ਜਿਸ ਦਾ ਸਿਰਫ਼ ਦਰਸ਼ਨ ਕੀਤਿਆਂ ਮੁਕਤੀ ਮਿਲ ਜਾਂਦੀ ? ਜੇ ਸਿਰਫ਼ ਇਕੋ 'ਆਦਿ ਬੀੜ' ਦਾ ਦਰਸ਼ਨ ਕੀਤਿਆਂ ਹੀ ਸਿੱਖਾਂ ਨੂੰ ਮੁਕਤੀ ਮਿਲ ਜਾਣ ਵਾਲਾ ਰਾਹ ਠੀਕ ਸੀ ਤੇ ਗੁਰਮਤਿ ਅਨੁਸਾਰ ਸੀ, ਤਾਂ ਗੁਰੂ ਸਾਹਿਬ ਨੇ ਉਤਾਰਾ ਕਰਨ ਵਾਲੇ ਸਿਖ ਦੀ ਗ਼ਲਤੀ ਦੀ ਕਿਉਂ ਪਰਵਾਹ ਕਰਨੀ ਸੀ ? ਗੁਰੂ ਸਦਾ ਬਖ਼ਸ਼ਿੰਦ ਹੈ, ਉਹ ਸਿਖ ਦੀ ਭੁਲ ਵੇਖ ਕੇ ਆਪਣਾ ਰਹਿਮਤ ਵਾਲਾ ਰਸਤਾ ਕਦੇ ਨਹੀਂ ਛੱਡਦਾ। ਗਿਆਨੀ ਸਾਹਿਬ ਨੇ ਅਜੇ ਭੀ ਉਹ ਭਵਿੱਖਤ ਬਚਨ ਇਹੀ ਸਮਝਿਆ ਹੈ ਕਿ ਹੁਣ ਘਰ ਘਰ ਪ੍ਰਕਾਸ਼ ਕੀਤੇ ਹੋਏ ਗੁਰੂ ਗ੍ਰੰਥ ਸਾਹਿਬ ਦਾ ਸਿਰਫ਼ ਦਰਸ਼ਨ ਕਰ ਕੇ ਸਿਖ ਮੁਕਤ ਹੋਣਗੇ। ਪਤਾ ਨਹੀਂ ਗਿਆਨੀ ਸਾਹਿਬ ਮੁਕਤੀ ਦਾ ਕੀ ਅਰਥ ਸਮਝਦੇ ਸਨ।

ਪਰ ਇਹਨਾਂ ਉਕਾਈਆਂ ਨੂੰ ਵੇਖ ਕੇ ਇਹਨਾਂ ਇਤਿਹਾਸਕਾਰਾਂ ਦੀ ਮਿਹਨਤ ਨੂੰ ਛੁਟਿਆਇਆ ਨਹੀਂ ਜਾ ਸਕਦਾ। ਇਤਿਹਾਸ ਲਿਖਣ ਲੱਗਿਆਂ ਉਹਨਾਂ ਨੂੰ ਬੜੇ ਜਫਰ ਜਾਲਣੇ ਪਏ ਸਨ। ਪਿੰਡ ਪਿੰਡ, ਸ਼ਹਿਰ ਸ਼ਹਿਰ ਸਾਰੇ ਭਾਰਤ ਵਿਚ ਥਾਂ ਥਾਂ ਉਹਨਾਂ ਨੂੰ ਜਾਣਾ ਪਿਆ ਸੀ, ਤੇ ਜਿਥੇ ਜਿਥੇ ਇਤਿਹਾਸਕ ਗੁਰਦੁਆਰੇ ਹਨ ਉਹਨਾਂ ਦੇ ਮਹੰਤਾਂ-ਸੇਵਕਾਂ ਤੋਂ ਸਾਖੀਆਂ ਇਕੱਠੀਆਂ ਕੀਤੀਆਂ। ਇਹ ਕੋਈ ਛੋਟੀ ਜਿਹੀ ਮਿਹਨਤ ਨਹੀਂ। ਪਰ ਉਤਨੇ ਚਿਰ ਤਕ ਕਈ ਸੁਆਰਥੀ ਬੰਦਿਆਂ ਨੇ ਕਈ ਘਾੜਤਾਂ ਘੜ ਲਈਆਂ ਹੋਈਆਂ ਸਨ, ਜਾਂ, ਸੁਤੇ ਹੀ ਸਾਖੀਆਂ ਵਿਚ ਅਦਲਾ-ਬਦਲੀਆਂ ਹੋ ਚੁਕੀਆਂ ਸਨ, ਜੋ ਇਤਿਹਾਸਕਾਰਾਂ ਨੇ ਉਸੇ ਰੂਪ ਵਿਚ ਦਰਜ ਕਰ ਦਿੱਤੀਆਂ। ਹੋਰ ਉਹ ਕਰਦੇ ਭੀ ਕੀ ?

ਅਸਾਂ ਵੇਖ ਲਿਆ ਹੈ ਕਿ ਰੋਜ਼ਾਨਾ ਸੁਣਾਈ ਜਾਂਦੀ ਸਾਖੀ ਦੇ ਸ੍ਰੋਤਿਆਂ ਉਤੇ ਪੈਂਦੇ ਅਸਰ ਤੋਂ ਸਾਨੂੰ ਜ਼ਾਤੀ ਤਜਰਬਾ ਭੀ ਹੈ ਕਿ ਘਰ ਘਰ ਬੀੜ ਦੇ ਪ੍ਰਕਾਸ਼ ਕੀਤੇ ਜਾਣ ਦਾ ਉਪਕਾਰ ਗੁਰੂ ਅਰਜਨ ਸਾਹਿਬ ਦੀ ਮਿਹਰ ਦਾ ਸਦਕਾ ਨਹੀਂ ਸਮਝਿਆ ਜਾ ਰਿਹਾ। ਇਹ ਭਾਈ ਬੰਨੋ ਦਾ ਉਪਕਾਰ ਸਮਝਿਆ ਜਾਂਦਾ ਹੈ, ਕਿਉਂਕਿ ਭਾਈ ਬੰਨੋ ਨੇ ਤਾਂ ਇਹ ਉਪਕਾਰ ਕਰਨ ਲਈ ਸਤਿਗੁਰੂ ਜੀ ਦੀ ਨਰਾਜ਼ਗੀ ਦਾ ਖ਼ਤਰਾ ਭੀ ਸਹੇੜ ਲਿਆ ਸੀ। ਭਾਈ ਬੰਨੋ ਜੀ ਦਾ ਇਹ ਉਪਕਾਰ ਭੀ ਕੋਈ ਛੋਟਾ ਜਿਹਾ ਉਪਕਾਰ ਨਹੀਂ ਹੈ। ਜੇ ਭਾਈ ਬੰਨੋ ਹੌਸਲਾ ਨਾ ਕਰਦਾ ਤਾਂ ਅੱਜ ਕਿਵੇਂ ਹੁੰਦੇ ਬਾਣੀ ਦੇ ਪਰਚਾਰ ? ਕਿਥੋਂ ਵੇਖ ਕੇ ਸਿਖ ਪੜ੍ਹਦੇ ਬਾਣੀ ? ਜਿਹੜੇ ਧਾਰਮਿਕ ਆਗੂ ਸਿਖ ਨੌਜੁਆਨਾਂ ਦੀ ਔਕੜ ਨੂੰ ਅੱਖੋਂ ਓਹਲੇ ਕਰ ਕੇ ਅਜੇ ਤਕ ਗੁਰੂ ਗ੍ਰੰਥ ਸਾਹਿਬ ਦਾ ਪਦ-ਛੇਦ ਛਾਪਣ ਦੀ ਆਗਿਆ ਦੇਣ ਨੂੰ ਤਿਆਰ ਨਹੀਂ ਹਨ ਉਹ 'ਆਦਿ ਬੀੜ' ਤੋਂ ਹੋਰ ਉਤਾਰੇ ਕਰਨ ਦੀ ਤੇ ਛਾਪਣ ਦੀ ਇਜਾਜ਼ਤ ਕਿਉਂ ਦੇਂਦੇ ? ਦੁਨੀਆ ਵਿਚ ਕੋਈ ਹੋਰ ਭੀ ਮਨੁੱਖ ਇਹ ਪਤਾ ਨਾ ਕਰ ਸਕਦਾ ਕਿ ਸਿਖ ਧਰਮ ਕੀ ਹੈ। ਜੀਵਨ-ਹੁਲਾਰੇ ਲਿਆਉਣ ਵਾਲੀ, ਮੋਇਆਂ ਨੂੰ ਜਿੰਦ ਦੇਣ ਵਾਲੀ ਇਹ ਅਰਸ਼ੀ ਬਾਣੀ ਸ੍ਰੀ ਹਰਿਮੰਦਰ ਸਾਹਿਬ ਵਾਲੀ ਇਕੋ-ਇਕ 'ਆਦਿ ਬੀੜ' ਵਿਚ ਸਦਾ ਲਈ ਗੁਪਤ ਟਿਕੀ ਰਹਿੰਦੀ। ਜੇ ਗੁਰੂ ਅਰਜਨ ਸਾਹਿਬ ਦੀ ਅਸਲ 'ਮਰਜ਼ੀ' ਸਿਰੇ ਚੜ੍ਹ ਜਾਂਦੀ, ਤਾਂ ਗੁਰਬਾਣੀ ਤੋਂ ਵਾਂਜੇ ਰਹਿ ਕੇ ਜੋ ਘਾਟ ਦੁਨੀਆ ਨੂੰ ਪੈਂਦੀ, ਉਸ ਦਾ ਅੰਦਾਜ਼ਾ ਬਾਣੀ ਦੇ ਰਸੀਏ ਹੀ ਲਾ ਸਕਦੇ ਹਨ। ਭਾਈ ਬੰਨੋ ਦਾ ਸਦਕਾ 'ਗੁਰਬਾਣੀ ਇਸੁ ਜਗਿ ਮਹਿ ਚਾਨਣੁ' ਨੇ ਮਾਇਆ ਦੇ ਹਨੇਰੇ ਵਿਚ ਠੇਡੇ ਖਾਂਦੇ ਮਨਾਂ ਨੂੰ ਰੌਸ਼ਨੀ ਬਖ਼ਸ਼ੀ। ਇਹ ਉਪਕਾਰ ਛੋਟਾ ਜਿਹਾ ਉਪਕਾਰ ਨਹੀਂ ਸੀ।

✪

# ੧੦

# ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅੰਦਰਲੀ ਤਰਤੀਬ

ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਸਭ ਤੋਂ ਪਹਿਲਾਂ '੧ਓ' ਤੋਂ ਲੈ ਕੇ 'ਗੁਰ ਪ੍ਰਸਾਦਿ' ਤਕ ਮੂਲ-ਮੰਤ੍ਰ ਹੈ। ਇਸ ਤੋਂ ਅਗਾਂਹ ਸਭ ਤੋਂ ਪਹਿਲੀ ਬਾਣੀ 'ਜਪੁ' ਹੈ, ਜੋ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ। ਇਸ ਵਿਚ ੩੮ ਪਉੜੀਆਂ ਤੇ ਦੋ ਸਲੋਕ ਹਨ : ਇਕ ਸਲੋਕ ਸ਼ੁਰੂ ਵਿਚ ਤੇ ਇਕ ਅਖ਼ੀਰ ਵਿਚ। ਸਵੇਰੇ ਅੰਮ੍ਰਿਤ ਵੇਲੇ ਇਸ ਬਾਣੀ ਦਾ ਪਾਠ ਕਰਨ ਦੀ ਹਿਦਾਇਤ ਹੈ। ਇਸ ਤੋਂ ਅਗਲੀ ਬਾਣੀ ਦੇ ਦੋ ਹਿੱਸੇ ਹਨ—'ਸੋਦਰੁ' ਅਤੇ 'ਸੋ ਪੁਰਖੁ'। 'ਸੋਦਰੁ' ਵਿਚ ਪੰਜ ਸ਼ਬਦ ਹਨ ਅਤੇ 'ਸੋ ਪੁਰਖੁ' ਵਿਚ ਚਾਰ। ਇਹ ਬਾਣੀ ਸ਼ਾਮ ਵੇਲੇ ਪੜ੍ਹੀਦੀ ਹੈ। ਇਸ ਨੂੰ 'ਰਹਰਾਸਿ' ਭੀ ਆਖਦੇ ਹਾਂ।

ਇਸ ਤੋਂ ਅੱਗੇ 'ਸੋਹਿਲਾ' ਹੈ, ਜਿਸ ਵਿਚ ਪੰਜ ਸ਼ਬਦ ਹਨ। ਰਾਤ ਨੂੰ ਸੌਣ ਸਮੇ ਇਸ ਦਾ ਪਾਠ ਕਰਨ ਦੀ ਹਿਦਾਇਤ ਹੈ।

ਅਗਾਂਹ ਬਾਣੀ ਰਾਗਾਂ ਅਨੁਸਾਰ ਦਰਜ ਹੈ। ਹੇਠ ਲਿਖੇ ੩੧ ਰਾਗ ਹਨ :

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ।

ਰਾਗਾਂ ਦੇ ਮੁਕਣ 'ਤੇ ਹੇਠ-ਲਿਖੀਆਂ ਹੋਰ ਬਾਣੀਆਂ ਦਰਜ ਹਨ :

| | | |
|---|---|---|
| ੧. | ਸਲੋਕ ਸਹਸਕ੍ਰਿਤੀ ਮਹਲਾ ੧ | ੪ |
| ੨. | ਸਲੋਕ ਸਹਸਕ੍ਰਿਤੀ ਮਹਲਾ ੫ | ੬੭ |
| ੩. | ਗਾਥਾ ਮਹਲਾ ੫ | ੨੪ |
| ੪. | ਫੁਨਹੇ ਮਹਲਾ ੫ | ੨੩ |
| ੫. | ਚਉਬੋਲੇ ਮਹਲਾ ੫ | ੧੧ |
| ੬. | ਸਲੋਕ ਭਗਤ ਕਬੀਰ ਕੇ | ੨੪੩ |
| ੭. | ਸਲੋਕ ਸੇਖ ਫਰੀਦ ਕੇ | ੧੩੦ |
| ੮. | ਸਵਯੇ ਸ੍ਰੀ ਮੁਖ ਵਾਕਜ | ੯ |
| ੯. | ਸਵਯੇ ਸ੍ਰੀ ਮੁਖ ਵਾਕਜ | ੧੧ |
| ੧੦. | ਸਵਯੇ ੧੧ ਭੱਟਾਂ ਦੇ | ੧੨੩ |

ਇਹਨਾਂ ਸਵਈਆਂ ਦਾ ਵੇਰਵਾ ਇਉਂ ਹੈ:

| | |
|---|---|
| ਸਵਯੇ ਮਹਲੇ ਪਹਿਲੇ ਕੇ | ੧੦ |
| ਸਵਯੇ ਮਹਲੇ ਦੂਜੇ ਕੇ | ੧੦ |
| ਸਵਯੇ ਮਹਲੇ ਤੀਜੇ ਕੇ | ੨੨ |
| ਸਵਯੇ ਮਹਲੇ ਚਉਥੇ ਕੇ | ੬੦ |
| ਸਵਯੇ ਮਹਲੇ ਪੰਜਵੇਂ ਕੇ | ੨੧ |

੧੧. ਸਲੋਕ ਵਾਰਾਂ ਤੇ ਵਧੀਕ:

| | |
|---|---|
| ਸਲੋਕ ਮਹਲਾ ੧ | ੩੩ |
| ਸਲੋਕ ਮਹਲਾ ੩ | ੬੭ |
| ਸਲੋਕ ਮਹਲਾ ੪ | ੩੦ |
| ਸਲੋਕ ਮਹਲਾ ੫ | ੨੨ |

| | | |
|---|---|---|
| ੧੨. | ਸਲੋਕ ਮਹਲਾ ੯ | ੫੭ |
| ੧੩. | ਮੁੰਦਾਵਣੀ ਮਹਲਾ ੫ | ੧ |
| ੧੪. | ਸਲੋਕ ਮਹਲਾ ੫ | ੧ |
| ੧੫. | ਰਾਗ ਮਾਲਾ | |

## ਰਾਗਾਂ ਵਿਚ ਬਾਣੀ ਦੀ ਤਰਤੀਬ

ਹਰੇਕ ਰਾਗ ਵਿਚ ਬਾਣੀ ਦੀ ਤਰਤੀਬ ਦਾ ਵੇਰਵਾ ਆਮ ਤੌਰ 'ਤੇ ਇਉਂ ਹੈ:

ਸ਼ਬਦ, ਅਸ਼ਟਪਦੀਆਂ, ਛੰਤ, ਵਾਰ, ਭਗਤਾਂ ਦੀ ਬਾਣੀ। ਇਹ ਸ਼ਬਦ ਅਸ਼ਟਪਦੀਆਂ, ਛੰਤ ਆਦਿਕ ਭੀ ਖ਼ਾਸ ਕ੍ਰਮ ਅਨੁਸਾਰ ਦਰਜ ਹਨ—ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅਖ਼ੀਰ ਵਿਚ ਗੁਰੂ ਅਰਜਨ ਸਾਹਿਬ ਜੀ ਦੇ। ਗੁਰੂ ਅੰਗਦ ਸਾਹਿਬ ਜੀ ਦੇ 'ਸ਼ਬਦ' ਨਹੀਂ ਹਨ, ਸਿਰਫ਼ 'ਸਲੋਕ' ਹਨ ਜੋ ਕਈ 'ਵਾਰਾਂ' ਦੀਆਂ ਪਉੜੀਆਂ ਨਾਲ ਦਰਜ ਹਨ। ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਬਦ ਜਿਸ ਜਿਸ ਰਾਗ ਵਿਚ ਹਨ ਉਥੇ ਉਹ ਕ੍ਰਮ-ਅਨੁਸਾਰ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਤੋਂ ਪਿਛੋਂ ਦਰਜ ਹਨ। ਸਾਰੇ ਸ਼ਬਦ ਮੁੱਕ ਜਾਣ 'ਤੇ ਇਸੇ ਤਰਤੀਬ ਅਨੁਸਾਰ 'ਅਸ਼ਟਪਦੀਆਂ' ਹਨ। ਗੁਰੂ ਤੇਗ ਬਹਾਦਰ ਸਾਹਿਬ ਦੀ ਕੋਈ ਅਸ਼ਟਪਦੀ ਨਹੀਂ। ਇਸੇ ਤਰ੍ਹਾਂ ਫਿਰ ਛੰਤ ਦਰਜ ਕੀਤੇ ਗਏ ਹਨ।

## ੩੧ ਰਾਗਾਂ ਵਿਚ ਬਾਣੀ ਦਾ ਵੇਰਵਾ

| | *ਸ਼ਬਦ* | *ਅਸ਼ਟਪਦੀਆਂ* | *ਛੰਤ* | *ਜੋੜ* |
|---|---|---|---|---|
| ਮਹਲਾ ੧ | ੨੦੯ | ੧੨੩ | ੨੫ | ੩੫੭ |
| ਮਹਲਾ ੩ | ੧੭੨ | ੭੯ | ੧੯ | ੨੭੦ |
| ਮਹਲਾ ੪ | ੨੬੪ | ੫੮ | ੩੮ | ੩੬੦ |
| ਮਹਲਾ ੫ | ੧੩੨੨ | ੪੫ | ੬੩ | ੧੪੩੦ |
| ਮਹਲਾ ੯ | ੫੯ | — | — | ੫੯ |
| | ੨੦੨੬ | ੩੦੫ | ੧੪੫ | ੨੪੭੬ |

## ਵਾਰਾਂ

ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੨੨ 'ਵਾਰਾਂ' ਹਨ। ਇਹਨਾਂ ਵਿਚੋਂ ੨੧ 'ਵਾਰਾਂ' ਗੁਰੂ ਸਾਹਿਬਾਨ ਦੀਆਂ ਹਨ, ਤੇ, ੧ 'ਵਾਰ' ਸੱਤੇ ਬਲਵੰਡ ਦੀ ਹੈ। ਇਹਨਾਂ ਦਾ ਵੇਰਵਾ ਇਉਂ ਹੈ:

੧. ਗੁਰੂ ਨਾਨਕ ਦੇਵ ਜੀ—ਰਾਗ ਮਾਝ, ਆਸਾ ਤੇ ਮਲਾਰ ਵਿਚ —੩ ਵਾਰਾਂ
੨. ਗੁਰੂ ਅਮਰਦਾਸ ਜੀ—ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਿਚ —੪ ਵਾਰਾਂ
੩. ਗੁਰੂ ਰਾਮਦਾਸ ਜੀ—ਸਿਰੀ ਰਾਗ, ਗਉੜੀ, ਬਿਹਾਗੜਾ,
ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ ਵਿਚ —੮ ਵਾਰਾਂ
੪. ਗੁਰੂ ਅਰਜਨ ਦੇਵ ਜੀ—ਗਉੜੀ, ਗੂਜਰੀ, ਜੈਤਸਰੀ,
ਰਾਮਕਲੀ, ਮਾਰੂ ਅਤੇ ਬਸੰਤ ਵਿਚ —੬ ਵਾਰਾਂ
੫. ਸਤਾ ਬਲਵੰਡ—ਰਾਮਕਲੀ ਵਿਚ —੧ ਵਾਰ

ਕੁੱਲ ਜੋੜ ੨੨ ਵਾਰਾਂ

ਰਾਗਾਂ ਅਨੁਸਾਰ ਇਹਨਾਂ ੨੨ 'ਵਾਰਾਂ' ਦਾ ਵੇਰਵਾ ਇਉਂ ਹੈ:

ਗਉੜੀ ੨, ਗੂਜਰੀ ੨, ਰਾਮਕਲੀ ੩, ਮਾਰੂ ੨, ਜੋੜ ੯।

ਬਾਕੀ ਹੇਠ-ਲਿਖੇ ੧੩ ਰਾਗਾਂ ਵਿਚ ਇਕ ਇਕ 'ਵਾਰ' ਹੈ:

ਸਿਰੀ ਰਾਗ, ਮਾਝ, ਆਸਾ, ਬਿਹਾਗੜਾ, ਵਡਹੰਸ, ਸੋਰਠਿ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲਾਰ ਅਤੇ ਕਾਨੜਾ।

ਸੱਤੇ ਬਲਵੰਡ ਦੀ 'ਵਾਰ' ਅਤੇ ਰਾਗ ਬਸੰਤ ਦੀ 'ਵਾਰ' ਤੋਂ ਛੁਟ ਬਾਕੀ ਹਰੇਕ ਵਾਰ ਦੀਆਂ ਪਉੜੀਆਂ ਦੇ ਨਾਲ ਪਹਿਲੇ ਪੰਜ ਗੁਰ-ਵਿਅਕਤੀਆਂ ਦੇ ਸਲੋਕ ਭੀ ਦਰਜ ਹਨ। ਇਹਨਾਂ ਸਲੋਕਾਂ ਅਤੇ ਪਉੜੀਆਂ ਦੀ ਗਿਣਤੀ ਇਉਂ ਹੈ:

ਵੇਰਵਾ:

| | |
|---|---|
| ਮਹਲਾ ੧ | ੭੮ ਪਉੜੀਆਂ |
| ਮਹਲਾ ੩ | ੮੫ ਪਉੜੀਆਂ |
| ਮਹਲਾ ੪ | ੧੮੩ ਪਉੜੀਆਂ |
| ਮਹਲਾ ੫ | ੧੧੭ ਪਉੜੀਆਂ |
| ੨੧ ਵਾਰਾਂ ਦੀਆਂ ਪਉੜੀਆਂ ਜੋੜ | ੪੬੩ ਪਉੜੀਆਂ |
| ਸੱਤੇ ਬਲਵੰਡ ਦੀ ਵਾਰ | ੮ ਪਉੜੀਆਂ |
| ਕੁੱਲ ਜੋੜ | ੪੭੧ ਪਉੜੀਆਂ |

੨੧ ਵਾਰਾਂ ਦੇ ਸਲੋਕਾਂ ਦਾ ਵੇਰਵਾ :

| | | |
|---|---|---|
| ਮਹਲਾ ੧ | | ੨੨੭ ਸਲੋਕ |
| ਮਹਲਾ ੨ | | ੬੩ ਸਲੋਕ |
| ਮਹਲਾ ੩ | | ੩੪੩ ਸਲੋਕ |
| ਮਹਲਾ ੪ | | ੧੦੫ ਸਲੋਕ |
| ਮਹਲਾ ੫ | | ੨੫੨ ਸਲੋਕ |
| ਕਬੀਰ ਜੀ | | ੪ ਸਲੋਕ |
| | ਜੋੜ | ੯੯੪ ਸਲੋਕ |

## ਭਗਤਾਂ ਦੀ ਬਾਣੀ

ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਵਿਚੋਂ ੨੨ ਰਾਗਾਂ ਵਿਚ ਭਗਤਾਂ ਦੀ ਬਾਣੀ ਹੈ। ਭਗਤਾਂ ਦੇ ਸਾਰੇ ਸ਼ਬਦ ੩੪੯ ਹਨ ਅਤੇ ਭਗਤ-ਬਾਣੀ ਵਿਚ ੩ ਸ਼ਬਦ ਗੁਰੂ ਅਰਜਨ ਦੇਵ ਜੀ ਦੇ ਹਨ। ਕੁੱਲ ਜੋੜ ੩੫੨ ਹੈ।

ਵੇਰਵਾ :

| | | | |
|---|---|---|---|
| ਕਬੀਰ ਜੀ | ੨੨੪ | ਭੀਖਨ ਜੀ | ੨ |
| ਨਾਮਦੇਵ ਜੀ | ੬੧ | ਪਰਮਾਨੰਦ ਜੀ | ੧ |
| ਰਵਿਦਾਸ ਜੀ | ੪੦ | ਸੈਣ ਜੀ | ੧ |
| ਤ੍ਰਿਲੋਚਨ ਜੀ | ੪ | ਪੀਪਾ ਜੀ | ੧ |
| ਫਰੀਦ ਜੀ | ੪ | ਸਧਨਾ ਜੀ | ੧ |
| ਬੇਣੀ ਜੀ | ੩ | ਰਾਮਾਨੰਦ ਜੀ | ੧ |
| ਧੰਨਾ ਜੀ | ੩ | ਸੂਰਦਾਸ ਜੀ | ੧ (ਤੁਕ) |
| ਜੈਦੇਵ ਜੀ | ੨ | ਗੁਰੂ ਅਰਜਨ ਦੇਵ ਜੀ | ੩ |
| | | ਜੋੜ | ੩੫੨ |

ਸ਼ਬਦਾਂ ਤੋਂ ਇਲਾਵਾ ਗਉੜੀ ਰਾਗ ਵਿਚ ਕਬੀਰ ਜੀ ਦੀਆਂ ੩ ਹੋਰ ਹੇਠ-ਲਿਖੀਆਂ ਬਾਣੀਆਂ ਹਨ—ਬਾਵਨ ਅੱਖਰੀ, ਪੰਦ੍ਰਹ ਥਿਤੀ ਅਤੇ ਸਤ ਵਾਰ।

○

## ੧੧

# 'ਆਦਿ ਬੀੜ' ਤੇ ਭਾਈ ਬੰਨੋ ਵਾਲੀ ਬੀੜ ਵਿਚ ਫ਼ਰਕ

ਕਵੀ ਸੰਤੋਖ ਸਿੰਘ ਜੀ ਨੇ *ਸੂਰਜ ਪ੍ਰਕਾਸ਼* ਵਿਚ ਲਿਖਿਆ ਹੈ ਕਿ ਮਾਂਗਟ ਤਕ ਜਾਣ-ਆਉਣ ਵਿਚ ਰੋਜ਼ ਇਕ ਕੋਹ ਦੀ ਮੰਜ਼ਲ ਕਰ ਕੇ ਭਾਈ ਬੰਨੋ ਨੇ ਲਿਖਾਰੀਆਂ ਪਾਸੋਂ ਸਾਰੀ 'ਆਦਿ ਬੀੜ' ਦਾ ਉਤਾਰਾ ਕਰਾ ਲਿਆ, ਪਰ ਉਸ ਉਤਾਰੇ ਵਿਚ ਕੁਝ ਵਾਧੂ ਸ਼ਬਦ ਭੀ ਲਿਖਾ ਲਏ। ਜਦੋਂ ਅੰਮ੍ਰਿਤਸਰ ਵਾਪਸ ਆਏ, ਤਾਂ ਦੋਵੇਂ ਬੀੜਾਂ ਭਾਈ ਬੰਨੋ ਨੇ ਗੁਰੂ ਅਰਜਨ ਸਾਹਿਬ ਅਗੇ ਪੇਸ਼ ਕੀਤੀਆਂ ਤੇ ਆਪਣੀ ਬੀੜ ਵਿਚ ਵਾਧੂ ਲਿਖੀਆਂ ਬਾਣੀਆਂ ਸੁਣਾ ਦਿੱਤੀਆਂ। ਸਤਿਗੁਰੂ ਜੀ ਨੇ ਵਾਧੂ ਲਿਖਤਾਂ ਵੇਖ ਕੇ ਬਚਨ ਕੀਤਾ ਕਿ ਇਹ ਵਾਧੇ ਆਪਣੀ ਬੀੜ ਵਿਚ ਹੀ ਰੱਖਣੇ, ਸਾਡੇ ਗ੍ਰੰਥ ਵਿਚ ਨਹੀਂ ਪਾਣੇ। ਕਵੀ ਜੀ ਇਉਂ ਲਿਖਦੇ ਹਨ :

**ਤਬਹਿ ਲਿਖਾਰੀ ਦੀਏ ਲਗਾਇ। ਲਿਖਹੁ ਸ਼ਿਤਾਬੀ ਅਰ ਸਮੁਦਾਇ।**
**ਅਪਨ ਪੁਰੀ ਲਗ ਇਕ ਇਕ ਕੋਸ। ਡੇਰਾ ਕਰਤ ਲਿਖਯੋ ਆਦਿ ਸੁ।੪੯।**
**ਇਕ ਨਿਸ ਬਸ ਕਰਿ ਨਿਜ ਘਰ ਮਾਹੂ। ਹਟੇ ਕੋਸ ਇਕ ਡੇਰਾ ਰਾਹੂ।**
**ਤਿਸੀ ਪ੍ਰਕਾਰ ਸੁਧਾਸਰ ਆਏ। ਆਵਤ ਜਾਤੇ ਸਰਬ ਲਿਖਾਏ।੫੦।**
**ਕੇਤਕ ਸਬਦ ਲਿਖੇ ਅਧਿਕਾਈ। ਆਏ ਪੁਨ ਸ੍ਰੀ ਗੁਰ ਅਗਵਾਈ।**
**ਜੁਗਲ ਗ੍ਰੰਥ ਸਾਹਿਬ ਧਰਿ ਦੀਨੇ। ਅਧਿਕ ਜੁ ਹੁਤੇ ਸੁਨਾਵਨ ਕੀਨੇ।੫੧।**
**ਪਿਖਿ ਅਰੁ ਸੁਨਿ ਸ੍ਰੀ ਮੁਖਿ ਫੁਰਮਾਯੋ। ਲਿਖ ਕਰਿ ਅਧਿਕ ਜਿਤੋਂ ਤੁਮ ਪਾਯੋ।**
**ਤਿਸੀ ਬੀੜ ਮਹਿ ਰਖੋ ਲਿਖਾਵਹੁ। ਨਹਿ ਇਸ ਗ੍ਰੰਥ ਬਿਖੈ ਸੋ ਪਾਵਹੁ।੫੨।**

ਕਰਤਾ *ਗੁਰਬਿਲਾਸ* ਨੇ ਉਹਨਾਂ ਵਾਧੂ ਬਾਣੀਆਂ ਦੇ ਨਾਮ ਭੀ ਲਿਖ ਦਿੱਤੇ ਹਨ। ਕਵੀ ਦੱਸਦਾ ਹੈ ਕਿ ਭਗਤ-ਬਾਣੀ ਵਿਚ ਦੋ ਤਬਦੀਲੀਆਂ ਕੀਤੀਆਂ ਗਈਆਂ--ਇਕ ਤਾਂ, ਰਾਗ ਸਾਰੰਗ ਵਿਚ ਭਗਤ ਸੂਰਦਾਸ ਦੀ ਇਕ ਤੁਕ ਦੇ ਥਾਂ ਸਾਰਾ ਹੀ ਪਦਾ ਲਿਖਿਆ ਗਿਆ; ਤੇ, ਦੂਜੇ, ਮਾਰੂ ਰਾਗ ਵਿਚ ਮੀਰਾਂ ਬਾਈ

ਦਾ ਇਕ ਪਦਾ ਲਿਖ ਲਿਆ, ਜਿਸਦੀ ਪਹਿਲੀ ਤੁਕ ਦੇ ਕੁਝ ਲਫ਼ਜ਼ ਇਉਂ ਹਨ, 'ਮਨੁ ਹਮਾਰੋ ਬਾਂਧਿਓ-ਗੁਨ'। ਭਗਤ-ਬਾਣੀ ਦੀ ਇਸ ਅਦਲਾ-ਬਦਲੀ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ 'ਤੇ ਹੇਠ-ਲਿਖੀਆਂ ਰਚਨਾਵਾਂ ਵਾਧੂ ਪਾ ਲਈਆਂ, ਜੋ ਸਭ ਗੁਰੂ ਨਾਨਕ ਸਾਹਿਬ ਦੀਆਂ ਰਚੀਆਂ ਦੱਸੀਆਂ ਗਈਆਂ :

੧. ਜਿਤ ਦਰ ਲਖ ਮੁਹੰਮਦਾ

੨. ਬਾਇ ਆਤਸ਼—ਸੋਲਾਂ ਸਲੋਕ

੩. ਰਤਨ ਮਾਲ

੪. ਰਾਹ ਮੁਕਾਮ ਕੀ ਸਾਖ

ਕਵੀ ਦੇ ਆਪਣੇ ਸ਼ਬਦਾਂ ਅਨੁਸਾਰ ਭਾਈ ਬੰਨੋ ਨੇ :

**ਬਾਨੀ ਕਛੁਕ ਵਧੀਕ ਲਿਖਾਈ। ਸਿੱਖਨ ਤੇ ਸੋ ਪੋਥੀ ਪਾਈ।**
**ਸਾਰੰਗ ਸ਼ਬਦ ਸੂਰ ਕਾ ਗਾਯੋ। ਤਹਿ ਤੁਕ ਏਕ, ਸਾਰਾ ਇਹਾਂ ਪਾਯੋ।੪੦੨।**
**ਦੋਹਰਾ : ਛਾਡ ਮਨ ਹਰਿ ਬਿਮੁਖਨ ਕੋ ਸੰਗ, ਸ਼ਬਦ ਲਿਖ ਲੀਨ।**
**ਮੀਰਾਂਬਾਈ ਸ਼ਬਦ ਪੁਨ, ਔਰ ਲਿਖੇ ਚਿਤ ਚੀਨ।੪੦੩।**
**ਮਨੁ ਹਮਾਰੋ ਬਾਂਧਿਓ ਗੁਨ, ਮਾਰੂ ਸ਼ਬਦ ਲਿਖਾਇ।**
**ਜਿਤ ਦਰ ਲਖ ਮੁਹੰਮਦਾ, ਸਲੋਕ ਤੀਨ ਲਿਖ ਪਾਇ।੪੦੪।**
**ਚੌਪਈ : ਬਾਇ ਆਤਸ਼ ਸੋਲਾ ਸ਼ਲੋਕ। ਰਤਨਮਾਲ ਲਿਖ ਲਈ ਅਲੋਕ।**
**ਰਾਹ ਮੁਕਾਮ ਕੀ ਸਾਖ ਲਿਖਾਈ। ਰਾਗ ਮਾਲ ਪਾਛੇ ਲਿਖ ਪਾਈ।**
**ਦੁਹੂੰ ਗ੍ਰੰਥ ਕੀ ਜਿਲਤ ਬਨ੍ਹਾਈ। ਚਲੇ ਗੁਰੂ ਪਹਿ ਦੇਰ ਨ ਲਾਈ।**
**ਜਿਲਤ ਬਨਾਇ ਸੁ ਆਵਤ ਭਏ। ਸ੍ਰੀ ਗੁਰ ਚਰਨ ਕਮਲ ਮਨ ਦਏ।੪੦੫।**

ਗਿਆਨੀ ਗਿਆਨ ਸਿੰਘ ਨੇ ਵਾਧੂ ਪਾਈਆਂ ਲਿਖਤਾਂ ਦਾ ਕੋਈ ਵੇਰਵਾ ਨਹੀਂ ਦਿੱਤਾ, ਸਿਰਫ਼ ਇਹੀ ਲਿਖਿਆ ਹੈ :

**ਉਸ ਨੇ ਰਸਤੇ ਵਿਚ ਇਕ ਉਤਾਰਾ ਹੋਰ ਕਰ ਲਿਆ, ਜਿਸ ਵਿਚ ਕੁਛ ਕੁ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕੁਛ ਕੁ ਹੋਰ ਭਗਤਾਂ ਦੇ ਵਧੀਕ ਲਿਖ ਲਏ।**

'ਆਦਿ ਬੀੜ' ਦਾ ਤਾਂ ਭਾਦਰੋਂ ਸੁਦੀ ਏਕਮ ਤੋਂ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਸ਼ੁਰੂ ਹੋ ਗਿਆ ਸੀ, ਇਸ ਵਾਸਤੇ ਉਸ ਉਤੋਂ ਹੋਰ ਉਤਾਰੇ ਹੋ ਨਹੀਂ ਸਕਦੇ ਸਨ। ਸਿਰਫ਼ ਭਾਈ ਬੰਨੋ ਵਾਲੀ ਬੀੜ ਹੀ ਸੀ, ਜਿਸ ਤੋਂ ਉਤਾਰਾ ਕੀਤਾ ਜਾ ਸਕਦਾ ਸੀ। ਆਮ ਸਿਖ-ਸੰਗਤਾਂ ਨੂੰ ਹਰ ਥਾਂ ਇਹ ਪਤਾ ਭੀ ਨਹੀਂ ਸੀ ਕਿ

ਭਾਈ ਬੰਨੋ ਨੇ ਕੋਈ ਅਦਲਾ-ਬਦਲੀ ਕੀਤੀ ਹੋਈ ਹੈ। ਜਿਹੜਾ ਭੀ ਉਤਾਰਾ ਮਾਂਗਟ ਵਾਲੀ ਬੀੜ ਤੋਂ ਹੋਇਆ, ਉਸੇ ਵਿਚ ਅਦਲਾ-ਬਦਲੀ ਦਰਜ ਹੋ ਗਈ, ਤੇ ਇਹ ਸਿਲਸਿਲਾ ਅਗਾਂਹ ਚੱਲ ਪਿਆ। ਲਿਖਤੀ-ਬੀੜਾਂ ਵਿਚ ਭਾਈ ਬੰਨੋ ਵਾਲੀਆਂ ਵਾਧੂ ਚੀਜ਼ਾਂ ਦਰਜ ਹੁੰਦੀਆਂ ਗਈਆਂ।

## ਭਾਈ ਬੰਨੋ ਵਾਲੀ ਬੀੜ ਵਿਚ 'ਆਦਿ ਬੀੜ' ਨਾਲੋਂ ਇਹ ਫ਼ਰਕ ਕਦੋਂ ਤੇ ਕਿਵੇਂ ਪਿਆ ?

ਅਸੀ ਆਪਣੇ ਪਿਛਲੇਰੇ ਲੇਖ ਵਿਚ ਸਾਬਤ ਕਰ ਚੁਕੇ ਹਾਂ ਕਿ ਭਾਈ ਬੰਨੋ ਵਾਲੀ ਬੀੜ ਮਾਂਗਟ ਦੇ ਰਾਹਾਂ ਵਿਚ ਨਹੀਂ ਲਿਖੀ ਗਈ ਸੀ। ਇਹ ਉਤਾਰਾ ਸ੍ਰੀ ਅੰਮ੍ਰਿਤਸਰ ਵਿਚ ਹੀ ਕੀਤਾ ਗਿਆ ਸੀ। ਅੰਮ੍ਰਿਤਸਰ ਵਿਚ 'ਆਦਿ ਬੀੜ' ਤੋਂ ਕੀਤਾ ਉਤਾਰਾ ਗੁਰੂ ਅਰਜਨ ਸਾਹਿਬ ਦੀ ਇਜਾਜ਼ਤ ਤੋਂ ਬਿਨਾ ਨਹੀਂ ਹੋ ਸਕਦਾ ਸੀ। ਅਸੀ ਪਿਛੇ ਵੇਖ ਆਏ ਹਾਂ ਕਿ 'ਆਦਿ ਬੀੜ' ਤੋਂ ਪਹਿਲਾ ਉਤਾਰਾ ਭਾਈ ਗੁਰਦਾਸ ਜੀ ਦੇ ਸਾਹਮਣੇ ਹੀ ਹੋ ਸਕਦਾ ਸੀ ਤੇ ਹੋਇਆ ਸੀ।

ਇਥੇ ਇਹ ਹੈਰਾਨੀ ਪੈਦਾ ਹੁੰਦੀ ਹੈ ਕਿ ਭਾਈ ਗੁਰਦਾਸ ਜੀ ਦੇ ਸਾਹਮਣੇ ਹੋਏ ਉਤਾਰੇ ਵਿਚ ਭਾਈ ਬੰਨੋ ਦੇ ਲਿਖਾਰੀ ਵਾਧੂ ਬਾਣੀਆਂ ਕਿਵੇਂ ਰਲਾ ਸਕੇ। ਕੀ ਭਾਈ ਗੁਰਦਾਸ ਜੀ ਇਸ ਉਤਾਰੇ ਦੀ ਨਾਲੋ-ਨਾਲ ਪੜਤਾਲ ਨਹੀਂ ਕਰੀ ਜਾਂਦੇ ਸਨ ? *ਪੁਰਾਤਨ ਜਨਮਸਾਖੀ* ਪੁਸਤਕ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਲਿਖੀ ਗਈ ਸੀ, ਉਸ ਵਿਚ ਕਈ ਨਕਲੀ ਸਲੋਕ ਗੁਰੂ ਨਾਨਕ ਦੇਵ ਜੀ ਦੇ ਨਾਮ ਹੇਠ ਦਰਜ ਹਨ, ਜਿਸ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਘਾੜਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਸ਼ੁਰੂ ਹੋ ਚੁਕੀਆਂ ਹੋਈਆਂ ਸਨ। ਇਸ ਹਾਲਤ ਵਿਚ ਇਹ ਨਹੀਂ ਹੋ ਸਕਦਾ ਸੀ ਕਿ ਭਾਈ ਗੁਰਦਾਸ ਜੀ ਇਸ ਹੋ ਰਹੇ ਉਤਾਰੇ ਦੀ ਪੂਰੀ ਨਿਗਰਾਨੀ ਨਾ ਕਰਦੇ। ਫਿਰ, ਭਾਈ ਬੰਨੋ ਜਾਂ ਉਹਨਾਂ ਦੇ ਲਿਖਾਰੀ ਇਹ ਮਿਲਾਵਟ ਕਿਵੇਂ ਕਰ ਸਕੇ ?

## 'ਪ੍ਰਾਚੀਨ ਬੀੜਾਂ' ਦਾ ਲਿਖਾਰੀ

ਪੁਸਤਕ *ਪ੍ਰਾਚੀਨ ਬੀੜਾਂ* ਦੇ ਕਰਤਾ ਸਰਦਾਰ ਜੀ.ਬੀ. ਸਿੰਘ (ਗੁਰਬਖ਼ਸ਼ ਸਿੰਘ) ਜੀ ਭਾਈ ਬੰਨੋ ਵਾਲੀ ਬੀੜ ਬਾਰੇ ਸਫ਼ਾ ੧੨੪ ਉਤੇ ਕਹਿੰਦੇ ਹਨ ਕਿ :

> **ਮਾਂਗਟ ਵਾਲੀ ਗ੍ਰੰਥ ਸਾਹਿਬ ਦੀ ਬੀੜ ਬਾਰ੍ਹਾਂ ਲਿਖਾਰੀਆਂ ਦੇ ਹੱਥ ਦੀ ਲਿਖੀ ਹੈ ਅਤੇ ਛੇਕੜ ਦੇ ਕੁਝ ਵਰਕੇ ਇਕ ਦੋ ਹੋਰ ਹੱਥਾਂ ਦੇ।**

ਵਾਧੂ ਲਿਖੀਆਂ ਬਾਣੀਆਂ ਬਾਰੇ ਸਫ਼ਾ ੧੨੭ ਉਤੇ ਇਉਂ ਲਿਖਦੇ ਹਨ:

**ਮੈਂ ਭਾਈ ਸਾਹਿਬ ਅਤੇ ਉਹਨਾਂ ਦੇ ਲਿਖਾਰੀਆਂ ਨੂੰ ਇਹ ਵਾਧਾ ਕਰਨ ਦਾ ਜ਼ਿੰਮੇਵਾਰ ਨਹੀਂ ਠਹਿਰਾ ਸਕਦਾ। ਉਸ ਬੀੜ ਵਿਚ ਕਈ ਵਾਧੇ ਤੇ ਅਦਲ-ਬਦਲ ਪਿਛੋਂ ਹੋਏ ਹਨ। 'ਗੁਰਬਿਲਾਸ' ਦੇ ਬਿਆਨ ਤੋਂ ਇਹ ਤਾਂ ਸਿੱਧ ਹੁੰਦਾ ਹੈ ਕਿ ਉਸ ਵੇਲੇ (ਭਾਵ ਸੰਮਤ ੧੭੭੫) ਤਕ ਇਹ ਬਾਣੀਆਂ ਮਾਂਗਟ ਵਾਲੀ ਬੀੜ ਵਿਚ ਲਿਖੀਆਂ ਜਾ ਚੁਕੀਆਂ ਸਨ। ਪਰ ਉਸ ਵੇਲੇ ਇਹਨਾਂ ਦੇ ਬੀੜ ਵਿਚ ਹੋਣ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਇਹ ਉਤਾਰਾ ਕਰਦੇ ਸਮੇਂ ਹੀ ਪੈ ਗਈਆਂ ਸਨ।**

ਸੂਰਦਾਸ ਅਤੇ ਮੀਰਾਂ ਬਾਈ ਦਾ ਵਾਧੂ ਸ਼ਬਦ ਦੇਣ ਤੋਂ ਪਹਿਲਾਂ ਉਹ ਸਫ਼ਾ ੧੨੫ ਉਤੇ ਲਿਖਦੇ ਹਨ:

**ਇਹ ਗੱਲ ਆਮ ਪ੍ਰਸਿੱਧ ਤੇ ਸਾਰੇ ਸਿੱਖਾਂ ਦੀ ਮੰਨੀ ਹੋਈ ਹੈ ਕਿ ਏਸ ਬੀੜ ਵਿਚ ਇਕ ਵਾਧੂ ਸ਼ਬਦ ਸੂਰਦਾਸ ਦਾ ਅਤੇ ਇਕ ਸ਼ਬਦ ਮੀਰਾਂ ਬਾਈ ਦਾ ਪਾਏ ਗਏ ਹਨ ਜੋ 'ਆਦਿ ਬੀੜ' ਵਿਚ ਨਹੀਂ ਸਨ। ਭਾਈ ਬੰਨੋ ਜੀ ਦੀ ਆਗਿਆ ਨਾਲ ਲਿਖਾਰੀ ਨੇ ਪਾਏ ਜਾਂ ਆਪਣੀ ਮਨ-ਮਰਜ਼ੀ ਕੀਤੀ, ਨਹੀਂ ਕਿਹਾ ਜਾ ਸਕਦਾ। ਸੂਰਦਾਸ ਦਾ ਜੋ ਸ਼ਬਦ ਵਧਾਇਆ ਗਿਆ ਹੈ, ਉਹ ਇਹ ਹੈ:**

**ਛਾਡ ਮਨ ਹਰਿ ਬਿਮੁਖਨ ਕੋ ਸੰਗੁ।**
**ਕਹਾ ਭਯੋ ਪੈ ਪਾਨ ਧਿਆਇ, ਬਿਖੁ ਨਹੀ ਤਜਤ ਭੁਅੰਗ।ਰਹਾਉ।**
**ਕਾਗਾਂ ਕਾਪੂਰ ਚੁਗਾਏ, ਸ੍ਵਾਨ ਨ੍ਹਾਇ ਗੰਗ।**
**ਖਰ ਕੋ ਕਹਾ ਅਗਰ ਕੋ ਲੇਪਨੁ, ਮਰਕਟ ਭੂਖਨ ਅੰਗ।੧।**
**ਪਾਹਨ ਪਤਿਤ ਬਾਨ ਬੇਧੇ, ਰੀਤੇ ਹੋਇ ਨਿਖੰਗੁ।**
**ਸੂਰਦਾਸ ਕੀ ਕਾਲੀ ਕਮਰੀ, ਚੜ੍ਹਤ ਨ ਦੂਜਾ ਰੰਗੁ।੨।**

ਸੂਰਦਾਸ ਤੇ ਕਈ ਹੋਰ ਭਗਤਾਂ ਵਾਂਗ ਮੀਰਾਂ ਭੀ ਕ੍ਰਿਸ਼ਨ ਜੀ ਦੀ ਉਪਾਸ਼ਕ ਸੀ, ਅਤੇ ਏਸ ਦਾ ਸ਼ਬਦ ਭੀ ਕ੍ਰਿਸ਼ਨ ਵਲ ਹੀ ਸੰਬੋਧਨ ਹੋ ਕੇ ਕਿਹਾ ਹੋਇਆ ਹੈ:

**ਮਨ ਹਮਾਰੋ ਬਾਧਿਓ ਮਾਈ।**
**ਕਵਲ-ਨੈਨ ਅਪਨੇ ਗੁਨ।ਰਹਾਉ।**
**ਤੀਖਨ ਤੀਰ ਬੇਧ ਸਰੀਰ, ਦੂਰਿ ਗਇਓ ਮਾਈ।**
**ਲਾਹਿਓ ਤਬ ਜਾਨਿਓ ਨਾਹੀ, ਅਬ ਨ ਸਹਿਓ ਜਾਈ ਰੀ ਮਾਈ।੧।**
**ਤੰਤ ਮੰਤ ਅਉਖਧ ਕਰੋ, ਤਉ ਪੀਰ ਨ ਜਾਈ।**
**ਹੈ ਕੋਊ ਉਪਕਾਰੁ ਕਰੈ, ਕਠਿਨ ਦਰਦ ਮਾਈ ਰੀ।੨।**

**ਨਿਕਟਿ ਹਉ ਤੁਮ ਦੂਰਿ ਨਹੀ, ਬੇਗਿ ਮਿਲਹੁ ਆਈ।**
**ਮੀਰਾਂ ਗਿਰਧਰ ਸੁਆਮੀ ਦਇਆਲਾ, ਤਨ ਕੀ ਤਪਤ ਬੁਝਾਈ ਰੀ ਮਾਈ।**
**ਕਵਲਨੈਨ ਆਪਨੇ ਗੁਣ, ਆਪਨੇ ਗੁਣ ਬਾਂਧਿਓ ਮਾਈ।੩।੧।੧੫।**

ਸੂਰਦਾਸ ਅਤੇ ਮੀਰਾਂ ਦੇ ਸ਼ਬਦਾਂ ਵਿਚਾਲੇ ੧੭੦ ਸਫ਼ੇ ਦੀ ਵਿੱਥ ਹੈ। ਸੋ ਮਲੂਮ ਹੁੰਦਾ ਹੈ ਕਿ ਦੋ ਲਿਖਾਰੀ ਇਹਨਾਂ ਸ਼ਬਦਾਂ ਦੇ ਵਧਾਣ ਲਈ ਜ਼ਿੰਮੇਵਾਰ ਸਨ, ਪਰ ਹੋ ਸਕਦਾ ਹੈ ਕਿ ਇਕੋ ਨੇ ਹੀ ਦੋਵੇਂ ਵਧਾਏ ਹੋਣ। ਮੈਨੂੰ ਏਸ ਗੱਲ ਦੀ ਪੜਤਾਲ ਕਰਨ ਦਾ ਮੌਕਾ ਨਹੀਂ ਮਿਲਿਆ।

ਇਹ ਦੋ ਸ਼ਬਦ ਤਾਂ ਰਾਗ ਸਾਰੰਗ ਤੇ ਰਾਗ ਮਾਰੂ ਦੇ ਛੇਕੜ ਗ੍ਰੰਥ ਸਾਹਿਬ ਦੇ ਅੰਦਰ ਵਧਾਏ ਗਏ ਸਨ, ਪਰ ਗ੍ਰੰਥ ਸਾਹਿਬ ਦੇ ਪਿੱਛੇ ਵਾਧੂ ਪਤ੍ਰਿਆਂ ਪੁਰ ਹੋਰ ਕਈ ਬਾਣੀਆਂ ਵੀ ਏਸ ਬੀੜ ਵਿਚ ਦਰਜ ਹੋਈਆਂ। *ਗੁਰਬਿਲਾਸ ਛੇਵੀਂ ਪਾਤਿਸ਼ਾਹੀ* ਦੱਸਦਾ ਹੈ।

(*ਨੋਟ :* ਇਸ ਤੋਂ ਅਗਾਂਹ *ਪ੍ਰਾਚੀਨ ਬੀੜਾਂ* ਵਾਲੇ ਨੇ *ਗੁਰਬਿਲਾਸ* ਵਿਚੋਂ ਉਹੀ ਤੁਕਾਂ ਲਿਖੀਆਂ ਹਨ ਜੋ ਅਸੀ ਪਿਛਲੇ ਅੰਕ ਦੇ ਵਿਚ ਦੇ ਆਏ ਹਾਂ।) ਅਗਾਂਹ ਚੱਲ ਕੇ ਸਫ਼ਾ ੧੨੯ ਉਤੇ ਜੀ.ਬੀ. ਸਿੰਘ ਜੀ ਲਿਖਦੇ ਹਨ :

**ਮੈਨੂੰ ਮੌਕਾ ਨਹੀਂ ਮਿਲਿਆ ਕਿ ਮੈਂ ਆਪਣੀ ਤਸੱਲੀ ਕਰ ਸਕਦਾ, ਇਹ ਦੇਖ ਕੇ ਕਿ ਇਹ ਪੰਜ ਫ਼ਾਲਤੂ ਬਾਣੀਆਂ ਜੋ ਹੁਣ ਬੀੜ ਵਿਚ ਮੌਜੂਦ ਹਨ, ਕਿਸ ਤਰਤੀਬ ਵਿਚ ਦਿੱਤੀਆਂ ਹਨ, ਕਿਹਨਾਂ ਹੱਥਾਂ ਨੇ ਲਿਖੀਆਂ ਹਨ, ਕੀ ਇਹਨਾਂ ਦਾ ਲਿਖਣ ਵਾਲਾ ਉਹੋ ਹੀ ਲਿਖਾਰੀ ਸੀ ਜਿਸ ਨੇ 'ਭੋਗ ਦੀ ਬਾਣੀ' ਲਿਖੀ ਜਾਂ ਕੋਈ ਨਵਾਂ ਹੀ ਲਿਖਾਰੀ ? ਮੈਂ ਕੁਝ ਸਵਾਲ ਇਕ ਸੱਜਣ ਨੂੰ ਲਿਖ ਭੇਜੇ ਹਨ, ਜੇਕਰ ਮੈਨੂੰ ਇਹਨਾਂ ਦਾ ਜਵਾਬ ਮਿਲ ਗਿਆ ਜਾਂ ਮੈਂ ਦੂਜੀ ਵਾਰ ਆਪ ਮਾਂਗਟ ਗਿਆ, ਤਦ ਕੋਈ ਨਿਸਚਿਤ ਗੱਲ ਲਿਖ ਸਕਾਂਗਾ। ਪਰ ਇਸ ਗੱਲ ਦਾ ਮੈਂ ਵੇਰਵਾ ਕੱਢ ਲਿਆ ਸੀ ਕਿ ਛੇਕੜ ਪੁਰ 'ਸਿਆਹੀ ਕੀ ਬਿਧਿ' ਤੇ 'ਰਾਗ ਮਾਲਾ' ਦੇ ਕੇ ਨਾਵੀਂ ਪਾਤਿਸ਼ਾਹੀ ਦੀ ਸਾਰੀ ਬਾਣੀ ਸਲੋਕਾਂ ਸਮੇਤ ਇਕ ਥਾਂ ਦਿਤੀ ਹੈ, ਰਾਗਾਂ ਹੇਠ ਵੰਡ ਕੇ ਹੋਰ ਸ਼ਬਦਾਂ ਦੇ ਵਿਚਕਾਰ ਨਹੀਂ ਦਿੱਤੀ।**

**ਮਾਂਗਟ ਵਾਲੀ ਬੀੜ ਵਿਚ ਨਾਵੇਂ ਮਹਲੇ ਦੀ ਬਾਣੀ ਦੇ ਪਿਛੋਂ 'ਚਲਿਤ੍ਰ ਜੋਤੀ ਜੋਤਿ ਸਮਾਵਨ ਕਾ' ਆਉਂਦਾ ਹੈ। ਨੌ ਗੁਰੂਆਂ ਦੇ ਚਲਾਣੇ ਦੀਆਂ ਥਿੱਤਾਂ ਦਿੱਤੀਆਂ ਹਨ। ਸਾਫ਼ ਸਿੱਧ ਹੈ ਕਿ ਇਹ ਸਭ ਵਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਲਿਖ ਕੇ ਪਾਏ ਗਏ, ਜਾਂ ਉਸ ਤੋਂ ਭੀ ਕੁਝ ਪਿਛੋਂ।**

ਜੀ.ਬੀ. ਸਿੰਘ ਜੀ ਨੂੰ ਉਹਨਾਂ ਦੇ ਸਵਾਲ ਦੇ ਉੱਤਰ ਸਰਦਾਰ ਬਿਸ਼ਨ ਸਿੰਘ ਜੀ ਬੰਨੋਆਣੀਏ ਨੇ ਲਿਖ ਕੇ ਭੇਜੇ, ਜੋ *ਪ੍ਰਾਚੀਨ ਬੀੜਾਂ* ਦੇ ਸਫ਼ੇ ੧੩੭-੪੦ ਉਤੇ ਦਰਜ ਹਨ, ਕਿ :

**ਰਾਗ ਮਾਰੂ ਵਿਚ ਮੀਰਾਂ ਬਾਈ ਦਾ ਸ਼ਬਦ ਰਾਗ ਦੇ ਅੰਤ ਪੁਰ ਹੈ, ਅਤੇ ਉਸ ਦੇ ਪਿਛੇ ਹੋਰ ਕੁਝ ਨਹੀਂ। ਪਰ ਇਹ ਉਸੇ ਹੱਥ ਦਾ ਲਿਖਿਆ ਹੈ ਕਿ ਜਿਸ ਹੱਥ ਦੇ ਉਸ ਤੋਂ ਪਹਿਲੇ ਲਿਖੇ ਜੈਦੇਵ ਅਤੇ ਰਵਿਦਾਸ ਦੇ ਸ਼ਬਦ। ਇਹ ਸ਼ਬਦ ਪਿਛੋਂ ਕਿਸੇ ਦਾ ਲਿਖਿਆ ਨਹੀਂ, ਅਸਲ ਦਾ ਹਿੱਸਾ ਹੈ।**

**'ਛਾਡਿ ਮਨ ਹਰਿ ਬਿਮੁਖਨ ਕੋ ਸੰਗ' ਵਾਲਾ ਸਾਰਾ ਸ਼ਬਦ ਭਾਵੇਂ ਏਥੇ ਲਿਖਿਆ ਹੈ, ਪ੍ਰੰਤੂ ਪਹਿਲੀ ਤੁਕ ਹੀ ਆਪਣੇ ਤੋਂ ਪਹਿਲੀ ਲਿਖਤ ਨਾਲ ਮਿਲਦੀ ਹੈ, ਅਗੇ ਸਾਰਾ ਸ਼ਬਦ ਹੋਰ ਲਿਖਤ ਦਾ ਹੈ।**

**ਗ੍ਰੰਥ ਸਾਹਿਬ ਦੇ ਅੰਤ ਪੁਰ ਇਹ ਵਾਧੂ ਬਾਣੀਆਂ ਹੇਠ-ਦਿਤੀ ਤਰਤੀਬ ਵਿਚ ਮੌਜੂਦ ਹਨ :**

(ੳ) **ਸਲੋਕ 'ਜਿਤ ਦਰ ਲਖ ਮੁਹੰਮਦਾ'।**

(ਅ) **ਸਲੋਕ 'ਬਾਇ ਆਤਸ਼ ਆਬ'।**

(ੲ) **ਰਤਨਮਾਲਾ।**

(ਸ) **ਹਕੀਕਤ ਰਾਹੁ ਮੁਕਾਮ ਰਾਜੇ ਸ਼ਿਵਨਾਭ ਕੀ।**

(ਹ) **ਰਾਗ ਮਾਲਾ।**

**ਰਾਗ ਕਾਨੜਾ ਤੋਂ ਲੈ ਕੇ ਇਸ ਵਾਧੂ ਬਾਣੀ ਸਮੇਤ ਰਾਗ-ਮਾਲਾ ਤੇ ਸਿਆਹੀ ਕੀ ਬਿਧੀ ਇਕ ਹੱਥ ਦੀ ਲਿਖਤ ਹੈ।**

ਇਹ ਹਵਾਲਾ ਦੇ ਕੇ ਜੀ.ਬੀ. ਸਿੰਘ ਜੀ ਆਪਣੇ ਵਲੋਂ ਲਿਖਦੇ ਹਨ :

**ਜੇ ਇਹ ਠੀਕ ਹੈ ਤਦ ਸਾਨੂੰ ਕਹਿਣਾ ਪਵੇਗਾ ਕਿ ਇਹ ਸਾਰੇ ਵਰਕੇ ਭਾਈ ਬੰਨੋ ਜੀ ਦੇ ਲਿਖਾਰੀਆਂ ਵਿਚੋਂ ਕਿਸੇ ਦੀ ਲਿਖਤ ਨਹੀਂ, ਬਹੁਤ ਚਿਰ ਪਿੱਛੋਂ ਕਿਸੇ ਹੋਰ ਨੇ ਲਿਖ ਕੇ ਪਾਏ ਹਨ। ਅਸਲ ਬੀੜ ਦੇ ਛੇਕੜਲੇ ਕੁਝ ਵਰਕੇ ਖ਼ਸਤਾ ਹੋ ਗਏ ਹੋਣਗੇ ਜਾਂ ਪਾਟ ਗਏ ਹੋਣਗੇ।**

## ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਹੋਰ ਬੀੜਾਂ ਦੇ ਹਵਾਲੇ

ਸਰਦਾਰ ਜੀ.ਬੀ. ਸਿੰਘ ਨੂੰ ਆਪਣੀ ਮੁਲਾਜ਼ਮਤ ਦੇ ਸਿਲਸਿਲੇ ਵਿਚ ਭਾਰਤ ਦੇ ਕਈ ਇਲਾਕਿਆਂ ਵਿਚ ਜਾਣ ਦਾ ਮੌਕਾ ਮਿਲਦਾ ਸੀ। ਪੁਰਾਣੀਆਂ ਹੱਥ-ਲਿਖੀਆਂ ਬੀੜਾਂ ਬਾਰੇ ਖੋਜ ਕਰਨ ਦਾ ਉਹਨਾਂ ਨੂੰ ਸ਼ੌਕ ਸੀ। ਜਿਥੇ ਜਿਥੇ ਕਿਸੇ ਪ੍ਰਾਚੀਨ-ਬੀੜ ਦੀ ਉਹਨਾਂ ਨੂੰ ਦੱਸ ਪਈ, ਉਥੇ ਉਹ ਆਪ ਜਾ ਕੇ ਇਸ ਕੰਮ ਵਿਚ ਦਿਲਚਸਪੀ ਲੈਂਦੇ ਸਨ। ਜ਼ਿਲਾ ਗੁਜਰਾਤ ਦੀ ਤਹਿਸੀਲ ਫਾਲੀਆ ਦੇ ਪਿੰਡ ਬੋਹਤ ਵਿਚ ਭੀ ਇਕ ਬੀੜ ਸੀ। ਜੀ. ਬੀ. ਸਿੰਘ ਜੀ ਉਸ ਬੀੜ ਬਾਰੇ ਆਪਣੀ ਪੁਸਤਕ ਦੇ ਸਫ਼ਾ ੧੪੩ ਉਤੇ ਲਿਖਦੇ ਹਨ :

*ਬੋਹਤ (ਤਹਿਸੀਲ ਫਾਲੀਆ) ਵਾਲੀ ਬੀੜ*

**ਭਾਈ ਬੰਨੋ ਵਾਲੀ ਬੀੜ ਤੋਂ ਪਹਿਲਾ ਉਤਾਰਾ ਵਰ੍ਹੇ ਦੇ ਅੰਦਰ ਅੰਦਰ ਹੀ ਹੋ ਗਿਆ ਸੀ, ਤੇ ਉਹ ਮਾਂਗਟ ਤੋਂ ਪੰਜ ਕੁ ਮੀਲ ਤੇ ਇਕ ਪਿੰਡ ਬੋਹਤ ਵਿਚ ਪੰਚਾਇਤੀ ਗੁਰਦੁਆਰੇ ਵਿਚ ਮੌਜੂਦ ਹੈ। ਪਿਛਲੇ ੨੬ ਵਰਕੇ, ਜੋ ਸੌ ਵਰ੍ਹਾ ਪਿਛੋਂ ਪਾਏ ਗਏ ਸਨ, ਛੱਡ ਕੇ ਇਹ ਗ੍ਰੰਥ ਸਾਰੇ ਦਾ ਸਾਰਾ ਪਤ੍ਰੇ ੧ ਤੋਂ ਪਤ੍ਰੇ ੫੬੮ ਤਕ ਇਕ ਹੀ ਲਿਖਾਰੀ ਦੇ ਹੱਥਾਂ ਦਾ ਸਾਫ਼ ਲਿਖਿਆ ਹੈ, ਤਤਕਰਿਆਂ ਸਮੇਤ। ਅਤੇ ਤਤਕਰੇ ਦੇ ਪਿਛੇ ਤਿੰਨ ਉਂਗਲਾਂ ਖ਼ਾਲੀ ਥਾਂ ਛੱਡ ਕੇ ਉਸੇ ਹੱਥ ਦਾ ਲਿਖਿਆ ਸੰਮਤ ਹੈ, ਇਸ ਗ੍ਰੰਥ ਸਾਹਿਬ ਦੇ ਲਿਖੇ ਜਾਣ ਦਾ। ਤਤਕਰੇ ਤੋਂ ਇਹ ਭੀ ਦਿੱਸਦਾ ਹੈ ਕਿ ਇਕ ਪਤ੍ਰਾ ੫੬੯ ਸੀ, ਜਿਸ ਉਤੇ ਪਹਿਲੇ ਲਿਖਾਰੀ ਨੇ ਹੀ 'ਰਾਗਮਾਲਾ' ਤੇ 'ਚਲਿਤ੍ਰ ਜੋਤੀ ਜੋਤਿ ਸਮਾਵਣ ਕਾ' ਲਿਖੇ ਸਨ। ਇਹ ਅਸਲੀ ਉਤਾਰੇ ਵਿਚ ਸਨ। ਏਸ ਪਤ੍ਰੇ ਨੂੰ ਕੱਢ ਕੇ ੨੬ ਪਤ੍ਰੇ ਹੋਰ ਬਨਤ ਦੇ ਕਾਗਜ਼ ਦੇ ਪਾਏ ਗਏ, ਜਿਨ੍ਹਾਂ ਪੁਰ ਕਈ ਤਰ੍ਹਾਂ ਦੀ ਫ਼ਾਲਤੂ ਬਾਣੀ ਆਦਿ ਲਿਖੀ ਹੋਈ ਹੈ।**

**ਸਰਦਾਰ ਬਿਸ਼ਨ ਸਿੰਘ ਜੀ ਬੰਨੋਆਣੀਆਂ ਨੇ ਮੇਰੀ ਬੇਨਤੀ ਪੁਰ ਬੋਹਤ ਵਾਲੀ ਬੀੜ ਨੂੰ ਚੰਗੀ ਤਰ੍ਹਾਂ ਵੇਖ ਕੇ ਇਕ ਤਾਂ ਮੇਰੇ ਕੀਤੇ ਨੋਟਾਂ ਦੀ ਤਾਈਦ ਕੀਤੀ ਹੈ, ਤੇ ਦੂਜੇ ਹੇਠ-ਲਿਖੀਆਂ ਨਵੀਆਂ ਗੱਲਾਂ ਮੈਨੂੰ ਦੱਸੀਆਂ ਹਨ। ਮੈਂ ਕਾਹਲ ਵਿਚ ਥੋੜ੍ਹਾ ਵਕਤ ਹੀ ਦੇ ਸਕਿਆ ਸਾਂ :**

**(੧) ਰਾਗ ਮਾਰੂ ਹੇਠਾਂ ਜੈਦੇਵ ਦਾ ਇਹ ਸ਼ਬਦ 'ਚੰਦ ਸਤ ਭੇਦਿਆ' ਛੇਕੜ ਪੁਰ ਆ ਕੇ ਪਿਛੇ ਥਾਂ ਖ਼ਾਲੀ ਪਈ ਸੀ। ਉਥੇ ਕਿਸੇ ਹੋਰ ਹੱਥ ਦੇ ਲਿਖੇ ਹੋਏ ਇਹ ਦੋ ਸ਼ਬਦ ਹਨ :**

(ੳ) ਰਵਿਦਾਸ ਦਾ ਸ਼ਬਦ 'ਸੁਖ ਸਾਗਰੁ ਚਿੰਤਾਮਨਿ.....'

(ਅ) ਮੀਰਾਂਬਾਈ ਦਾ ਸ਼ਬਦ 'ਮਨੁ ਹਮਾਰੋ ਬੇਧਿਓ'।

ਥਾਂ ਹਾਲੀ ਵੀ ਖ਼ਾਲੀ ਪਈ ਹੈ (ਪੰਨਾ ੩੪੮ ਪੁਰ)।

ਰਾਗ ਸਾਰੰਗ ਹੇਠਾਂ ਸੂਰਦਾਸ ਦਾ ਸ਼ਬਦ 'ਛਾਡ ਮਨ ਹਰਿ ਬਿਮੁਖਨ ਕੋ ਸੰਗੁ' ਅਤੇ ਕਬੀਰ ਜੀ ਦਾ ਸ਼ਬਦ 'ਹਰਿ ਬਿਨੁ ਕਉਨੁ ਸਹਾਈ' ਇਹ ਪਿਛੋਂ ਇਕ ਹੋਰ ਹੱਥ ਦੇ ਲਿਖੇ ਹਨ।

ਜਿਹੜੇ ਨਵੇਂ ਵਰਕੇ ਪਾਏ ਗਏ ਹਨ, ਉਹਨਾਂ ਪੁਰ ਹੇਠਲੀ ਤਰਤੀਬ-ਵਾਰ ਬਾਣੀਆਂ ਲਿਖੀਆਂ ਹਨ :

(ੳ) ਪੰਨੇ ੫੬੯ ਤੋਂ ੫੭੮ ਤਕ ਨਾਵੇਂ ਗੁਰੂ ਦੀ ਬਾਣੀ, ਸ਼ਬਦ ਤੇ ਸਲੋਕ।

(ਅ) ਸਵੈਯੇ ਭੱਟਾਂ ਕੇ ਬਾਬਤ ਮਹਲੇ ੧ ਦੇ, ਮਹਲੇ ੨ ਦੇ ਤੇ ਮਹਲੇ ੩ ਦੇ। ਮਹਲੇ ੪ ਦੇ ਅਤੇ ਮਹਲੇ ੫ ਦੇ।

(ੲ) ਮੁੰਦਾਵਣੀ।

(ਸ) ਸਲੋਕ ਮਹਲਾ ੧—'ਜਿਤੁ ਦਰ ਲਖ ਮੁਹੰਮਦਾ'।

(ਹ) ਸਲੋਕ ਮਹਲਾ ੧—'ਬਾਇ ਆਤਿਸ਼ ਆਬ'।

(ਕ) ਰਾਗ ਰਾਮਕਲੀ ਰਤਨਮਾਲਾ।

(ਖ) ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ।

(ਗ) ਰਾਗਮਾਲਾ

(ਘ) ਸਿਆਹੀ ਕੀ ਬਿਧੀ (ਛੋਟੀ) ਅਤੇ

(ਙ) ਚਲਿਤ੍ਰ ਜੋਤੀ ਜੋਤਿ ਸਮਾਵਨ ਕੇ ਪਹਿਲੇ ਨੌਂ ਗੁਰੂ ਸਾਹਿਬਾਨ ਦੇ।

ਇਸ ਤੋਂ ਅਗਾਂਹ ਜੀ.ਬੀ. ਸਿੰਘ ਜੀ ਆਪਣੇ ਵਲੋਂ ਨੋਟ ਲਿਖਦੇ ਹਨ :

ਪ੍ਰਤੱਖ ਹੈ ਕਿ ਇਹ ੨੬ ਵਰਕੇ ਗੁਰੂ ਤੇਗ ਬਹਾਦਰ ਦੇ ਚਲਾਣੇ ਦੇ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਪਾਏ ਗਏ। ਬਾਬਾ ਗੁਰਦਿੱਤਾ ਸਾਹਿਬ ਜੀ ਦੇ ਚਲਾਣੇ ਦੀ ਥਿੱਤ-ਸੰਮਤ ਨਹੀਂ ਦਿਤੇ, ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਠੀਕ ਤਾਰੀਖ਼ ਸੰਮਤ ੧੭੦੧ ਚੇਤ ਸੁਦੀ ੫ ਅਤੇ ਗੁਰੂ ਤੇਗ ਬਹਾਦਰ ਜੀ ਦੀ 'ਮਘਰ ਸੁਦੀ ੫ ਸੰਮਤ ੧੭੩੨' ਦਿੱਤੀਆਂ ਹਨ।

ਭਾਵੇਂ ਇਹ ਲੇਖ ਲੰਮਾ ਹੁੰਦਾ ਜਾ ਰਿਹਾ ਹੈ, ਪਰ ਹੈ ਚੂੰਕਿ ਬੜਾ ਗੁੰਝਲ ਭਰਿਆ, ਇਸ ਨੂੰ ਸਾਫ਼ ਕਰਨ ਲਈ ਅਜੇ ਅਸੀ ਸਰਦਾਰ ਜੀ.ਬੀ. ਸਿੰਘ ਜੀ ਦੀ ਪੁਸਤਕ ਵਿਚੋਂ ਕੁਝ ਹੋਰ ਪ੍ਰਾਚੀਨ-ਬੀੜਾਂ ਦੇ ਹਵਾਲੇ ਦੇਣ 'ਤੇ ਮਜਬੂਰ ਹਾਂ।

ਪੁਸਤਕ *ਪ੍ਰਾਚੀਨ ਬੀੜਾਂ* ਦੇ ਸਫ਼ਾ ੧੦੮ ਤੋਂ ੧੨੨ ਤਕ ਜੀ.ਬੀ. ਸਿੰਘ ਜੀ ਬੂੜੇ ਸੰਧੂ ਵਾਲੀ ਬੀੜ ਦਾ ਹਾਲ ਲਿਖਦੇ ਹਨ, ਤੇ ਇਹ ਬੀੜ ਸੰਮਤ ੧੬੬੨ ਵਿਚ ਲਿਖੀ ਗਈ ਮੰਨਦੇ ਹਨ। ਜੀ.ਬੀ. ਸਿੰਘ ਜੀ ਨੇ ਇਹ ਬੀੜ ਇਕ ਡੇਰੇ ਵਿਚ ਜਾ ਕੇ ਵੇਖੀ ਸੀ, ਜੋ ਰਾਵਲਪਿੰਡੀ ਮੁਹੱਲਾ ਸੈਦਪੁਰੀ ਦਰਵਾਜ਼ੇ ਵਿਚ ਹੈ। ਇਸ ਬੀੜ ਬਾਰੇ ਆਪ ਲਿਖਦੇ ਹਨ, ਸਫ਼ਾ ੧੦੯ ਉਤੇ :

> **ਸਾਰੀ ਦੀ ਸਾਰੀ ਇਕ ਹੱਥ ਦੀ ਲਿਖੀ ਹੋਈ ਸੀ। ਤਤਕਰੇ ਪਹਿਲੇ ੨੬ ਪਤ੍ਰਿਆਂ ਪੁਰ ਅਤੇ ਗ੍ਰੰਥ ਸਾਹਿਬ ਦੇ ਸਮੇਤ ਇਕ ਪਤ੍ਰੇ ਦੇ ਜਿਸ ਪੁਰ ਇਕ ਪਾਸੇ ਬਸੰਤ ਕੀ ਵਾਰ ਅਤੇ ਦੂਜੇ ਪਾਸੇ ਚਲਿਤ੍ਰ ਜੋਤੀ ਜੋਤਿ ਸਮਾਵਨ ਕੇ ਦਿਤੇ ਸਨ, ਸਾਰੇ ੫੬੩ ਪੁਰ ਮੁੱਕਾ ਸੀ, ਕੁਲ ੫੮੯ ਪਤ੍ਰੇ ਜਿਨ੍ਹਾਂ ਪੁਰ ਸ਼ੁਰੂ ਤੋਂ ਲੈ ਕੇ ਇਕ ਲਗਾਤਾਰ ਗਿਣਤੀ ਦਿੱਤੀ ਹੋਈ ਸੀ। ਪਰ ਪਿੱਛੋਂ ਕਾਫ਼ੀ ਚਿਰ ਬਾਅਦ ਕਿਸੇ ਨੇ ਛੇਕੜਲੀ ਜੁਜ਼ ਦੇ ਅੰਦਰਲੇ ਦੋ ਵਰਕੇ, ਜਿਨ੍ਹਾਂ ਪੁਰ ਅੰਕ ੫੮੭ ਅਤੇ ੫੮੮ ਦਿਤੇ ਸਨ, ਕੱਢ ਕੇ ਉਨ੍ਹਾਂ ਦੀ ਥਾਂ ਹੋਰ ਕਾਗਜ਼ ਦੇ ਚਾਰ ਵਰਕਿਆਂ ਦੀ ਜੁਜ਼ ਲਗਾ ਕੇ ਕਈ ਇਕ ਫ਼ਾਲਤੂ ਗੱਲਾਂ ਇਹਨਾਂ ਵਰਕਿਆਂ ਪੁਰ ਵਧਾ ਦਿੱਤੀਆਂ ਹਨ।......ਇਹਨਾਂ ਚਾਰ ਵਰਕਿਆਂ ਦਾ ਕਾਗ਼ਜ਼ ਹੋਰ, ਸਿਆਹੀ ਹੋਰ, ਕਲਮ ਹੋਰ ਤੇ ਲਿਖਣ ਵਾਲਾ ਹੋਰ ਸੀ, ਅਸਲ ਗ੍ਰੰਥ ਦਾ ਲਿਖਣ ਵਾਲਾ ਨਹੀਂ ਸੀ। ਚੂੰਕਿ ਵਾਧੂ ਲੇਖ ਜੋ ਵਧਾਏ ਗਏ ਹਨ, ਉਹਨਾਂ ਵਿਚ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਵੀ ਹੈ, ਅਤੇ ਇਹ ਔਰੰਗਜ਼ੇਬ ਦੇ ਜ਼ਮਾਨੇ ਵਿਚ ਲਿਖੀ ਗਈ ਸੀ ਸੰਨ ੧੬੭੩ ਦੇ ਲਾਗੇ, ਸੋ ਇਹ ਦੂਜਾ ਲਿਖਣ ਵਾਲਾ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਮਾਨੇ ਹੋਇਆ ਸਮਝਣਾ ਚਾਹੀਦਾ ਹੈ। ਇਸ ਦੂਜੇ ਲਿਖਾਰੀ ਨੇ ਚਲਿਤ੍ਰ ਜੋਤੀ ਜੋਤਿ ਸਮਾਵਨ ਦੇ ਅਤੇ ਉਸ ਦੇ ਪਿਛੇ ਗ੍ਰੰਥ ਦੇ ਉਤਾਰਾ ਕੀਤੇ ਜਾਣ ਦਾ ਸੰਮਤ ਆਦਿ ਜਿਉਂ ਦੀ ਤਿਉਂ ਅਸਲ ਪਤ੍ਰੇ ੫੮੯ ਤੋਂ ਨਕਲ ਕਰ ਦਿਤੇ।**
>
> **ਬੂੜੇ ਸੰਧੂ ਵਾਲੀ ਦੇ ਪਿਛੇ ਜੋ ਵਾਧੂ ਚਾਰ ਪਤ੍ਰੇ ਲਗਾ ਕੇ, ਅਤੇ ਇਕ ਪਹਿਲੋਂ ਦੇ ਕੋਰੇ ਰਹੇ ਪੰਜਵੇਂ ਵਰਕੇ ਨਾਲ ਰਲਾ ਕੇ ਉਹਨਾਂ ਪੁਰ ਗਿਣਤੀ ਦੇ ਅੰਕ ੫੮੭ ਤੋਂ ੫੯੧ ਤਕ ਦਿਤੇ ਹਨ, ਉਹਨਾਂ ਪੁਰ ਹੇਠ-ਲਿਖੀਆਂ ਬਾਣੀਆਂ ਤਰਤੀਬ-ਵਾਰ ਦਰਜ ਕੀਤੀਆਂ ਹਨ :**

(ੳ) **ਸਲੋਕ ਮਹਲਾ ੧। 'ਜਿਤੁ ਦਰ ਲਖ ਮੁਹੰਮਦਾ.....।੧।**
**ਇਸ ਕਲੀਓ ਪੰਜ ਭੀਤਿਓ....।੨।**
**ਨਾਨਕ ਭਿੰਜ ਪਈ ਦਰਵਜੇ....।੩।**

(ਅ) **ਸਲੋਕ ਮਹਲਾ ੧। ਬਾਇ ਆਤਸ਼ ਆਬ ਖਾਕ.....**
**ਆਪਿਓ ਹੋਇ ਤਾਂ ਝੁਰਿ ਮਰਾਂ ਸਚੁ ਸਦਾ ਬਖਸੰਦ।**

(ੲ) **ਰਾਗ ਰਾਮਕਲੀ ਰਤਨਮਾਲਾ। ਆਸਨ ਸਾਧ ਨਿਰਾਲਮ ਰਹੇ....**
**ਨਾਨਕ ਕਹੇ ਸੋਈ ਬੈਰਾਗੀ।੩੫।**

(ਸ) **ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ**

(ਹ) **ਰਾਗਮਾਲਾ**

(ਕ) **ਸਿਆਹੀ ਕੀ ਬਿਧੀ (ਛੋਟੀ ਚਾਰ ਸਤਰਾਂ ਵਾਲੀ)**

(ਖ) **ਚਲਿਤ੍ਰ ਜੋਤੀ ਜੋਤਿ ਸਮਾਵਨ ਕੇ ਚਾਰ ਗੁਰੂਆਂ ਦੇ।**

## ਬੀੜ ਪਿੰਡੀ ਲਾਲਾ (ਗੁਜਰਾਤ)

*ਪ੍ਰਾਚੀਨ ਬੀੜਾਂ* ਦੇ ਪੰਨਾ ੧੫੦ ਉਤੇ ਇਸ ਬੀੜ ਦਾ ਜ਼ਿਕਰ ਹੈ। ਸੰਮਤ ੧੭੩੨ ਵਿਚ ਲਿਖੀ ਗਈ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਤੋਂ ਕੁੱਲ ਇਕ ਮਹੀਨਾ ਪਿਛੋਂ। ਇਸ ਵਿਚ ਨਾਵੇਂ ਗੁਰੂ ਸਾਹਿਬ ਦੀ ਬਾਣੀ ਦਿੱਤੀ ਹੋਈ ਹੈ, ਇਕੱਠੀ ਇਕ ਥਾਂ ਗ੍ਰੰਥ ਸਾਹਿਬ ਦੇ ਅੰਤ ਪੁਰ, ਜਿਥੇ ਸਾਰੇ ਰਾਗ ਮੁੱਕ ਜਾਂਦੇ ਹਨ। ਇਹ ਪਤ੍ਰੇ ੫੩੯ ਤੋਂ ੫੪੭ ਤਕ, ਜਿਨ੍ਹਾਂ ਉਪਰ ਇਹ ਬਾਣੀ ਲਿਖੀ ਹੈ, ਕਿਸੇ ਹੋਰ ਹੱਥ ਦੇ ਲਿਖੇ ਹਨ। ਬਾਕੀ ਗ੍ਰੰਥ, ਕਿਸੇ ਹੋਰ ਨੇ ਪਹਿਲੋਂ ਲਿਖਿਆ ਹੋਇਆ ਸੀ। ਏਸ ਬਾਣੀ ਤੋਂ ਪਿੱਛੋਂ ਪਤ੍ਰੇ ੫੪੭ ਤੋਂ ਟੁਰ ਕੇ 'ਭੋਗ ਦੀ ਬਾਣੀ' ਮੁੰਦਾਵਣੀ ਤਕ ਫੇਰ ਅਸਲੀ ਗ੍ਰੰਥ ਲਿਖਣ ਵਾਲੇ ਦੇ ਹੱਥ ਦੀ ਹੈ: ਛੇਕੜਲੇ ਪੰਜ ਵਰਕੇ ਦੂਜੇ ਲਿਖਾਰੀ ਦੀ ਕਲਮ ਤੋਂ, ਜਿਸ ਨੇ ਨਾਵੇਂ ਮਹਲੇ ਦੀ ਬਾਣੀ ਲਿਖੀ। ਨੌਂ ਗੁਰੂ ਸਾਹਿਬਾਨ ਦੇ ਚਲਾਣੇ ਦੀਆਂ ਥਿਤਾਂ ਭੀ ਦਿਤੀਆਂ ਹਨ। ਇਹ ਵੰਡ ਦਸਦੀ ਹੈ ਕਿ ਨਾਵੇਂ ਮਹਲੇ ਵਾਲੀ ਬਾਣੀ ਦੇ ਪਤ੍ਰੇ ਪਿਛੋਂ ਵਿਚ ਪਾਏ ਹਨ, ਅਤੇ ਪਿਛਲੇ ਪੰਜ ਪਤ੍ਰੇ ਭੀ ਵਧਾਏ ਹਨ। ਫ਼ਾਲਤੂ ਬਾਣੀਆਂ ਇਸ ਤਰਤੀਬ ਸਿਰ ਦਿੱਤੀਆਂ ਹਨ:

(ੳ) ਸਲੋਕ ਤਥਾ ਗੋਸ਼ਟ ਮਲ੍ਹਾਰ ਨਾਲ ਹੋਈ।

(ਅ) ਸਲੋਕ ਮਹਲਾ ੯

(ੲ) ਰਤਨਮਾਲਾ ਰਾਮਕਲੀ ਮਹਲਾ ੧

(ਸ) ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ।

(ਹ) ਰਾਗ ਮਾਲਾ ਅਤੇ

(ਕ) ਸਿਆਹੀ ਕੀ ਬਿਧੀ।

## ਪੁਰਾਤਨ ਬੀੜਾਂ ਦੀਆਂ ਦੋ ਕਿਸਮਾਂ

ਸੰਮਤ ੧੭੩੨ ਤੋਂ ਪਹਿਲਾਂ ਲਿਖੀਆਂ ਇਹਨਾਂ ਬੀੜਾਂ ਵਿਚ ਅਸਾਂ ਇਕ ਸਾਂਝੀ ਤੇ ਖ਼ਾਸ ਸੁਆਦਲੀ ਗੱਲ ਇਹ ਵੇਖੀ ਹੈ ਕਿ ਫ਼ਾਲਤੂ ਬਾਣੀਆਂ ਲਿਖਣ ਲਈ ਪੁਰਾਣੀਆਂ ਜੁਜ਼ਾਂ ਕੱਢ ਕੇ ਨਵੇਂ ਵਾਧੂ ਪਤ੍ਰੇ ਪਾਏ ਹੋਏ ਹਨ, ਅਤੇ ਲਿਖਣ ਵਾਲਾ ਆਦਮੀ ਬੀੜ ਦੇ ਅਸਲ ਲਿਖਾਰੀ ਨਾਲੋਂ ਵੱਖਰਾ ਹੈ।

ਸਰਦਾਰ ਜੀ.ਬੀ. ਸਿੰਘ ਜੀ ਨੇ ਹੋਰ ਬੀੜਾਂ ਦਾ ਭੀ ਜ਼ਿਕਰ ਕੀਤਾ ਹੈ, ਜੋ ਸੰਮਤ ੧੭੩੨ ਤੋਂ ਪਿਛੋਂ ਲਿਖੀਆਂ ਗਈਆਂ; ਜਿਵੇਂ ਕਿ :

(੧) ਵਾਸੂ ਦੀ ਬੀੜ, ਜੋ ਹਾੜ ਸੁਦੀ ੧੦ ਸੰਮਤ ੧੮੮੬ ਨੂੰ ਲਿਖੀ ਗਈ।

(੨) ਅਖ਼ਨੂਰ ਦੀ ਬੀੜ, ਜੋ ਵੈਸਾਖ ੧੫ ਸੰਮਤ ੧੮੭੦ ਵਿਚ ਲਿਖੀ ਗਈ।

(੩) ਕਾਨ੍ਹਗੜ ਦੀ ਦੂਜੀ ਬੀੜ ਸੰਮਤ ੧੭੮੬ ਵਾਲੀ।

ਹੋਰ ਭੀ ਕਈ ਬੀੜਾਂ ਦਾ ਜ਼ਿਕਰ ਹੈ। ਇਹਨਾਂ ਸਭਨਾਂ ਵਿਚ ਭੀ ਫ਼ਾਲਤੂ ਬਾਣੀਆਂ ਦਰਜ ਹਨ, ਪਰ ਨਾ ਹੀ ਪੁਰਾਣੀਆਂ ਜੁਜ਼ਾਂ ਕੱਢ ਕੇ ਨਵੇਂ ਫ਼ਾਲਤੂ ਪਤ੍ਰੇ ਪਾਏ ਗਏ ਹਨ ਅਤੇ ਨਾ ਹੀ ਲਿਖਾਰੀ ਬਦਲਿਆ ਹੈ।

ਅਸੀ ਇਹ ਭੀ ਵੇਖ ਲਿਆ ਹੈ ਕਿ ੧੭੩੨ ਤੋਂ ਪਹਿਲਾਂ ਦੀਆਂ ਬੀੜਾਂ ਵਿਚ ਫ਼ਾਲਤੂ ਬਾਣੀਆਂ ਦਰਜ ਕਰਨ ਲਈ ਇਕ ਖ਼ਾਸ ਸਿਆਣਪ ਤੋਂ ਕੰਮ ਲਿਆ ਗਿਆ ਹੈ। ਉਹ ਸਿਆਣਪ ਇਹ ਹੈ ਕਿ ਬੀੜ ਦਾ ਅਖ਼ੀਰਲਾ ਕੁਝ ਹਿੱਸਾ ਭੀ ਉਸ ਨਵੇਂ ਲਿਖਾਰੀ ਨੇ ਲਿਖਿਆ ਹੈ ਜਿਸ ਨੇ ਫ਼ਾਲਤੂ ਬਾਣੀਆਂ ਲਿਖੀਆਂ ਹਨ, ਤਾਕਿ ਫ਼ਾਲਤੂ ਬਾਣੀਆਂ ਨਵਾਂ ਵਧਾ ਨਾ ਜਾਪੇ। ਵੇਖਣ ਪੜ੍ਹਨ ਵਾਲੇ ਨੂੰ ਇਉਂ ਹੀ ਪ੍ਰਤੀਤ ਹੋਵੇ ਕਿ ਅਖ਼ੀਰਲੇ ਵਰਕੇ ਖੱਦੇ ਹੋ ਗਏ ਹੋਣਗੇ ਜਾਂ ਪਾਟ ਗਏ ਹੋਣਗੇ, ਇਸ ਵਾਸਤੇ ਨਵੇਂ ਸਿਰੇ ਨਵੇਂ ਵਰਕੇ ਪਾ ਕੇ ਅਖ਼ੀਰਲਾ ਸਾਰਾ

ਉਤਾਰਾ ਕੀਤਾ ਗਿਆ ਹੈ। ਕਿਸੇ ਨੂੰ ਇਹ ਸ਼ੱਕ ਨਾ ਪਏ ਕਿ ਫ਼ਾਲਤੂ ਬਾਣੀਆਂ ਪਾਣ ਵਿਚ ਕਿਸੇ ਦੀ ਚਲਾਕੀ ਹੈ। ਜੀ.ਬੀ. ਸਿੰਘ ਜੀ ਵਰਗੇ ਸਿਆਣੇ ਖੋਜੀ ਨੇ ਭੀ ਭਾਈ ਬੰਨੋ ਵਾਲੀ ਬੀੜ ਦੇ ਨਵੇਂ ਵਰਕੇ (ਰਾਗ ਕਾਨੜਾ ਤੋਂ ਲੈ ਕੇ ਅਖ਼ੀਰ ਤਕ) ਵੇਖ ਕੇ ਇਹੀ ਟਪਲਾ ਖਾਧਾ। ਤਾਹੀਏਂ ਉਹਨਾਂ ਪੁਸਤਕ *ਪ੍ਰਾਚੀਨ ਬੀੜਾਂ* ਦੇ ਸਫ਼ਾ ੧੪੦ ਉਤੇ ਲਿਖਿਆ ਕਿ 'ਅਸਲ ਬੀੜ ਦੇ ਛੇਕੜਲੇ ਕੁਝ ਵਰਕੇ ਖਸਤਾ ਹੋ ਗਏ ਹੋਣਗੇ ਜਾਂ ਪਾਟ ਗਏ ਹੋਣਗੇ।'

## ਇਸ ਅਦਲਾ ਬਦਲੀ ਦਾ ਜ਼ਿੰਮੇਵਾਰ ਕੌਣ ਹੈ ?

ਸਰਦਾਰ ਜੀ.ਬੀ. ਸਿੰਘ ਦੀ ਪੁਸਤਕ *ਪ੍ਰਾਚੀਨ ਬੀੜਾਂ* ਨੂੰ ਪੜ੍ਹ ਕੇ ਅਸਾਂ ਵੇਖਿਆ ਹੈ ਕਿ ਉਹਨਾਂ ਨੂੰ ਕਈ ਪੁਰਾਣੀਆਂ ਹੱਥ-ਲਿਖੀਆਂ ਬੀੜਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਸੀ, ਜਿਨ੍ਹਾਂ ਵਿਚੋਂ ਜ਼ਿਆਦਾ ਗਿਣਤੀ ਉਹਨਾਂ ਦੀ ਹੈ, ਜਿਨ੍ਹਾਂ ਵਿਚ ਫ਼ਾਲਤੂ ਬਾਣੀਆਂ ਦਰਜ ਕੀਤੀਆਂ ਹੋਈਆਂ ਹਨ। ਸਿਖ ਪੰਥ ਵਿਚ ਇਹ ਗੱਲ ਆਮ ਪ੍ਰਚਲਤ ਹੈ ਕਿ 'ਆਦਿ ਬੀੜ' ਤੋਂ ਪਹਿਲਾ ਉਤਾਰਾ ਭਾਈ ਬੰਨੋ ਵਾਲੀ ਬੀੜ ਹੈ। ਇਸ ਬੀੜ ਬਾਰੇ ਸਰਦਾਰ ਜੀ.ਬੀ. ਸਿੰਘ ਜੀ ਨੇ *ਪ੍ਰਾਚੀਨ ਬੀੜਾਂ* ਦੇ ਸਫ਼ਾ ੧੪੦ ਉਤੇ ਲਿਖਿਆ ਹੈ ਕਿ ਚੂੰਕਿ ਰਾਗ ਕਾਨੜਾ ਤੋਂ ਲੈ ਕੇ ਇਸ ਵਾਧੂ ਬਾਣੀ ਸਮੇਤ ਰਾਗਮਾਲਾ ਤੇ ਸਿਆਹੀ ਕੀ ਬਿਧੀ ਇਕੋ ਹੱਥ ਦੀ ਲਿਖਤ ਹੈ, ਸਾਨੂੰ ਕਹਿਣਾ ਪਏਗਾ ਕਿ ਇਹ ਸਾਰੇ ਵਰਕੇ ਭਾਈ ਬੰਨੋ ਜੀ ਦੇ ਲਿਖਾਰੀਆਂ ਵਿਚੋਂ ਕਿਸੇ ਦੀ ਲਿਖਤ ਨਹੀਂ, ਬਹੁਤ ਚਿਰ ਪਿਛੋਂ ਕਿਸੇ ਹੋਰ ਨੇ ਲਿਖ ਕੇ ਪਾਏ ਹਨ।

## ਉਤਾਰੇ ਭਾਈ ਬੰਨੋ ਦੀ ਬੀੜ ਤੋਂ

ਸਿਖ ਕੌਮ ਵਿਚ ਇਹ ਗੱਲ ਭੀ ਮੰਨੀ-ਪ੍ਰਮੰਨੀ ਹੈ ਕਿ ਚੂੰਕਿ 'ਆਦਿ ਬੀੜ' ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਭਾਦਰੋਂ ਸੁਦੀ ਏਕਮ ਨੂੰ ਹੋ ਗਿਆ ਸੀ, ਇਸ ਉਤੋਂ ਹੋਰ ਉਤਾਰੇ ਨਹੀਂ ਹੋ ਸਕਦੇ ਸਨ। ਜੋ ਭੀ ਉਤਾਰੇ ਹੋਏ ਉਹ ਭਾਈ ਬੰਨੋ ਵਾਲੀ ਬੀੜ ਤੋਂ ਹੋਏ। ਜੀ.ਬੀ. ਸਿੰਘ ਜੀ ਦੀ ਖੋਜ ਅਨੁਸਾਰ ਭਾਈ ਬੰਨੋ ਤੋਂ ਪਹਿਲਾ ਉਤਾਰਾ ਬੋਹਤ ਪਿੰਡ ਵਾਲੀ ਬੀੜ ਹੈ। ਇਹ ਉਤਾਰਾ ਇਕ ਸਾਲ ਦੇ ਅੰਦਰ ਅੰਦਰ ਹੀ ਹੋ ਗਿਆ ਸੀ ਤੇ ਉਤਾਰਾ ਕਰਨ ਵਾਲਾ ਇਕੋ ਲਿਖਾਰੀ ਸੀ। ਜੀ.ਬੀ. ਸਿੰਘ ਜੀ ਲਿਖਦੇ ਹਨ ਕਿ ਇਸ ਬੀੜ ਵਿਚ ਭੀ ਪਹਿਲਾਂ ਫ਼ਾਲਤੂ ਬਾਣੀਆਂ ਨਹੀਂ ਸਨ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਕਿਸੇ

ਨੇ ੨੬ ਵਰਕੇ ਨਵੇਂ ਪਾ ਕੇ ਕੁਝ ਅਖ਼ੀਰਲੀ ਬਾਣੀ ਤੇ ਫ਼ਾਲਤੂ ਬਾਣੀਆਂ ਲਿਖ ਲਈਆਂ।

## ਗੁੰਝਲ

ਜੋ ਭੀ ਉਤਾਰੇ ਹੋਏ, ਇਹਨਾਂ ਬੀੜਾਂ ਤੋਂ ਹੀ ਹੋ ਸਕਦੇ ਸਨ ਤੇ ਹੋਏ। ਵਿਚਾਰਨ-ਜੋਗ ਗੁੰਝਲ ਇਹ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਪਹਿਲਾਂ ਜੋ ਉਤਾਰੇ ਇਹਨਾਂ ਬੀੜਾਂ ਤੋਂ ਹੋਏ, ਉਹਨਾਂ ਵਿਚ ਫ਼ਾਲਤੂ ਬਾਣੀਆਂ ਕਿਥੋਂ ਆ ਗਈਆਂ। ਚਾਹੀਦਾ ਇਹ ਸੀ ਕਿ ਉਹਨਾਂ ਸਭਨਾਂ ਬੀੜਾਂ ਵਿਚ ਉਤਨੀ ਹੀ ਬਾਣੀ ਹੁੰਦੀ, ਜਿਤਨੀ 'ਆਦਿ ਬੀੜ' ਵਿਚ ਹੈ। ਜੇ ਅਸੀ ਇਹ ਮਿਥ ਲਈਏ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਕਿਸੇ ਕਾਰਨ ਭਾਈ ਬੰਨੋ ਜੀ ਦੀ ਸੰਤਾਨ ਵਿਚੋਂ ਕਿਸੇ ਸੱਜਣ ਨੇ ਪੁਰਾਣੇ ਵਰਕੇ ਕੱਢ ਕੇ ਤੇ ਨਵੇਂ ਪਾ ਕੇ ਅਦਲਾ-ਬਦਲੀ ਕੀਤੀ, ਤਾਂ ਅਗਾਂਹ ਸਾਨੂੰ ਸੋਚਣਾ ਪਏਗਾ ਕਿ ਪਿੰਡ ਬੋਹਤ, ਪਿੰਡੀ ਲਾਲਾ ਆਦਿਕ ਵਾਲੀਆਂ ਬੀੜਾਂ ਵਿਚ ਇਹ ਅਦਲਾ-ਬਦਲੀ ਕਿਵੇਂ ਹੋ ਗਈ। ਕੀ ਇਹਨਾਂ ਸਾਰੀਆਂ ਬੀੜਾਂ ਵਾਲੇ ਮਾਂਗਟ ਜਾ ਕੇ ਫ਼ਾਲਤੂ ਬਾਣੀਆਂ ਲਿਖ ਲਿਆਏ ਸਨ ? ਕਿਉਂ ਲਿਖ ਲਿਆਏ ? ਕੀ ਇਹਨਾਂ ਨੂੰ ਸ਼ੱਕ ਪਾਇਆ ਗਿਆ ਕਿ ਗੁਰੂ ਅਰਜਨ ਸਾਹਿਬ ਤੋਂ ਇਹ ਬਾਣੀਆਂ ਰਹਿ ਗਈਆਂ ਸਨ ? ਜੇ ਇਹ ਸ਼ਰਧਾਲੂ ਸਿਖ ਸਨ ਤਾਂ ਇਹ ਸ਼ੱਕ ਇਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਹੱਲ ਕਰਾਣਾ ਚਾਹੀਦਾ ਸੀ ? ਕੀ ਮਾਂਗਟ ਵਾਲਿਆਂ ਨੇ ਹੀ ਕੋਈ ਗਸ਼ਤੀ ਚਿੱਠੀ ਭੇਜ ਕੇ ਸਭ ਬੀੜਾਂ ਵਾਲਿਆਂ ਨੂੰ ਫ਼ਾਲਤੂ ਬਾਣੀਆਂ ਲਿਖ ਘੱਲੀਆਂ ਹੋਣਗੀਆਂ ? ਪਰ ਇਹ ਅਧਿਕਾਰ ਉਹਨਾਂ ਨੂੰ ਕਿਥੋਂ ਮਿਲਿਆ ? ਇਹਨਾਂ ਦੇ ਆਖੇ ਕਿਸੇ ਨੇ ਕਿਉਂ ਅਦਲਾ-ਬਦਲੀ ਕਰਨੀ ਸੀ ? ਪਰ ਅਖ਼ੀਰਲੇ ਵਰਕੇ ਕੱਢ ਕੇ ਨਵੇਂ ਪਾਣ ਵਿਚ ਤਾਂ ਇਹ ਤਬਦੀਲੀ ਕਰਨ ਵਾਲਿਆਂ ਦੀ ਨੀਅਤ ਉਤੇ ਸ਼ੱਕ ਪੈਣ ਲੱਗ ਪੈਂਦਾ ਹੈ।

## ਕਾਤਬ

ਉਸ ਸਮੇ ਅਜੇ ਛਾਪੇਖ਼ਾਨੇ ਨਹੀਂ ਬਣੇ ਸਨ। ਜਿਵੇਂ ਅਜੇ ਭੀ ਉਰਦੂ, ਫ਼ਾਰਸੀ ਲਿਖਣ ਵਾਲੇ ਕਾਤਬ ਹਨ, ਤਿਵੇਂ ਛਾਪੇਖ਼ਾਨੇ ਬਣਨ ਤੋਂ ਪਹਿਲਾਂ ਗੁਰਮੁਖੀ ਵਿਚ ਭੀ ਕਾਤਬ ਹੀ ਲਿਖਦੇ ਸਨ। ਇਹ ਹੋ ਸਕਦਾ ਹੈ ਕਿ ਉਰਦੂ ਫ਼ਾਰਸੀ ਦੇ ਕਾਤਬਾਂ ਵਾਂਗ ਗੁਰਬਾਣੀ ਦੇ ਕਾਤਬਾਂ ਨੇ ਭੀ ਇਸ ਕੰਮ ਨੂੰ ਆਪਣੀ ਰੋਜ਼ੀ ਦਾ ਵਸੀਲਾ

ਬਣਾ ਲਿਆ ਹੋਵੇ, ਕਿਉਂਕਿ ਜੋ ਮਨੁੱਖ ਸਾਰਾ ਦਿਨ ਬੈਠਾ ਉਤਾਰੇ ਦਾ ਕੰਮ ਕਰਦਾ ਰਹੇ, ਉਸ ਲਈ ਰੋਟੀ ਕਿਤੋਂ ਅਸਮਾਨੋਂ ਨਹੀਂ ਉਤਰ ਪੈਣੀ। ਪਰ ਉਤਾਰਾ ਕਰਨ ਵਾਲੇ ਸਿਖ ਆਖ਼ਰ ਗੁਰੂ-ਪਾਤਿਸ਼ਾਹ ਦੇ ਨਾਮ-ਲੇਵਾ ਭੀ ਸਨ। ਉਹਨਾਂ ਦੀ ਨੀਅਤ ਉਤੇ ਸ਼ੱਕ ਨਹੀਂ ਕੀਤਾ ਜਾ ਸਕਦਾ ਕਿ ਜਿਸ ਕਿਸੇ ਨੇ ਭੀ ਉਤਾਰਾ ਕੀਤਾ, ਉਸ ਨੇ ਆਪਣੀ ਅਸ਼ਰਧਾ ਤੇ ਗ਼ੈਰ-ਜ਼ਿੰਮੇਵਾਰੀ ਦਾ ਸਬੂਤ ਭੀ ਦੇ ਦਿੱਤਾ ਕਿ ਅਖ਼ੀਰ 'ਤੇ ਜਾ ਕੇ ਆਪਣੀ ਮਰਜ਼ੀ ਵਰਤ ਲਈ।

## ਡੇਹਰਾਦੂਨ ਵਾਲੀ ਬੀੜ

ਪੁਸਤਕ *ਪ੍ਰਾਚੀਨ ਬੀੜਾਂ* ਦੇ ਪੰਨਾ ੧੬੭ ਉਤੇ ਜੀ.ਬੀ. ਸਿੰਘ ਜੀ ਨੇ ਡੇਹਰਾਦੂਨ ਵਾਲੀ ਬੀੜ ਦਾ ਜ਼ਿਕਰ ਕੀਤਾ ਹੈ, ਜੋ ਸੰਮਤ ੧੭੧੬ ਵਿਚ ਲਿਖੀ ਗਈ ਸੀ। ਇਸ ਬਾਰੇ ਉਹ ਲਿਖਦੇ ਹਨ:

> **ਇਹ ਬੀੜ, ਜੋ ਡੇਹਰਾ ਬਾਬਾ ਰਾਮ ਰਾਇ ਡੇਹਰਾਦੂਨ ਵਿਚ ਮੌਜੂਦ ਹੈ, ਬੜੇ ਮਹਤ੍ਵ ਵਾਲੀ ਹੈ। ਮੈਂ ਇਸ ਨੂੰ ਬੂੜੇ ਸੰਧੂ ਵਾਲੀ ਅਤੇ ਮਾਂਗਟ ਦੀ ਬੀੜ ਦੇ ਬਰਾਬਰ ਹੀ 'ਸਨਦੀ' ਬੀੜ ਸਮਝਦਾ ਹਾਂ। ਇਹਨਾਂ ਬੀੜਾਂ ਤੋਂ ਸਾਨੂੰ ਪਤਾ ਲੱਗ ਜਾਂਦਾ ਹੈ ਕਿ 'ਆਦਿ ਬੀੜ' ਕੀ ਸੀ ਤੇ ਕੀ ਨਹੀਂ। ਇਹ ਬੀੜ ਗੁਰੂ ਹਰਿ ਰਾਇ ਸਾਹਿਬ ਨੇ ਬਾਬਾ ਰਾਮ ਰਾਇ ਦੇ ਨਾਲ ਦਿੱਲੀ ਭੇਜਣ ਲਈ ਤਿਆਰ ਕਰਵਾਈ। ਭਾਵੇਂ ਇਹ ਉਤਾਰਾ ਕੀਤਾ ਤਾਂ ਕਿਸੇ ਹੋਰ ਬੀੜ ਤੋਂ ਗਿਆ, ਪਰ ਏਸ ਦਾ ਮੁਕਾਬਲਾ ਪੰਚਮ ਪਾਤਿਸ਼ਾਹ ਦੀ ਆਦਿ ਬੀੜ ਨਾਲ ਕੀਤਾ ਗਿਆ, ਜਿਸ ਗੱਲ ਦਾ ਸਬੂਤ ਏਸ ਦੇ ਅੰਦਰ ਹੀ ਮੌਜੂਦ ਹੈ। ਏਸ ਤਰ੍ਹਾਂ ਮੁਕਾਬਲਾ ਕਰਨ ਪੁਰ ਕੁਝ ਸੁਧਾਈਆਂ ਏਸ ਵਿਚ ਉਸੇ ਵੇਲੇ ਕੀਤੀਆਂ ਗਈਆਂ, ਪਰ ਪਿਛੋਂ ਇਹ ਅਣਛੋਹੀ ਰਹੀ, ਨਾਵੇਂ ਮਹਲੇ ਦੇ ਸ਼ਬਦ ਭੀ ਨਹੀਂ ਚੜ੍ਹਾਏ ਗਏ।**
>
> **ਰਾਗ ਮਾਰੂ ਦੇ ਅੰਤ ਪਰ ਥੋੜੀ ਜਿਹੀ ਥਾਂ ਰਹਿੰਦੀ ਸੀ, ਲਿਖਾਰੀ ਨੇ ਏਸ ਥੋੜੀ ਥਾਂ ਵਿਚ ਘੁਸੇੜ ਕੇ ਬਰੀਕ ਅੱਖਰਾਂ ਵਿਚ ਮੀਰਾਂਬਾਈ ਦਾ ਸ਼ਬਦ ਕਿਤੋਂ ਹੋਰ ਬੀੜ ਤੋਂ ਲੈ ਕੇ ਲਿਖਿਆ ਹੈ, ਜਾਂ ਕਿਸੇ ਤੋਂ ਜ਼ਬਾਨੀ ਸੁਣ ਕੇ, ਕਿਉਂ ਜੋ ਇਕ ਦੋ ਲਫ਼ਜ਼ਾਂ ਦਾ ਫ਼ਰਕ ਹੈ। ਏਸ ਸ਼ਬਦ ਦੇ ਹੇਠਾਂ ਮੁਟੇਰੇ ਅੱਖਰਾਂ ਵਿਚ ਲਿਖਿਆ ਹੈ:**
>
> **'ਮੀਰਾਂ ਬਾਈ ਕਾ ਸ਼ਬਦ ਪੰਜਵੇ ਮਹਲੈ ਕੇ ਗਿਰੰਥ ਨਾਹੀ।'**
>
> **ਇਕ ਹੋਰ ਸ਼ਬਦ ਹਾਸ਼ੀਏ ਪੁਰ ਲਿਖਿਆ ਹੈ, ਅਤੇ ਨਿਸ਼ਾਨ ਪਾ ਕੇ ਦੱਸਿਆ ਹੈ ਕਿ ਇਹ ਮੀਰਾਂਬਾਈ ਦੇ ਸ਼ਬਦ ਤੋਂ ਪਹਿਲੇ ਲਿਖਿਆ ਜਾਣਾ ਚਾਹੀਦਾ ਸੀ। ਸ਼ਬਦ**

**ਇਹ ਹੈ—ਮਾਰੂ ਰਵਿਦਾਸ ਜੀ। ਸੁਖ ਸਾਗਰੁ ਸੁਰਿਤਰੁ ਚਿੰਤਾਮਣੀ....।**

**ਏਸ ਸ਼ਬਦ ਦੇ ਹੇਠਾਂ ਫੇਰ ਲਿਖਿਆ ਹੈ :**

**'ਇਹ ਸ਼ਬਦ ਪੰਜਵੇਂ ਮਹਲੇ ਕੇ ਗਿਰੰਥ ਉਪਰਹੁ ਲਿਖਿਆ।'**

**ਤਤਕਰੇ ੨੯ ਵਰਕਿਆਂ ਪੁਰ ਮੁੱਕੇ ਹਨ.....ਤਤਕਰਿਆਂ ਤੋਂ ਪਿਛੋਂ ਦੋ ਵਰਕਿਆਂ ਪੁਰ ਗੁਰੂ ਹਰਿ ਰਾਇ ਸਾਹਿਬ ਅਤੇ ਬਾਬਾ ਰਾਮਰਾਇ ਜੀ ਦੇ ਹੱਥ ਦੇ ਲਿਖੇ ਦੋ 'ਨਿਸ਼ਾਨ' ਹਨ। ਗ੍ਰੰਥ ਸਾਹਿਬ ੩੩ ਤੋਂ ੬੫੧ ਵਰਕਿਆਂ ਪੁਰ ਹੈ। ਸਾਰੇ ਦਾ ਸਾਰਾ ਗ੍ਰੰਥ ਸਾਹਿਬ ਇਕ ਹੀ ਹੱਥ ਦਾ ਲਿਖਿਆ ਹੈ, ਸਾਫ਼ ਤੇ ਸੁਥਰਾ।.....ਕੋਈ ਫ਼ਾਲਤੂ ਜਾਂ ਵਾਧੂ ਬਾਣੀ ਨਹੀਂ ਦਿੱਤੀ ਗਈ।**

ਇਹ ਉਤਾਰਾ ਸੰਮਤ ੧੭੧੬ ਵੈਸਾਖ ਵਦੀ ਏਕਮ ਨੂੰ ਹੋਇਆ ਸੀ। ਇਸ ਬੀੜ ਵਿਚ ਕੋਈ ਉਹ ਵਾਧੂ ਬਾਣੀਆਂ ਨਹੀਂ ਹਨ, ਜੋ ਪਿੰਡ ਬੋਹਤ ਵਾਲੀ ਬੀੜ ਜਾਂ ਭਾਈ ਬੰਨੋ ਵਾਲੀ ਬੀੜ ਵਿਚ ਲਿਖੀਆਂ ਹੋਈਆਂ ਹਨ।

## ਇਹੋ ਜਿਹੀਆਂ ਹੋਰ ਭੀ

ਸਰਦਾਰ ਜੀ.ਬੀ. ਸਿੰਘ ਜੀ ਨੇ ਇਕ ਦੋ ਹੋਰ ਬੀੜਾਂ ਭੀ ਦੱਸੀਆਂ ਹਨ, ਜਿਨ੍ਹਾਂ ਵਿਚ ਇਹ ਫ਼ਾਲਤੂ ਬਾਣੀਆਂ ਦਰਜ ਨਹੀਂ ਹਨ; ਜਿਵੇਂ ਕਿ ਪਿੰਡ ਸਾਰਨਕੇ ਦੀ ਬੀੜ ਜੋ ਸੰਮਤ ੧੭੨੮ ਵਿਚ ਲਿਖੀ ਗਈ ਸੀ, ਅਤੇ ਕਾਨ੍ਹਗੜ (ਰਿਆਸਤ ਪਟਿਆਲਾ) ਦੀ ਬੀੜ ਜੋ ਸੰਮਤ ੧੭੧੮ ਵਿਚ ਲਿਖੀ ਗਈ।

## ਇਹਨਾਂ ਗਵਾਹੀਆਂ ਦਾ ਨਤੀਜਾ

ਪੁਸਤਕ *ਪ੍ਰਾਚੀਨ ਬੀੜਾਂ* ਵਿਚੋਂ ਲਈਆਂ ਇਨ੍ਹਾਂ ਉਪਰਲੀਆਂ ਗਵਾਹੀਆਂ ਤੋਂ ਇਹ ਸਾਬਤ ਹੁੰਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੇ ਸੰਮਤ ੧੭੩੨ ਤੋਂ ਪਹਿਲਾਂ ਜਿਤਨੀਆਂ ਭੀ ਬੀੜਾਂ ਲਿਖੀਆਂ ਗਈਆਂ ਸਨ, ਉਹ ਸਾਰੀਆਂ 'ਆਦਿ ਬੀੜ' ਨਾਲ ਮਿਲਦੀਆਂ ਸਨ। ਕਿਸੇ ਲਿਖਾਰੀ ਦੀ ਅਭੋਲ ਉਕਾਈ ਨਾਲ ਭਾਵੇਂ ਕੋਈ ਨਿੱਕਾ ਮੋਟਾ ਫ਼ਰਕ ਪੈ ਗਿਆ ਹੋਵੇ। ਉਵ ਜਾਣ-ਬੁੱਝ ਕੇ ਕਿਸੇ ਨੇ ਕੋਈ ਅਦਲਾ-ਬਦਲੀ ਕਰਨ ਦੀ ਕੋਸ਼ਸ਼ ਨਹੀਂ ਕੀਤੀ। ਜੋ ਅਦਲਾ-ਬਦਲੀਆਂ ਹੋਈਆਂ, ਉਹ ੧੭੩੨ ਤੋਂ ਪਿਛੋਂ ਹੋਈਆਂ। ਪਰ ਇਹ ਨਹੀਂ ਹੋਇਆ ਕਿ ਤਬਦੀਲੀਆਂ ਸਿਰਫ਼ ਭਾਈ ਬੰਨੋ ਵਾਲੀ ਬੀੜ ਵਿਚ ਹੀ ਕੀਤੀਆਂ ਗਈਆਂ। ਅਦਲਾ-ਬਦਲੀ ਕਰਨ-ਕਰਾਣ ਵਾਲੇ ਸੱਜਣ ਦਾ ਜੇ ਕੋਈ ਖ਼ਾਸ ਸੁਆਰਥ ਸੀ,

ਤਾਂ ਇਕ-ਇਕੱਲੀ ਬੀੜ ਵਿਚ ਕਰਾਇਆ ਉਹ ਸੁਆਰਥ ਸਿਰੇ ਨਹੀਂ ਚੜ੍ਹ ਸਕਦਾ ਸੀ। ਉਸ ਸਮੇ ਤਕ ਦੇ ਹੋ ਚੁਕੇ ਉਤਾਰਿਆਂ ਵਾਲਿਆਂ ਨੂੰ ਕੋਈ ਗ਼ਰਜ਼ ਨਹੀਂ ਸੀ ਕਿ ਕਿਸੇ ਅਦਲਾ-ਬਦਲੀ ਦੀ ਖ਼ਾਤਰ ਉਹ ਨਵੇਂ ਸਿਰੇ ਮਾਂਗਟ ਜਾਂਦੇ। ਸੋ ਜੇ ਕਿਸੇ ਸੁਆਰਥੀ ਨੇ ਇਹ ਫ਼ਾਲਤੂ ਬਾਣੀਆਂ ਲਿਖਾਈਆਂ, ਤਾਂ ਉਸ ਦਾ ਸੁਆਰਥ ਤਦੋਂ ਹੀ ਪੂਰਾ ਹੋ ਸਕਦਾ ਸੀ, ਜੇ ਉਹ ਉਸ ਵਕਤ ਦੀਆਂ ਸਾਰੀਆਂ ਹੀ ਬੀੜਾਂ ਵਿਚ ਲਿਖਾ ਸਕੇ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਪਿਛੋਂ ਅਜੇ ੬੯ ਸਾਲ ਹੀ ਲੰਘੇ ਸਨ ਕਿ ਗੁਰੂ ਤੇਗ ਬਹਾਦਰ ਸਾਹਿਬ ਸ਼ਹੀਦ ਕੀਤੇ ਗਏ। ਇਹਨਾਂ ੬੯ ਸਾਲਾਂ ਵਿਚ ਅਜੇ ਲਿਖਤੀ-ਬੀੜਾਂ ਸੈਂਕੜਿਆਂ ਦੀ ਗਿਣਤੀ ਵਿਚ ਨਹੀਂ ਹੋ ਗਈਆਂ ਸਨ ਕਿ ਪਤਾ ਨਾ ਲੱਗ ਸਕੇ ਜੁ ਗੁਰੂ ਗ੍ਰੰਥ ਸਾਹਿਬ ਦੀ ਬੀੜ ਕਿਥੇ ਕਿਥੇ ਹੈ। ਥੋੜੀਆਂ ਹੀ ਬੀੜਾਂ ਸਨ ਤੇ ਉਹਨਾਂ ਦਾ ਪਤਾ ਕੱਢਣਾ ਭੀ ਸੌਖਾ ਹੀ ਕੰਮ ਸੀ। ਫਿਰ ਭੀ ਕਿਤੇ ਕਿਤੇ ਕੋਈ ਐਸੀ ਬੀੜ ਰਹਿ ਹੀ ਗਈ ਹੋਵੇਗੀ, ਜਿਸ ਦਾ ਪਤਾ ਉਸ ਸੁਆਰਥੀ ਸੱਜਣ ਨੂੰ ਨਾ ਲੱਗ ਸਕਿਆ ਹੋਵੇ। ਇਥੇ ਭਾਵੇਂ ਕਿਤਨਾ ਹੀ ਇਹ ਆਖੋ ਕਿ ਜਿਨ੍ਹਾਂ ਸੱਜਣਾਂ ਪਾਸ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸਨ, ਉਹਨਾਂ ਵਾਸਤੇ ਕਾਫ਼ੀ ਆਮਦਨੀ ਦਾ ਵਸੀਲਾ ਬਣਿਆ ਹੋਇਆ ਸੀ; ਫਿਰ ਭੀ ਇਹ ਮੰਨਿਆ ਨਹੀਂ ਜਾ ਸਕਦਾ ਕਿ ਉਹਨਾਂ ਜਾਣ-ਬੁੱਝ ਕੇ ਇਸ ਸੁਆਰਥੀ ਸੱਜਣ ਨਾਲ ਮਿਲ ਕੇ ਫ਼ਾਲਤੂ ਬਾਣੀਆਂ ਪਾਈਆਂ ਹੋਣਗੀਆਂ, ਕਿਉਂਕਿ ਹਰ ਕੋਈ ਇਹ ਸਮਝਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਵਧਾ-ਘਟਾ ਕਰਨਾ ਭਾਰੀ ਮਨਮੁਖਤਾ ਦਾ ਕੰਮ ਹੈ, ਗੁਰੂ ਨਾਲ ਧ੍ਰੋਹ ਹੈ। ਇਸ ਕੁਰਾਹੇ ਪੈਣੋਂ ਸਿਖ ਦਾ ਹਿਰਦਾ ਜ਼ਰੂਰ ਕੰਬ ਜਾਣਾ ਚਾਹੀਦਾ ਹੈ। ਅਦਲਾ-ਬਦਲੀ ਕਰਾਣ ਵਾਲਾ ਸੱਜਣ ਕੋਈ ਬੜਾ ਹੀ ਹੁਸ਼ਿਆਰ ਬੰਦਾ ਹੋਵੇਗਾ ਤੇ ਉਸ ਨੇ ਆਪਣੇ ਇਸ ਖੋਟ ਵਿਚ ਕਾਮਯਾਬ ਹੋਣ ਲਈ ਕਈ ਢੰਗ ਵਰਤੇ ਹੋਣਗੇ।

## ਪੁਰਾਣੀਆਂ ਜਨਮ-ਸਾਖੀਆਂ ਵਿਚੋਂ ਖੋਜ-ਭਾਲ

ਸੁਤੇ ਹੀ ਪਾਠਕ ਦੇ ਮਨ ਵਿਚ ਖ਼ਿਆਲ ਉੱਠਣਗੇ ਕਿ ਐਸਾ ਕੌਣ ਹੋ ਸਕਦਾ ਹੈ ਜਿਸ ਨੂੰ ਸਿਖ-ਧਰਮ ਤੇ ਖ਼ਾਲਸਾ ਪੰਥ ਵਿਚ ਗੜਬੜ ਪਾਣ ਲਈ ਇਹ ਦੂਰ ਦੀ ਚਾਲ ਸੁੱਝੀ। ਬੀੜਾਂ ਦੇ ਅਖ਼ੀਰ 'ਤੇ ਦਰਜ ਕੀਤੀਆਂ ਸਾਰੀਆਂ ਫ਼ਾਲਤੂ ਬਾਣੀਆਂ ਗੁਰੂ ਨਾਨਕ ਸਾਹਿਬ ਦੀਆਂ ਦੱਸੀਆਂ ਜਾ ਰਹੀਆਂ ਹਨ। ਸੋ, ਇਹ ਲੱਭਣ ਲਈ ਕਿ ਕਿਥੋਂ ਕਿਸ ਪੁਸਤਕ ਵਿਚੋਂ ਲੈ ਕੇ ਕਦੋਂ ਕਿਸ ਨੇ ਪੁਰਾਤਨ ਹੱਥ-ਲਿਖੀਆਂ ਬੀੜਾਂ ਵਿਚ ਲਿਖਵਾ ਦਿੱਤੀਆਂ, ਸਾਨੂੰ ਗੁਰੂ ਨਾਨਕ

ਦੇਵ ਜੀ ਦੀਆਂ ਜਨਮ-ਸਾਖੀਆਂ ਵਿਚੋਂ ਭਾਲ ਕਰਨੀ ਪਏਗੀ। ਸਭ ਤੋਂ ਪੁਰਾਣੀ ਪੁਸਤਕ ਜਿਸ ਵਿਚੋਂ ਸਾਨੂੰ ਸਤਿਗੁਰੂ ਜੀ ਦਾ ਜੀਵਨ-ਇਤਿਹਾਸ ਮਿਲਦਾ ਹੈ ਉਹ *ਪੁਰਾਤਨ ਜਨਮਸਾਖੀ* ਨਾਮ ਦੀ ਕਿਤਾਬ ਹੈ। ਇਹ ਜਨਮਸਾਖੀ ਸੰਮਤ ੧੬੯੨ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇ ਲਿਖੀ ਗਈ ਸੀ। ਇਸ ਪੁਸਤਕ ਦੀ ਤੀਜੀ ਐਡੀਸ਼ਨ ਦੇ ਪੰਨਾ ੧੩੪-੩੫ ਉਤੇ ਸਾਖੀ ਨੰ: ੨੯ ਦੇ ਪਿੱਛੋਂ ਅੰਤਕਾ ਦਿੱਤਾ ਹੋਇਆ ਹੈ। ਸਾਖੀ ਨੰ: ੨੯ ਦਾ ਸਿਰ-ਲੇਖ ਹੈ 'ਬਿਸੀਆਰ ਦੇਸ ਝੰਡਾ ਬਾਢੀ ਜੁਗਾਵਲੀ'। ਅੰਤਕੇ ਵਿਚ ਲਿਖਿਆ ਹੈ :

**ਤਬ ਬਾਬੇ ਦੀ ਖੁਸ਼ੀ ਹੋਈ। ਤਬ ਝੰਡਾ ਬਾਢੀ ਬਿਸਹਰ ਕਉ ਬਿਦਾ ਕੀਤਾ। ਝੰਡੇ ਬਾਢੀ ਕੀ ਮੰਜੀ ਬਿਸੀਆਰ ਦੇਸ ਵਿਚ ਹੈ। ਕਲਿਜੁਗ ਚਾਰ ਹਜ਼ਾਰ ਸਤ ਸੈ ਪੈਂਤੀ ਬਰਸ ਵਰਤਿਆ ਹੈ, ੪੭੩੫।**

ਇਸ ਜਨਮਸਾਖੀ ਦੇ ਪ੍ਰਕਾਸ਼ਕ ਸੱਜਣ ਜੀ ਨੇ ਥੱਲੇ ਟੂਕ ਵਿਚ ਇਉਂ ਲਿਖਿਆ ਹੈ :

**ਇਸ ਇਬਾਰਤ ਵਿਚੋਂ ਇਸ ਜਨਮਸਾਖੀ ਦੇ ਰਚੇ ਜਾਣ ਦਾ ਸੰਮਤ ਮਾਲੂਮ ਹੋ ਜਾਂਦਾ ਹੈ, ਤਰੀਕਾ ਇਸ ਗੱਲ ਦੇ ਲੱਭਣ ਦਾ ਜੋ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੇ ਕੱਢਿਆ ਹੈ, ਸੋ ਇਉਂ ਹੈ ਕਿ ਉਸ ਵੇਲੇ ਕਲਿਜੁਗ ਬੀਤਿਆ ਸੀ ੪੭੩੫ ਵਰ੍ਹੇ, ਹੁਣ ਸੰਮਤ ਬਿਕ੍ਰਮੀ ੧੯੮੩ ਵਿਚ ਕਲਿਜੁਗ ਬੀਤ ਚੁਕਾ ਹੈ ੫੦੨੬ ਵਰ੍ਹੇ !**

**੫੦੨੬ ਵਰ੍ਹੇ ਹੁਣ ਬੀਤਿਆ ਹੈ।**

**੪੭੩੫ ਵਰ੍ਹੇ ਤਦੋਂ ਬੀਤਿਆ ਸੀ।**

**ਬਾਕੀ ੨੯੧**

**ਭਾਵ ਇਹ ਕਿ ੨੯੧ ਵਰ੍ਹੇ ਬੀਤ ਗਏ ਹਨ ਕਿ ਜਨਮਸਾਖੀ ਲਿਖੀ ਗਈ।**

ਸੰਮਤ ੧੯੮੩ ਵਿਚੋਂ ੨੯੧ ਸਾਲ ਕੱਢਿਆਂ ਪੋਥੀ ਦੇ ਲਿਖੇ ਜਾਣ ਦਾ ਸੰਮਤ ੧੬੯੨ ਬਣਿਆ (ਸੰਨ ੧੬੩੫), ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਸੰਨ ੧੬੦੬ ਤੋਂ ੧੬੪੪ ਤਕ ਗੁਰੂ ਰਹੇ।

ਪਰ ਜੇ ਇਸ ਪੁਸਤਕ ਦੇ ਲਿਖੇ ਜਾਣ ਦਾ ਇਹ ਸੰਮਤ ਨਾ ਭੀ ਦਿੱਤਾ ਹੋਇਆ ਹੁੰਦਾ, ਤਾਂ ਭੀ ਅੰਦਾਜ਼ਾ ਲਾਇਆ ਜਾ ਸਕਦਾ ਸੀ। ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਦੀ ਇਹ ਹੋ ਨਹੀਂ ਸਕਦੀ, ਕਿਉਂਕਿ ਇਸ ਵਿਚ ਲਿਖਾਰੀ ਨੇ ਭੁਲੇਖੇ ਨਾਲ ਗੁਰੂ ਨਾਨਕ ਦੇਵ ਜੀ ਦੇ ਨਾਮ ਹੇਠ ਉਹ ਸ਼ਬਦ ਦਿੱਤੇ ਹਨ

ਜੋ ਗੁਰੂ ਅਰਜਨ ਸਾਹਿਬ ਦੇ ਹਨ। ਪਰ ਗੁਰੂ ਅਰਜਨ ਸਾਹਿਬ ਤੋਂ ਬਹੁਤ ਪਿਛੋਂ ਦੀ ਭੀ ਇਹ ਨਹੀਂ ਕਹੀ ਜਾ ਸਕਦੀ, ਕਿਉਂਕਿ ਇਸ ਦੀ ਬੋਲੀ ਬਹੁਤ ਹੀ ਪੁਰਾਣੀ ਹੈ।

ਇਸ *ਪੁਰਾਤਨ ਜਨਮਸਾਖੀ* ਵਿਚ ਕਈ ਸ਼ਬਦ ਤੇ ਸਲੋਕ ਐਸੇ ਦਿੱਤੇ ਹੋਏ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ, ਇਸ ਵਾਸਤੇ ਉਹ ਸਲੋਕ ਤੇ ਸ਼ਬਦ ਨਕਲੀ ਹਨ; ਕਿਉਂਕਿ ਸਾਡੀ ਹੁਣ ਤਕ ਦੀ ਵਿਚਾਰ ਸਾਨੂੰ ਇਸ ਨਤੀਜੇ 'ਤੇ ਅਪੜਾ ਚੁਕੀ ਹੋਈ ਹੈ ਕਿ ਹਰੇਕ ਗੁਰੂ ਸਾਹਿਬ ਨੇ ਆਪਣੀ ਬਾਣੀ ਆਪ ਲਿਖੀ ਹੋਈ ਸੀ, ਤੇ ਆਪਣੇ ਜਾ-ਨਸ਼ੀਨ ਨੂੰ ਗੁਰਿਆਈ ਦੇਣ ਵੇਲੇ ਸੌਂਪ ਦਿੱਤੀ ਸੀ। ਪ੍ਰਾਚੀਨ ਬੀੜਾਂ ਵਿਚ ਦਰਜ ਵਾਧੂ ਨਕਲੀ ਬਾਣੀ ਨਾਲ *ਪੁਰਾਤਨ ਜਨਮਸਾਖੀ* ਦਾ ਕੀ ਸੰਬੰਧ ਹੈ—ਇਸ ਬਾਰੇ ਅਸੀ ਅਗਾਂਹ ਚੱਲ ਕੇ ਇਕ ਲੰਮੀ ਵਿਚਾਰ ਪੇਸ਼ ਕਰਾਂਗੇ। ਹਾਲਾਂ ਅਸੀ ਹੋਰ ਜਨਮ-ਸਾਖੀਆਂ ਨੂੰ ਵੇਖਦੇ ਹਾਂ। ਪਰ ਜਦੋਂ ਅਸੀ *ਪੁਰਾਤਨ ਜਨਮਸਾਖੀ* ਵਿਚ ਲਿਖੇ ਨਕਲੀ ਸ਼ਬਦਾਂ ਸਲੋਕਾਂ ਨੂੰ ਗਹੁ ਨਾਲ ਪੜ੍ਹਦੇ ਹਾਂ, ਤਾਂ ਇਹਨਾਂ ਵਿਚ ਇਕ ਭੀ ਐਸਾ ਨਹੀਂ ਹੈ ਜੋ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਣੀਆਂ ਲਿਖਤੀ ਬੀੜਾਂ ਵਿਚ ਦਿੱਤੇ ਫ਼ਾਲਤੂ ਸਲੋਕਾਂ ਨਾਲ ਮਿਲਦਾ ਹੋਵੇ। ਇਥੇ ਅਸੀ ਯਕੀਨੀ ਤੌਰ 'ਤੇ ਇਹ ਨਤੀਜਾ ਕੱਢ ਸਕਦੇ ਹਾਂ ਕਿ ਪ੍ਰਾਚੀਨ ਬੀੜਾਂ ਦੀ ਗੜਬੜ ਵਿਚ *ਪੁਰਾਤਨ ਜਨਮਸਾਖੀ* ਦੇ ਲੇਖਕ ਦਾ ਕੋਈ ਹੱਥ ਨਹੀਂ ਸੀ। ਉਹ ਲੇਖਕ ਹੋਇਆ ਭੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਪਹਿਲਾਂ ਹੀ ਸੀ। ਇਹਨਾਂ ਨਕਲੀ ਫ਼ਾਲਤੂ ਬਾਣੀਆਂ ਦੇ ਘਾੜੇ ਤੇ ਪ੍ਰਚਾਲਕ ਦੀ ਭਾਲ ਸਾਨੂੰ ਕਿਸੇ ਹੋਰ ਥਾਂ ਤੋਂ ਕਰਨੀ ਪਏਗੀ।

### ਭਾਈ ਬਾਲੇ ਵਾਲੀ ਜਨਮਸਾਖੀ

ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਭਾਈ ਮਨੀ ਸਿੰਘ ਜੀ ਨੇ ਭੀ ਲਿਖੀ ਹੈ ਅਤੇ ਵੈਰੋਵਾਲ (ਜ਼ਿਲਾ ਅੰਮ੍ਰਿਤਸਰ) ਦੇ ਬਾਵਾ ਸਰੂਪਦਾਸ ਜੀ ਨੇ ਭੀ। ਪਰ ਇਹਨਾਂ ਵਿਚ ਕੋਈ ਨਕਲੀ ਫ਼ਾਲਤੂ ਸਲੋਕ ਸ਼ਬਦ ਨਹੀਂ ਹਨ। ਸਿਖ ਕੌਮ ਵਿਚ ਜਿਤਨਾ ਮਸ਼ਹੂਰ ਭਾਈ ਬਾਲੇ ਦਾ ਨਾਮ ਹੈ, ਸ਼ਾਇਦ ਹੀ ਇਤਨਾ ਪ੍ਰਸਿਧ ਕੋਈ ਹੋਰ ਸਿਖ ਹੋਵੇਗਾ। ਪੜ੍ਹੇ ਅਨ-ਪੜ੍ਹੇ ਸਭ ਲੋਕ ਸਮਝਦੇ ਹਨ ਕਿ ਭਾਈ ਬਾਲਾ ਗੁਰੂ ਨਾਨਕ ਦੇਵ ਜੀ ਦਾ ਸਿਖ ਸੀ, ਤਲਵੰਡੀ ਦਾ ਹੀ ਰਹਿਣ ਵਾਲਾ ਸੀ, 'ਉਦਾਸੀਆਂ' ਸਮੇ ਇਹ ਹਰ ਵੇਲੇ ਸਤਿਗੁਰੂ ਜੀ ਦੇ ਨਾਲ ਰਿਹਾ ਸੀ। ਜਦੋਂ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਏ ਤੇ ਗੁਰੂ ਅੰਗਦ ਦੇਵ ਜੀ ਗੁਰੂ ਬਣੇ

ਤਾਂ ਉਹਨਾਂ ਨੇ ਭਾਈ ਬਾਲੇ ਨੂੰ ਤਲਵੰਡੀ ਤੋਂ ਸੱਦ ਭੇਜਿਆ। ਉਸ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਜਨਮਸਾਖੀ ਲਿਖਵਾਈ, ਜੋ 'ਭਾਈ ਬਾਲੇ ਵਾਲੀ ਜਨਮਸਾਖੀ' ਦੇ ਨਾਮ ਨਾਲ ਪਰਸਿੱਧ ਹੈ। ਪੰਜਾਬ ਦੇ ਕਿਸੇ ਭੀ ਪਿੰਡ ਜਾਂ ਨਗਰ ਵਿਚ ਜਾਓ, ਜਿਥੇ ਕਿਤੇ ਥੋੜਾ ਕੁ ਭੀ ਸਤਸੰਗ ਦਾ ਪਰਚਾ ਹੈ, ਉਥੇ ਹੀ ਤੁਸੀ 'ਭਾਈ ਬਾਲੇ ਵਾਲੀ ਜਨਮਸਾਖੀ' ਦੀ ਕਥਾ ਹੁੰਦੀ ਵੇਖੋਗੇ।

ਕਿਤਨੀ ਹੈਰਾਨੀ ਵਾਲੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਇਤਨਾ ਨਿਕਟਵਰਤੀ ਸਿਖ ਹੋਵੇ ਤੇ ਭਾਈ ਗੁਰਦਾਸ ਜੀ ਗੁਰੂ ਸਾਹਿਬ ਦੇ ਸਿੱਖਾਂ ਦੇ ਨਾਮ ਯਾਰ੍ਹਵੀਂ 'ਵਾਰ' ਵਿਚ ਲਿਖਣ ਵੇਲੇ ਭਾਈ ਬਾਲੇ ਦਾ ਨਾਮ ਹੀ ਭੁੱਲ ਗਏ। ਉਹਨਾਂ ਨੇ ਨਵਾਬ ਦੌਲਤ ਖ਼ਾਂ ਨੂੰ ਤਾਂ ਸਿੱਖਾਂ ਵਿਚ ਸ਼ਾਮਲ ਕਰ ਲਿਆ, ਪਰ ਜਿਹੜਾ ਸਿਖ ਛੋਟੀ ਉਮਰ ਤੋਂ ਲੈ ਕੇ ਅਖ਼ੀਰ ਦਮ ਤਕ ਸਤਿਗੁਰੂ ਜੀ ਦੇ ਨਾਲ ਰਿਹਾ ਹੈ, ਲੰਮੇ ਸਫ਼ਰਾਂ ਦੇ ਕਸ਼ਟ ਭੀ ਸਹਾਰਦਾ ਰਿਹਾ, ਉਸ ਦਾ ਨਾਮ ਸਿੱਖਾਂ ਦੀ ਗਿਣਤੀ ਵਿਚ ਨਾ ਰੱਖਿਆ। ਪਹਿਲੀ 'ਵਾਰ' ਵਿਚ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਇਸ਼ਾਰੇ ਮਾਤ੍ਰ ਇਤਿਹਾਸ ਭੀ ਦਿੱਤਾ ਹੈ। ਜਦੋਂ ਹਜ਼ੂਰ ਤੀਜੀ ਉਦਾਸੀ ਵਿਚ ਮੱਕੇ ਮਦੀਨੇ ਬਗਦਾਦ ਵਲ ਗਏ, ਤਾਂ ਭਾਈ ਸਾਹਿਬ ਨੇ ਲਿਖਿਆ ਹੈ :

**ਬਾਬਾ ਗਇਆ ਬਗਦਾਦ ਨੂੰ, ਬਾਹਰਿ ਜਾਇ ਕੀਆ ਅਸਥਾਨਾ।**
**ਇਕੁ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ।**

ਵੇਖੋ ਅਚਰਜ ਖੇਡ! ਸਿਖ ਪੰਥ ਦਾ ਬੱਚਾ ਬੱਚਾ ਇਹ ਪਿਆ ਆਖੇ ਕਿ 'ਉਦਾਸੀਆਂ' ਵਿਚ ਗੁਰੂ ਨਾਨਕ ਦੇਵ ਜੀ ਨਾਲ ਦੋ ਸਾਥੀ ਸਨ—ਭਾਈ ਬਾਲਾ ਤੇ ਮਰਦਾਨਾ। ਪਰ ਸਿਖ ਕੌਮ ਦੇ ਮਹਾਨ ਉੱਘੇ ਵਿਦਵਾਨ ਭਾਈ ਗੁਰਦਾਸ ਜੀ ਭਾਈ ਬਾਲੇ ਦਾ ਨਾਮ ਤਕ ਨਹੀਂ ਲੈਂਦੇ।

ਅਸੀ ਹੁਣ ਤਕ ਇਹ ਮੰਨਦੇ ਚਲੇ ਆ ਰਹੇ ਹਾਂ, 'ਭਾਈ ਬਾਲੇ ਵਾਲੀ ਜਨਮਸਾਖੀ' ਸਭ ਤੋਂ ਪੁਰਾਣੀ ਇਤਿਹਾਸਕ ਚੀਜ਼ ਹੈ। ਪਰ ਸਿਖ ਕੌਮ ਦੇ ਪਰਸਿੱਧ ਇਤਿਹਾਸ-ਖੋਜੀ ਗੁਰਪੁਰਵਾਸੀ ਸਰਦਾਰ ਕਰਮ ਸਿੰਘ ਜੀ ਨੇ ਆਪਣੀ ਪੁਸਤਕ *ਕਤਕ ਕਿ ਵਿਸਾਖ* ਵਿਚ ਇਸ ਜਨਮਸਾਖੀ ਦੀ ਅਸਲੀਅਤ ਬੜੇ ਸੋਹਣੇ ਸਾਦਾ ਲਫ਼ਜ਼ਾਂ ਵਿਚ ਖੋਲ੍ਹ ਕੇ ਵਿਖਾ ਦਿਤੀ ਹੈ। ਇਹ ਪੁਸਤਕ ਲਿਖ ਕੇ ਸਰਦਾਰ ਕਰਮ ਸਿੰਘ ਜੀ ਨੇ ਸਿਖ ਕੌਮ ਦੀ ਬੜੀ ਵਡਮੁੱਲੀ ਸੇਵਾ ਕੀਤੀ ਹੈ। ਹਰੇਕ ਪੜ੍ਹੇ-ਲਿਖੇ

ਸਿਖ ਨੂੰ ਚਾਹੀਦਾ ਹੈ ਕਿ ਇਸ ਪੁਸਤਕ ਨੂੰ ਪੜ੍ਹੇ ਤੇ ਗੁਰਪੁਰਵਾਸੀ ਕਰਮ ਸਿੰਘ ਜੀ ਦੀ ਮਿਹਨਤ ਦੀ ਕਦਰ ਪਛਾਣੇ। ਭਾਈ ਬਾਲੇ ਵਾਲੀ ਜਨਮਸਾਖੀ ਵਿਚੋਂ ਕਈ ਹਵਾਲੇ ਦੇ ਕੇ ਉਹਨਾਂ ਅਖ਼ੀਰ 'ਤੇ ਇਹ ਲਿਖਿਆ ਹੈ:

> **ਇਸ ਹਿਸਾਬ ਨਾਲ ਬਿਨਾਂ ਕਿਸੇ ਵੱਡੀ ਭੁੱਲ ਦੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਜਨਮਸਾਖੀ ਗੁਰੂ ਗੋਬਿੰਦ ਸਿੰਘ ਜੀ ਦੇ ਛੇਕੜਲੇ ਸਮੇ ਵਿਚ ਬਣੀ ਹੈ.....ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਪਹਿਲਾਂ ਦੀ ਲਿਖੀ ਹੋਈ ਕਦੇ ਭੀ ਨਹੀਂ ਹੋ ਸਕਦੀ।**

ਜਿਨ੍ਹਾਂ ਗੱਲਾਂ ਨੇ ਸਰਦਾਰ ਕਰਮ ਸਿੰਘ ਜੀ ਨੂੰ ਇਸ ਜਨਮਸਾਖੀ ਬਾਰੇ ਇਹ ਸਿੱਟਾ ਕੱਢਣ 'ਤੇ ਮਜਬੂਰ ਕੀਤਾ ਹੈ, ਉਹਨਾਂ ਵਿਚੋਂ ਕੁਝ ਕੁ ਅਸੀ ਪਾਠਕਾਂ ਦੀ ਦਿਲ-ਚਸਪੀ ਵਾਸਤੇ ਇਥੇ ਲਿਖਦੇ ਹਾਂ। ਅਸੀ *ਕਤਕ ਕਿ ਵਿਸਾਖ* ਦੀ ਦੂਜੀ ਐਡੀਸ਼ਨ ਵਿਚੋਂ ਹਵਾਲੇ ਦਿਆਂਗੇ, ਜੋ ਸੰਨ ੧੯੩੨ ਵਿਚ ਛਪੀ ਤੇ ਜਿਸ ਦੇ ੨੭੦ ਸਫ਼ੇ ਹਨ।

> **(੧) ਸਫ਼ਾ ੧੯੭—ਖ਼ਾਸ ਖ਼ਾਸ ਸ਼ਹਿਰਾਂ ਜਾਂ ਪਿੰਡਾਂ ਦੇ ਨਾਮ ਖ਼ਾਸ ਖ਼ਾਸ ਸਮੇ ਬਦਲ ਜਾਇਆ ਕਰਦੇ ਸਨ। 'ਐਮਨਾਬਾਦ' ਨਾਮ ਅਸਲ ਵਿਚ ਨਵਾਂ ਹੈ, ਪੁਰਾਣਾ ਨਾਮ ਸੈਦਪੁਰ ਸੀ। ਭਾਵੇਂ ਗੁਰੂ ਜੀ ਦੇ ਵੇਲੇ ਹੀ ਇਸ ਦਾ ਨਾਮ ਐਮਨਾਬਾਦ ਰੱਖਿਆ ਗਿਆ ਸੀ, ਪਰ ਪ੍ਰਚਲਤ ਓਦੋਂ ਹੀ ਹੋਇਆ ਜਦੋਂ ਇਹ ਨਾਮ ਦਫ਼ਤਰਾਂ ਵਿਚ ਚੜ੍ਹ ਗਿਆ। 'ਆਇਨ ਅਕਬਰੀ' ਦੇ ਤਿਆਰ ਹੋਣ ਤੋਂ ਪਹਿਲਾਂ ਐਮਨਾਬਾਦ ਦਾ ਨਾਮ ਸੈਦਪੁਰ ਹੀ ਮਸ਼ਹੂਰ ਸੀ। ਅਕਬਰ ਦੇ ਵੇਲੇ ਹੋਇਆ ਮੁਹੰਮਦ ਕਾਸਮ ਫ਼ਰਿਸ਼ਤਾ ਭੀ ਸੈਦਪੁਰ ਹੀ ਲਿਖਦਾ ਹੈ। ਸੰਮਤ ੧੬੯੧ ਵਿਚ ਲਿਖੀ 'ਪੁਰਾਤਨ ਜਨਮਸਾਖੀ' ਵਿਚ ਭੀ ਸੈਦਪੁਰ ਹੀ ਹੈ; ਪਰ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਜਿਥੇ ਕਿਤੇ ਜ਼ਿਕਰ ਆਉਂਦਾ ਹੈ ਐਮਨਾਬਾਦ ਨਾਮ ਲਿਖਿਆ ਹੁੰਦਾ ਹੈ।**
>
> **(੨) ਸਫ਼ਾ ੧੯੮—'ਪੁਰਾਤਨ ਜਨਮਸਾਖੀ' ਵਿਚ ਜਿਥੇ ਕਿਤੇ ਭਾਈ ਝੰਡੇ ਜਾਂ ਭਾਈ ਲਾਲੋ ਦਾ ਜ਼ਿਕਰ ਆਇਆ, ਉਥੇ ਇਹਨਾਂ ਨਾਲ ਲਫ਼ਜ਼ 'ਬਾਢੀ' ਭੀ ਆਇਆ ਹੈ। ਪੰਜਾਬੀ ਲਫ਼ਜ਼ 'ਬਾਢੀ' ਹੀ ਹੈ। 'ਤਰਖਾਣ' ਬਲੋਚੀ ਲਫ਼ਜ਼ 'ਦਰਖਾਣ' ਤੋਂ ਬਣਿਆ ਹੈ। ਜਦੋਂ ਬਲੋਚ ਲੋਕ ਪੰਜਾਬ ਵਿਚ ਆ ਵੜੇ, ਮੁਸਲਮਾਨ ਹੋਣ ਕਰਕੇ ਇਹਨਾਂ ਨੂੰ ਸਰਕਾਰੀ ਅਹੁਦੇ ਭੀ ਮਿਲ ਗਏ, ਇਹਨਾਂ ਦੀ ਰੋਜ਼ ਦੀ ਬੋਲ-ਚਾਲ ਦਾ ਲਫ਼ਜ਼ 'ਦਰਖਾਣ' ਪੰਜਾਬੀ ਵਿਚ ਆ ਰਲਿਆ। ਭਾਈ ਬਾਲੇ ਵਾਲੀ ਜਨਮਸਾਖੀ ਵਿਚ ਆਮ ਤੌਰ ਤੇ ਲਫ਼ਜ਼ 'ਤਰਖਾਣ' ਆਇਆ ਹੈ।**
>
> **(੩) ਸਫ਼ਾ ੧੯੯—ਪੰਡਿਤ ਬ੍ਰਹਮਦਾਸ (ਕਸ਼ਮੀਰ) ਨਾਲ ਹੋਈ ਗੋਸ਼ਟ ਵਿਚ ਭਾਈ**

ਬਾਲੇ ਵਾਲੀ ਜਨਮਸਾਖੀ ਨੇ ਗੁਰੂ ਨਾਨਕ ਸਾਹਿਬ ਵਲੋਂ ਹੇਠ-ਲਿਖਿਆ ਸਲੋਕ ਉਚਾਰਿਆ ਦੱਸਿਆ ਹੈ :

ਗੁਰਿ ਮਿਲਿਐ ਮਨੁ ਰਹਸੀਐ, ਜਿਉ ਵੁਠੈ ਧਰਣਿ ਸੀਗਾਰੁ ॥.....

*(ਵੇਖੋ ਸਾਖੀ ਨੰ: ੧੪੧)*

ਪਰ ਇਹ ਸਲੋਕ ਮਲਾਰ ਕੀ ਵਾਰ ਵਿਚ ਗੁਰੂ ਅਮਰਦਾਸ ਜੀ ਦਾ ਹੈ।

(੪) ਸਫ਼ਾ ੨੦੧—ਗੁਰੂ ਨਾਨਕ ਸਾਹਿਬ ਜੀ ਜਦ ਮਦੀਨੇ ਜਾਂਦੇ ਹਨ ਤਾਂ ਭਾਈ ਬਾਲੇ ਵਾਲੀ ਜਨਮਸਾਖੀ ਅਨੁਸਾਰ ਕਾਜ਼ੀਆਂ ਨਾਲ ਚਰਚਾ ਕਰਦੇ ਗੁਰੂ ਜੀ ਮਾਰੂ ਰਾਗ ਦਾ ਇਹ ਸ਼ਬਦ ਉਚਾਰਦੇ ਹਨ :

ਅਲਹੁ ਅਗਮੁ ਖੁਦਾਈ ਬੰਦੇ.....

ਪਰ ਇਹ ਸ਼ਬਦ ਗੁਰੂ ਅਰਜਨ ਸਾਹਿਬ ਦਾ ਹੈ।

(੫) ਸਫ਼ਾ ੨੧੦—ਜਦ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਵਿਚ ਦੇਵਾਂ ਦੇ ਦੇਸ ਜਾਂਦੇ ਹਨ ਅਤੇ ਦੇਵਲੂਤ ਦੇਵਾਂ ਦਾ ਰਾਜਾ ਗੁਰੂ ਜੀ ਦਾ ਸਿਖ ਬਣਦਾ ਹੈ, ਤਾਂ ਦੇਵਲੂਤ ਅਤੇ ਗੁਰੂ ਜੀ ਦੀ ਚਰਚਾ ਵਿਚ ਇਉਂ ਲਿਖਿਆ ਮਿਲਦਾ ਹੈ—'ਤਾਂ ਗੁਰੂ ਨਾਨਕ ਜੀ ਕਿਹਾ, ਭਾਈ ਦੇਵਲੂਤ ! ਤੈਨੂੰ ਅਸਾਂ ਏਥੋਂ ਦਾ ਮਸੰਦ ਕੀਤਾ ਹੈ।' ਪਰ ਮਸੰਦਾਂ ਦੀ ਰੀਤੀ ਗੁਰੂ ਅਰਜਨ ਸਾਹਿਬ ਨੇ ਤੋਰੀ ਸੀ। ਇਸ ਤੋਂ ਪਹਿਲਾਂ ਲਫ਼ਜ਼ 'ਮਸੰਦ' ਸਿੱਖਾਂ ਵਿਚ ਨਹੀਂ ਵਰਤਿਆ ਜਾਂਦਾ ਸੀ।

(੬) ਸਫ਼ਾ ੨੧੦—ਭਾਈ ਬਾਲੇ ਅਨੁਸਾਰ ਫਿਰੰਦੇ ਤੋਂ ਰਬਾਬ ਲਿਆ ਕੇ ਮਰਦਾਨੇ ਨੇ ਗੁਰੂ ਸਾਹਿਬ ਪਾਸੋਂ 'ਗੁਰਮੁਖੀ ਸਾਜ਼' ਪੁੱਛੇ, ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ, 'ਮਰਦਾਨਾ ! ਰਬਾਬ ਅਤੇ ਢੱਡ ਗੁਰਮੁਖੀ ਸਾਜ਼ ਹਨ।'

ਪਰ ਢੱਡ ਗੁਰੂ ਹਰਿਗੋਬਿੰਦ ਸਾਹਿਬ ਨੇ ਵਾਰਾਂ ਸੁਣਨ ਲਈ ਪ੍ਰਚਲਤ ਕਰਾਈ ਸੀ। ਇਸ ਤੋਂ ਪਹਿਲਾਂ ਇਹ ਸਾਜ਼ ਸਿੱਖਾਂ ਵਿਚ ਨਹੀਂ ਵਰਤਿਆ ਜਾਂਦਾ ਸੀ।

(੭) ਸਫ਼ਾ ੨੧੫—ਬਾਬਾ ਰਾਮ ਰਾਇ ਜੀ ਤੋਂ ਔਰੰਗਜ਼ੇਬ ਨੇ 'ਮਿਟੀ ਮੁਸਲਮਾਨ ਕੀ' ਬਾਰੇ ਪੁੱਛਿਆ ਸੀ। ਪਰ ਮਦੀਨੇ ਦੀ ਸਾਖੀ ਵਿਚ ਭਾਈ ਬਾਲਾ ਗੁਰੂ ਨਾਨਕ ਦੇਵ ਜੀ ਦੇ ਮੂੰਹੋਂ ਮੁਹੰਮਦ ਸਾਹਿਬ ਬਾਰੇ ਇਹ ਲਫ਼ਜ਼ ਅਖਵਾਉਂਦਾ ਹੈ—'ਅਜੇ ਮੁਹੰਮਦ ਵਤ ਜਨਮ ਆਵਣਾ ਹੈ, ਹਿੰਦੂ ਘਰ ਜਨਮ ਲੈਸੀ, ਸੂਦਰ ਦੇ ਘਰ'।

ਜੇ ਇਹ ਸਾਖੀ ਤਦੋਂ ਹੈਸੀ, ਤਾਂ ਔਰੰਗਜ਼ੇਬ ਨੇ ਇਸ ਬਾਰੇ ਕਿਉਂ ਨ ਪੁੱਛਿਆ ? ਹੈ ਹੀ ਨਹੀਂ ਸੀ। ਗੁਰੂ ਹਰਿ ਰਾਇ ਸਾਹਿਬ ਤੋਂ ਪਿਛੋਂ ਕਿਤੇ ਲਿਖੀ ਗਈ।

(੯) ਸਫ਼ਾ ੨੧੭—ਸਾਰੀਆਂ ਸਾਖੀਆਂ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਨੂੰ ਆਖਿਆ—'ਇਹ ਗੱਲ ਗੁਰੂ ਨਾਨਕ ਕਰਤਾਰ ਤੇ ਪਾਈ ਹੈ। ਨਹੀਂ ਤਾਂ, ਭਾਈ ਬਾਲਾ! ਭਲੇ ਮਹਾਂਪੁਰਖ, ਸੰਗਤਾਂ ਦੀਆਂ ਕਾਰਾਂ ਭੇਟਾਂ ਦੇਖ ਕੇ ਭਉਂਦਲ ਜਾਂਦੇ ਹਨ, ਸਾਬਤ ਨਹੀਂ ਰਹਿ ਸਕਦੇ।'

ਲਫ਼ਜ਼ 'ਕਾਰਾਂ ਭੇਟਾਂ' ਮਸੰਦਾਂ ਤੋਂ ਪਹਿਲਾਂ ਨਹੀਂ ਸੀ। ਮਸੰਦ ਭਉਂਦਲੇ ਸਨ ਤੇ ਦਸਮ ਪਾਤਿਸ਼ਾਹ ਜੀ ਨੇ ਦੋਸ਼ੀਆਂ ਨੂੰ ਤਾੜਨਾ ਕੀਤੀ ਸੀ। ੧੭੫੦ ਤੋਂ ਪਿਛੋਂ ਦੀ ਗੱਲ ਹੈ।

# ਭਾਈ ਬਾਲੇ ਵਾਲੀ ਜਨਮਸਾਖੀ ਦਾ ਅਸਲ ਲਿਖਾਰੀ

## ਟਪਲਿਆਂ ਦੀ ਸੰਭਾਵਨਾ

ਗੁਰੂ ਨਾਨਕ ਦੇਵ ਜੀ ਸੰਮਤ ੧੫੯੬ ਵਿਚ ਜੋਤੀ ਜੋਤਿ ਸਮਾਏ ਸਨ। ਇਸ ਜਨਮਸਾਖੀ ਦਾ ਕਰਤਾ ਇਹ ਜ਼ਾਹਰ ਕਰਦਾ ਹੈ ਕਿ ਗੁਰੂ ਅੰਗਦ ਸਾਹਿਬ ਨੇ ਗੁਰੂ ਬਣਦਿਆਂ-ਸਾਰ ਹੀ ਤਲਵੰਡੀ ਤੋਂ ਭਾਈ ਬਾਲੇ ਨੂੰ ਸਦਵਾ ਕੇ ਇਹ ਜਨਮਸਾਖੀ ਲਿਖਵਾਣੀ ਸ਼ੁਰੂ ਕਰ ਦਿੱਤੀ ਸੀ। ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਦੀ ਗਵਾਹੀ ਨੇ ਇਹ ਸਾਬਤ ਕੀਤਾ ਹੈ ਕਿ ਇਹ ਕਿਤਾਬ ਸੰਮਤ ੧੭੫੦ ਤੋਂ ਪਿਛੋਂ ਲਿਖੀ ਗਈ ਸੀ। ਅਸਲ ਸਮੇ ਨਾਲੋਂ ਡੇਢ ਸੌ ਸਾਲ ਤੋਂ ਵਧੀਕ ਪੁਰਾਣੀ ਸਾਬਤ ਕਰਨ ਦੇ ਜਤਨ ਕੀਤੇ ਗਏ ਹਨ। ਇਹ ਜਨਮਸਾਖੀ ਲਿਖਣ ਵਾਲੇ ਜਾਂ ਲਿਖਣ ਵਾਲਿਆਂ ਦੇ ਮਨ ਵਿਚ ਕੋਈ ਨਾ ਕੋਈ ਵਲ-ਫੇਰ ਤਾਂ ਜ਼ਰੂਰ ਸਨ। ਜੇ ਕੋਈ ਟਪਲੇ ਵਾਲੀ ਗੱਲ ਸੀ, ਤਾਂ ਇਹ ਟਪਲੇ ਸਿਖ ਕੌਮ ਨੂੰ ਹੀ ਲਾਏ ਜਾਣ ਦੀ ਕੋਸ਼ਸ਼ ਸੀ।

## ਗੁਰੂ ਨਾਨਕ ਦੇਵ ਜੀ ਦੀ ਜਨਮ-ਥਿੱਤ

ਸਰਦਾਰ ਕਰਮ ਸਿੰਘ ਜੀ ਨੇ ਪੁਸਤਕ *ਕਤਕ ਕਿ ਵਿਸਾਖ* ਵਿਚ ਇਸ ਜਨਮਸਾਖੀ ਦੇ ਲਾਏ ਟਪਲੇ ਦਾ ਜ਼ਿਕਰ ਸਾਫ਼ ਕਰ ਦਿੱਤਾ ਹੈ। ਉਹ ਲਿਖਦੇ ਹਨ ਕਿ ਸਭ ਪੁਰਾਣੀਆਂ ਜਨਮ-ਸਾਖੀਆਂ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ- ਥਿੱਤ ਵੈਸਾਖ ਸੁਦੀ ੩ ਲਿਖੀ ਹੈ। ਪਰ ਭਾਈ ਬਾਲੇ ਵਾਲੀ ਜਨਮਸਾਖੀ ਨੇ ਕੋਈ ਗਵਾਹੀ ਪੇਸ਼ ਕਰਨ ਤੋਂ ਬਿਨਾ ਹੀ ਕੱਤਕ ਪੂਰਨਮਾਸ਼ੀ ਥਿੱਤ ਦੱਸੀ ਹੈ। ਇਸ ਦਾ ਅਸਰ ਹੋਰ ਕੋਈ ਨਾ ਸਹੀ, ਇਹ ਤਾਂ ਹੈ ਹੀ ਨਾ, ਕਿ ਸਤਿਗੁਰੂ ਜੀ ਦੇ ਜਨਮ-ਪੁਰਬ ਬਾਰੇ ਹੁਣ ਤਕ ਗੜਬੜ ਤੁਰੀ ਆ ਰਹੀ ਹੈ। ਪੁਰਾਤਨ ਜਨਮ-ਸਾਖੀਆਂ ਵੈਸਾਖ ਸੁਦੀ ੩

ਲਿਖਦੀਆਂ ਹਨ, ਤੇ ਅਸੀ ਕਤਕ ਪੂਰਨਮਾਸ਼ੀ ਮਨਾਂਦੇ ਆ ਰਹੇ ਹਾਂ।

**ਬਾਬਾ ਹੰਦਾਲ ਬਾਰੇ**

ਕਰਮ ਸਿੰਘ ਜੀ ਨੇ ਇਸ ਜਨਮਸਾਖੀ ਵਿਚੋਂ ਸਚਖੰਡ ਪਿਆਨੇ ਦੀ ਸਾਖੀ, ਪ੍ਰਹਿਲਾਦ ਦੀ ਸਾਖੀ, ਧ੍ਰੂ ਭਗਤ ਦੀ ਗੋਸ਼ਟ ਦੀ ਸਾਖੀ ਅਤੇ ਕੰਧਾਰ ਦੀ ਸਾਖੀ ਵਿਚੋਂ ਹਵਾਲੇ ਦੇ ਕੇ ਦੱਸਿਆ ਹੈ ਕਿ ਇਹਨਾਂ ਸਾਖੀਆਂ ਦੀ ਰਾਹੀਂ ਗੁਰੂ ਨਾਨਕ ਦੇਵ ਜੀ ਨੂੰ ਨੀਵਾਂ ਅਤੇ ਬਾਬਾ ਹੰਦਾਲ ਨੂੰ ਉੱਚਾ ਕਰਨ ਦੀ ਕੋਸ਼ਸ਼ ਕੀਤੀ ਗਈ ਹੈ। ਐਥੋਂ ਤੀਕ ਬਾਬਾ ਹੰਦਾਲ ਨੂੰ ਵਧਾਇਆ ਹੈ ਕਿ ਪਰਮੇਸ਼ਰ ਦੇ ਦਰਬਾਰ ਹੀ ਪੁਚਾ ਦਿੱਤਾ ਹੈ। ਆਪਣੀ ਪੁਸਤਕ ਦੇ ਪੰਨਾ ੨੩੮ ਉਤੇ ਆਪ ਲਿਖਦੇ ਹਨ :

> **ਇਹ ਦੱਸਣ ਦੀ ਲੋੜ ਨਹੀਂ ਸੀ ਕਿ ਜੋ ਜੋ ਗੱਲਾਂ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਹਨ, ਓਹੋ ਬਾਬਾ ਹੰਦਾਲ ਦੀ 'ਪਰਚੀ' ਵਿਚ ਹਨ। ਇਸ ਕਰਕੇ ਭਾਈ ਬਾਲੇ ਵਾਲੀ ਜਨਮਸਾਖੀ ਲਿਖਣ ਵਾਲਾ, ਬਿਨਾ ਨਿਰੰਜਨੀਆਂ ਤੋਂ ਹੋਰ ਕੋਈ ਨਹੀਂ ਹੋ ਸਕਦਾ। ਪਰ ਦੋ ਗੱਲਾਂ ਧਿਆਨ-ਜੋਗ ਹਨ। ਇਕ ਤਾਂ ਕਬੀਰ ਜੀ ਨੂੰ ਗੁਰੂ ਜੀ ਤੋਂ ਵੱਡਾ ਮੰਨਣਾ ਅਤੇ ਦੂਜੇ ਹੰਦਾਲ ਦਾ ਤ੍ਰੇਤੇ ਵਿਚ ਭੀ ਗੁਰੂ ਜੀ ਦਾ ਗੁਰ-ਭਾਈ ਹੋਣਾ। ਕਈ ਸੱਜਣ ਖ਼ਿਆਲ ਕਰਦੇ ਹਨ ਕਿ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਜੋ ਕਬੀਰ ਜੀ ਦੀ ਬਹੁਤ ਉਸਤਤ ਕੀਤੀ ਹੋਈ ਹੈ, ਇਸ ਲਈ ਇਹ ਕਿਸੇ ਕਬੀਰ-ਪੰਥੀਏ ਦੀ ਚਲਾਕੀ ਹੈ। ਪਰ ਅਸਲ ਵਿਚ ਇਉਂ ਨਹੀਂ ਹੈ। ਨਿਰੰਜਨੀਆਂ ਦੀ ਹੀ ਜਨਮਸਾਖੀ ਵਿਚ ਇਹ ਸਪੱਸ਼ਟ ਤਰੀਕੇ ਨਾਲ ਮੰਨਿਆ ਹੋਇਆ ਹੈ ਕਿ ਕਬੀਰ ਸਾਰਿਆਂ ਭਗਤਾਂ ਨਾਲੋਂ ਵੱਡਾ ਸੀ, ਬਿਨਾਂ ਬਾਬਾ ਹੰਦਾਲ ਦੇ। ਇਸ ਲਈ ਇਹ ਸ਼ੱਕ ਕਰਨਾ ਕਿ ਇਸ ਜਨਮਸਾਖੀ ਵਿਚ ਕਬੀਰ-ਪੰਥੀਆਂ ਦਾ ਹੱਥ ਹੈ, ਮੂਲੋਂ ਹੀ ਬੋਦਾ ਖ਼ਿਆਲ ਹੈ। ਦੂਜੀ ਗੱਲ ਇਸ ਤੋਂ ਭੀ ਵੱਧ ਕੇ ਅਸਚਰਜ ਵਾਲੀ ਹੈ। ਜਨਮਸਾਖੀ ਵਿਚ ਤਾਂ ਇਉਂ ਲਿਖਿਆ ਹੈ ਕਿ ਤ੍ਰੇਤੇ ਜੁਗ ਵਿਚ ਗੁਰੂ ਜੀ ਰਾਜਾ ਜਨਕ ਦੇ ਸੇਵਕ ਸਨ, ਮੂਰਤੀ ਪੂਜਦੇ ਤੇ ਝੂਠ ਬੋਲਦੇ ਸਨ; ਪਰ ਇਸ 'ਪਰਚੀ' ਵਿਚ ਲਿਖਿਆ ਹੈ ਕਿ ਤ੍ਰੇਤੇ ਵਿਚ ਗੁਰੂ ਜੀ ਅਤੇ ਹੰਦਾਲ ਗੁਰ-ਭਾਈ ਸਨ ਅਤੇ ਦੋਵੇਂ ਰਾਜਾ ਜਨਕ ਦੇ ਮਸੰਦ ਸੇ। ਇਸ ਤੋਂ ਸਿੱਧ ਹੁੰਦਾ ਹੈ ਕਿ 'ਪਰਚੀ' ਲਿਖਣ ਵਾਲੇ ਨੇ ਤਾਂ ਅਜੇ ਕੁਝ ਲਿਹਾਜ਼ ਕੀਤਾ ਹੈ, ਪਰ ਜਨਮਸਾਖੀ ਲਿਖਣ ਵਾਲੇ ਨੇ ਦੋਵੇਂ ਗੁੱਠਾਂ ਮੇਲ ਦਿਤੀਆਂ ਹਨ; ਇਕ ਨੂੰ ਅਸਮਾਨੇ ਚੜ੍ਹਾ ਦਿਤਾ ਹੈ ਅਤੇ ਇਕ ਨੂੰ (ਆਪਣੇ ਨੀਚ ਖ਼ਿਆਲ ਅਨੁਸਾਰ) ਪਾਤਾਲ ਪੁਚਾ ਦਿੱਤਾ ਹੈ।**

## ਇਧਰ ਕਿਉਂ ਪਰਤੇ ?

ਅਸੀ ਇਹ ਭਾਲ ਕਰ ਰਹੇ ਸਾਂ ਕਿ ਪ੍ਰਾਚੀਨ ਲਿਖਤੀ ਬੀੜਾਂ ਦੇ ਅਖ਼ੀਰ ਵਿਚ ਜੋ ਫ਼ਾਲਤੂ ਬਾਣੀਆਂ ਦਰਜ ਹਨ, ਉਹ ਕਿਥੋਂ ਲਈਆਂ ਗਈਆਂ ਸਨ, ਤੇ ਉਹਨਾਂ ਨੂੰ ਬੀੜਾਂ ਵਿਚ ਲਿਆਣ ਵਾਲਾ ਕੌਣ ਹੋ ਸਕਦਾ ਸੀ। ਇਹ ਭਾਲ ਕਰਦੇ ਅਸੀ ਭਾਈ ਬਾਲੇ ਵਾਲੀ ਜਨਮਸਾਖੀ 'ਤੇ ਆ ਅੱਪੜੇ ਸਾਂ, ਜਿਸ ਬਾਰੇ ਅਸਾਂ ਵੇਖ ਲਿਆ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਵੀਹ ਪੰਝੀ ਸਾਲ ਪਿਛੋਂ ਲਿਖੀ ਗਈ ਸੀ, ਇਸ ਵਿਚ ਗੁਰੂ ਨਾਨਕ ਦੇਵ ਜੀ ਦੀ ਜਨਮ-ਥਿੱਤ ਹੋਰ ਦੀ ਹੋਰ ਲਿਖੀ ਹੋਈ ਹੈ, ਅਤੇ ਇਸ ਵਿਚ ਸਤਿਗੁਰੂ ਪਾਤਿਸ਼ਾਹ ਦੀ ਰੱਜ ਕੇ ਨਿਰਾਦਰੀ ਕੀਤੀ ਗਈ ਹੈ। ਨਿਰੰਜਨੀਆਂ ਦੇ ਗੁਰੂ ਬਾਬਾ ਹੰਦਾਲ ਜੀ ਨੂੰ ਇਸ ਵਿਚ ਗੁਰੂ ਨਾਨਕ ਸਾਹਿਬ ਤੋਂ ਬਹੁਤ ਉੱਚਾ ਦੱਸਿਆ ਹੈ। ਸਰਦਾਰ ਕਰਮ ਸਿੰਘ ਜੀ ਯਕੀਨੀ ਤੌਰ 'ਤੇ ਇਸ ਸਿੱਟੇ ਉਤੇ ਅੱਪੜੇ ਹਨ ਕਿ ਇਹ ਜਨਮਸਾਖੀ ਨਿਰੰਜਨੀਆਂ ਨੇ ਲਿਖਾਈ ਸੀ। ਪਰ ਸਿਖ ਕੌਮ ਨੂੰ ਟਪਲੇ ਲਾਣ ਲਈ ਇਹ ਦੱਸਿਆ ਗਿਆ ਕਿ ਇਹ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਭਾਈ ਬਾਲੇ ਜੀ ਨੇ ਲਿਖਾਈ ਸੀ।

## ਘੁੰਡੀ ਖੁਲ੍ਹ ਗਈ

ਪਾਠਕ ਸੱਜਣ ਇਹ ਪੜ੍ਹ ਕੇ ਹੈਰਾਨ ਹੋ ਜਾਣਗੇ ਕਿ ਪ੍ਰਾਚੀਨ ਲਿਖਤੀ ਬੀੜਾਂ ਵਿਚ ਅਦਲਾ-ਬਦਲੀ ਕਰਨ ਦੀ ਜ਼ਿੰਮੇਵਾਰੀ ਵੀ ਇਸੇ ਭਾਈ ਬਾਲੇ ਵਾਲੀ ਜਨਮਸਾਖੀ ਦੇ ਸਿਰ ਹੈ। ਪਾਠਕਾਂ ਨੂੰ ਚੇਤਾ ਹੋਵੇਗਾ ਕਿ 'ਮੁੰਦਾਵਣੀ' ਤੋਂ ਪਿਛੋਂ ਪਾਈਆਂ ਬਾਣੀਆਂ ਵਿਚ ਸਭ ਤੋਂ ਪਹਿਲੀ ਹੈ 'ਸਲੋਕ ਮਹਲਾ ੧। ਜਿਤੁ ਦਰ ਲਖ ਮੁਹੰਮਦਾ।' ਇਸੇ ਹੀ ਸਿਰ-ਲੇਖ ਨੂੰ ਪਿੰਡੀ ਲਾਲਾ (ਜ਼ਿਲਾ ਗੁਜਰਾਤ) ਵਾਲੀ ਬੀੜ ਵਿਚ ਇਉਂ ਲਿਖਿਆ ਹੋਇਆ ਹੈ : 'ਸਲੋਕ ਤਥਾ ਗੋਸ਼ਟ ਮਲਾਰ ਨਾਲ ਹੋਈ'।

ਇਸ ਤੋਂ ਅਗਲੀ ਫ਼ਾਲਤੂ ਬਾਣੀ ਦਾ ਸਿਰ-ਲੇਖ ਹੈ 'ਸਲੋਕ ਮਹਲਾ ੧। ਬਾਇ ਆਤਿਸ਼ ਆਬ।' ਇਸ ਸੰਗ੍ਰਹਿ ਦੇ ੧੬ ਸਲੋਕ ਹਨ, ਦੂਜਾ ਸਲੋਕ ਇਉਂ ਹੈ :

**ਵੀਰ ਸਲਾਮਾਲੇਖ।**<br>
**ਬਰਾਇ ਖੁਦਾਇ ਸਚੁ ਚਉ, ਦਰਗਹ ਕਿਤਨੇ ਸੇਖ।**<br>
**ਜੇਹਾ ਬੀਜੇ ਲੁਣੇ ਸੋ, ਹੁਕਮੀ ਮਿਲੈ ਸੁ ਖਾਇ।**<br>
**ਨਾਨਕ ਸਚੇ ਨਾਮ ਬਿਨੁ, ਬਾਧਾ ਦੂਖੁ ਸਹਾਇ।੨।**

ਆਓ, ਹੁਣ ਭਾਈ ਬਾਲੇ ਵਾਲੀ ਜਨਮਸਾਖੀ ਦੀ ਸਾਖੀ ਨੰ: ੧੨੫ ਪੜ੍ਹੋ :

ੴ ਸਤਿਗੁਰਪ੍ਰਸਾਦਿ ॥

ਉਦਾਸੀ ਚਉਥੀ ਚਲੀ। ਆਗੇ ਸਾਖੀ ਵੀਰਾਂ ਨਾਂਉ ਮਲਾਰ ਨਾਲ।

ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਧਨਾਸਰੀ ਦੇਸੋਂ ਅਗੇ ਕੋ ਚਲਤੇ ਭਏ, ਪਰ ਇਕ ਮੰਜੀ ਸ੍ਰੀ ਗੁਰੂ ਨਾਨਕ ਜੀ ਬਨਾਈ ਹੈ। ਤਾਂ ਗੁਰੂ ਨਾਨਕ ਜੀ ਅਤੇ ਮਰਦਾਨਾ ਰਬਾਬੀ ਅਤੇ ਸੀਂਹੋ ਔਰ ਘਿਹੋ ਇਹ ਚਾਰੋਂ ਬੈਠੇ ਹੋਏ ਸਨ, ਤਾਂ ਸ੍ਰੀ ਗੁਰੂ ਨਾਨਕ ਜੀ ਦੀ ਸਮਾਧੀ ਲੱਗ ਗਈ। ਜਦ ਸ੍ਰੀ ਗੁਰੂ ਜੀ ਸਾਵਧਾਨ ਹੋਏ ਤਾਂ ਸਿੱਖਾਂ ਅਰਦਾਸ ਕੀਤੀ, ਹੇ ਸੱਚੇ ਪਾਤਿਸ਼ਾਹ! ਤੁਹਾਡਾ ਧਿਆਨ ਕਿਧਰ ਗਿਆ ਹੈ। ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ—ਹੇ ਮਰਦਾਨਾ, ਅਸਾਡਾ ਮਨ ਉਠ ਖੜਾ ਹੋਇਆ ਹੈ। ਤਾਂ ਫੇਰ ਮਰਦਾਨੇ ਆਖਿਆ, ਜੀ ਸਚੇ ਪਾਤਿਸ਼ਾਹ! ਕਿਧਰ ਜਾਵੋਗੇ ? ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ, ਮਰਦਾਨਾ ! ਵੀਰਾਂ ਨਾਉਂ ਮਲਾਰ ਹੈ, ਅਗਲੇ ਗਿਰਾਂਉ ਵਿਚ ਰਹਿੰਦਾ ਹੈ। ਉਸ ਨੂੰ ਮਿਲ ਕਰ ਖੇਲਾਂਗੇ। ਤਾਂ ਸ੍ਰੀ ਗੁਰੂ ਜੀ ਅਤੇ ਮਰਦਾਨਾ ਚਲਦੇ ਚਲਦੇ ਉਥੇ ਜਾਇ ਪਹੁੰਚੇ, ਜਿਥੇ ਵੀਰਾਂ ਰਹਿੰਦਾ ਸੀ। ਤਾਂ ਓਥੇ ਮਰਦਾਨੇ ਜਾਇ ਪੁਛਿਆ—ਭਾਈ, ਵੀਰਾਂ ਮਲਾਰ ਕਿਥੇ ਰਹਿੰਦਾ ਹੈ। ਤਾਂ ਉਹਨਾਂ ਲੋਕਾਂ ਆਖਿਆ—ਭਾਈ ਔਹ ਵਾੜੀ ਵੀਰਾਂ ਮਲਾਰ ਦੀ ਹੈ। ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਉਥਾਈਂ ਜਾਇ ਪਹੁੰਚੇ ਜਿਥੇ ਵੀਰਾਂ ਬੈਠਾ ਸੀ। ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਜਾਇ ਕਰ ਕਹਿਆ—ਹੇ ਵੀਰਾਂ, ਅਲੇਖ ਕਉ ਸਲਾਮ ਹੈ। ਤਾਂ ਅਗੋਂ ਵੀਰਾਂ ਮਲਾਰ ਨੇ ਮੱਥਾ ਟੇਕਿਆ। ਤਾਂ ਵੀਰਾਂ ਨੇ ਪੁੱਛਿਆ—ਜੀ ਤੁਸੀ ਕੌਨ ਹੋ ਅਤੇ ਕਿਥੋਂ ਆਏ ਹੋ ਅਤੇ ਅਸਾਂ ਨਾਲ ਕੇ ਕੰਮ ਹੈ। ਤਾਂ ਸ੍ਰੀ ਗੁਰੂ ਬਾਬੇ ਕਹਿਆ—ਭਾਈ, ਅਸਾਂ ਦੁਇ ਸੁਖਨ ਦਰਗਾਹ ਸੱਚੀ ਦੇ ਦਰਬਾਰ ਤੁਸਾਂ ਪਾਸੋਂ ਪੁੱਛਨੇ ਹਨ। ਤਾਂ ਵੀਰੇ ਆਖਿਆ—ਭਾਈ, ਤੁਸੀ ਏਨਾਂ ਨੂੰ ਪੁਛੋ ਜੋ ਕੌਣ ਲੋਕ ਹਨ ਅਤੇ ਅਸਾਂ ਪਾਸੋਂ ਕੇ ਪੁੱਛਦੇ ਆਹੇ। ਅਤੇ ਭਾਈ ਸਾਈਂ ਲੋਕੋ, ਅਸੀ ਤਾਂ ਗਰੀਬ ਅਰਾਈਂ ਆਹੇ। ਅਸੀ ਕੀ ਜਾਣਦੇ ਹਾਂ ਦਰਗਾਹ ਦੀ ਕੇ ਖ਼ਬਰ ਹੈ। ਤਾਂ ਗੁਰੂ ਨਾਨਕ ਜੀ ਆਖਿਆ—ਭਾਈ, ਸਾਹਿਬ ਦੇ ਪਿਆਰੇ ! ਤੁਸਾਂ ਨੂੰ ਸਭ ਕੁਝ ਮਾਲੂਮ ਹੈ ਜੀ, ਤੁਸਾਂ ਥੀਂ ਗੁੱਝਾ ਕੁਛ ਨਹੀਂ। ਤਾਂ ਮਰਦਾਨੇ ਆਖਿਆ—ਸਾਹਿਬ ਦੇ ਪਿਆਰੇ! ਏਹ ਨਾਨਕ ਨਿਰੰਕਾਰੀ ਹੈ, ਜਿਉਂ ਤਿਉਂ ਆਖ। ਤਾਂ ਮਲਾਰ ਨੇ ਆਖਿਆ—ਅਸਾਡੇ ਵਡੇ ਭਾਗ ਹੋਏ ਹੈਨ ਜੋ ਅਸਾਂ ਨੂੰ ਦੀਦਾਰ ਹੋਇਆ ਹੈ ਅਤੇ ਮਲਾਰ ਬੋਲਿਆ, ਸਾਨੂੰ ਏਹ ਦੱਸੋ ਜੀ ਜੋ ਪਾਕ ਖੁਦਾਇ ਕੈਸਾ ਹੈ ਤੇ ਕਿਥੇ ਰਹਿੰਦਾ ਹੈ ਅਤੇ ਜੋ ਮੁਸਲਮਾਨ ਹੈ ਸੋ ਆਖਦੇ ਹੈਨ ਕਿ ਮੁਹੰਮਦ ਖੁਦਾਇ ਦਾ ਨਜੀਕੀ ਹੈ ਅਤੇ ਹਿੰਦੂ ਆਖਦੇ

**ਹਨ ਕਿ ਬ੍ਰਹਮਾ ਬਿਸ਼ਨ ਮਹੇਸ਼ ਨਿਰੰਕਾਰ ਦੀ ਸੂਰਤ ਹਨ, ਹਿਕੇ ਰਾਮ ਕ੍ਰਿਸ਼ਨ ਖੁਦਾਇ ਹੋਏ ਹਨ। ਸੋ ਗਰੀਬ ਨਿਵਾਜ ਜੀ! ਆਪ ਮੇਹਰਬਾਨੀ ਕਰੋ, ਮੇਰੇ ਤਾਈਂ ਦੱਸੋ ਏਹੋ ਖੁਦਾਇ ਹਨ ਕਿ ਕੋਈ ਹੋਰ ਖੁਦਾਇ ਹੈਨ। ਤਾਂ ਸ੍ਰੀ ਗੁਰੂ ਨਾਨਕ ਜੀ ਸਲੋਕ ਆਖਿਆ।**

**ਸਲੋਕ ਮਹਲਾ ੧**

**ਜਿਤ ਦਰ ਲਖ ਮੁਹੰਮਦਾ, ਲਖ ਬ੍ਰਹਮੇ ਬਿਸ਼ਨ ਮਹੇਸ਼।**
**ਲਖ ਲਖ ਰਾਮ ਵਡੀਰੀਅਹਿ, ਲਖ ਰਾਹੀ ਲਖ ਵੇਸ।**
**ਲਖ ਲਖ ਓਥੇ ਜਤੀ ਹੈ, ਸਤੀਅਹਿ ਤੇ ਸੰਨਿਆਸ।**
**ਲਖ ਲਖ ਓਥੇ ਗੋਰਖਾ, ਲਖ ਲਖ ਨਾਥਾਂ ਨਾਥ।**
**ਲਖ ਲਖ ਓਥੇ ਆਸਨਾ, ਗੁਰ ਚੇਲੇ ਰਹਰਾਸਿ।**
**ਲਖ ਲਖ ਦੇਵੀ ਦੇਵਤੇ, ਦਾਨੋ ਲਖ ਨਿਵਾਸ।**
**ਲਖ ਪੀਰ ਪੈਕੰਬਰ ਅਉਲੀਏ, ਲਖ ਕਾਜੀ ਮੁਲਾਂ ਸੇਖ।**
**ਕਿਸੇ ਸਾਂਤਿ ਨ ਆਈਆ, ਬਿਨ ਸਤਿਗੁਰ ਕੇ ਉਪਦੇਸ।**
**ਸਾਧਕ ਸਿਧ ਅਗਨਤ ਹੈ, ਕੇਤੇ ਲਖ ਅਪਾਰ।**
**ਏਤੜਿਆ ਅਪਵਿਤ੍ਰ ਬਿਨ, ਗੁਰ ਕੇ ਸਬਦ ਬੀਚਾਰ।**
**ਸਿਰ ਨਾਥਾਂ ਕੇ ਇਕ ਨਾਥ, ਸਤਿਨਾਮ ਕਰਤਾਰ।**
**ਨਾਨਕ ਤਾ ਕੀ ਕੀਮਤ ਨ ਪਵੈ, ਬੇਅੰਤ ਬੇਸ਼ੁਮਾਰ।**

**ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ—ਭਾਈ ਮਲਾਰ ਜੀ ! ਉਹ ਜੋ ਕਰਤਾਰ ਨਿਰੰਕਾਰ ਹੈ, ਉਸ ਦੀ ਕੀਮਤ ਮੈਂ ਨਾਨਕ ਥੀਂ ਨਾਹੀਂ ਪਾਈ ਜਾਂਦੀ, ਕਿਉਂ ਜੋ ਉਹ ਬੇਅੰਤ ਹੈ, ਉਹਦਾ ਅੰਤ ਕੋਈ ਨਹੀਂ, ਬੇਸ਼ੁਮਾਰ ਹੈ, ਉਸ ਦਾ ਸ਼ੁਮਾਰ ਕੋਈ ਨਹੀਂ। ਤਾਂ ਮਲਾਰ ਨੇ ਆਖਿਆ—ਜੀ ਜਿਵੇਂ ਤੁਸਾਡੀ ਰਜਾਇ ਹੈ ਜੀ ! ਤਾਂ ਸ੍ਰੀ ਗੁਰੂ ਨਾਨਕ ਜੀ ਵੀਰਾਂ ਮਲਾਰ ਪਾਸੋਂ ਵਿਦਿਆ ਹੋਏ, ਓਹਨਾਂ ਪਰ ਖ਼ੁਸ਼ੀ ਕਰ ਕੇ ਸ੍ਰੀ ਗੁਰੂ ਨਾਨਕ ਜੀ ਅਗੇ ਕੋ ਚਲਦੇ ਭਏ, ਮਲਾਰ ਕੀ ਕਲਿਆਨ ਕੀਤੀ। ਬੋਲੋ ਭਾਈ ਜੀ ਵਾਹਿਗੁਰੂ।੧੨੫।**

ਇਸ ਉਪਰ-ਦਿੱਤੀ ਸਾਖੀ ਵਿਚ ਤੁਸਾਂ ਵੇਖਿਆ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਵੀਰਾਂ ਮਲਾਰ ਨੂੰ ਜਾ ਕੇ ਮਿਲੇ, ਤਾਂ ਆਖਿਓ ਨੇ—'ਹੇ ਵੀਰਾਂ ਅਲੇਖ ਕਉ ਸਲਾਮ ਹੈ'। ਫ਼ਾਲਤੂ ਬਾਣੀਆਂ ਦੇ ਦੂਜੇ ਸੰਗ੍ਰਹਿ ਦੇ ਦੂਜੇ ਸਲੋਕ ਦੀ ਪਹਿਲੀ ਤੁਕ ਭੀ ਗਹੁ ਨਾਲ ਪੜ੍ਹੋ—ਵੀਰ ਸਲਾਮਾਲੇਖ (—ਵੀਰ! ਸਲਾਮ ਅਲੇਖ)। ਵੇਖਿਆਂ ਜੇ ? ਹੂ-ਬ-ਹੂ ਉਹੀ ਲਫ਼ਜ਼ ਹਨ ਜੋ ਸਾਖੀ ਵਿਚ ਆਏ ਹਨ।

ਹੁਣ ਇਸ ਦੂਜੇ ਸੰਗ੍ਰਹਿ ਦਾ ਪਹਿਲਾ ਸਲੋਕ ਪੜ੍ਹ ਵੇਖੋ :

ਬਾਇ ਆਤਸ਼ ਆਬ ਖਾਕ, ਇਨਾ ਜਾਤੀ ਬੁਝਸੀ।
ਉਮਤਿ ਪੈਦੇ ਪੰਜਿ ਟੋਲ, ਹਦਰਬ ਪਾਕ ਖ਼ੁਦਾਇ।....

ਭਾਈ ਬਾਲੇ ਵਾਲੀ ਜਨਮਸਾਖੀ ਵਿਚੋਂ ਜਦ ਅਸੀ ਮੱਕੇ ਦੀ ਸਾਖੀ ਨੰ: ੩੯ ਪੜ੍ਹਦੇ ਹਾਂ, ਤਾਂ ਉਸ ਵਿਚ ਇਹ ਲਫ਼ਜ਼ 'ਬਾਇ ਆਤਿਸ਼ ਆਬ ਖ਼ਾਕ' ਮੁੜ ਮੁੜ ਪਏ ਮਿਲਦੇ ਹਨ। ਜਿਵੇਂ :

ਸੁਣਹੁ ਮਾਰਫਤ ਪੀਰ ਜੀ, ਮਿੱਲਤ ਮਜ਼ਹਬ ਛਾਡ।
ਸੋਧਹੁ ਜੁੱਸਾ ਆਪਣਾ, ਕਿਆ ਰੱਬ ਬਣਾਏ ਸਾਜ।
ਕਾਇਮ ਚਾਰੋਂ ਰੂਹ ਹੈ, ਚਾਰੇ ਜੁੱਸੇ ਸਾਥ।
ਪੰਜਵੀਂ ਕੁਦਰਤ ਰੱਬ ਦੀ, ਮਿਲ ਹੋਏ ਪੰਜ ਤਨ ਪਾਕ।
ਅੱਵਲ ਬਾਦੀ ਰੂਹ ਹੈ, ਨਾਮ ਫਰਿਸ਼ਤਾ ਜਾਨ।
ਦੂਜੀ ਆਤਸ਼ ਰੂਹ ਹੈ, ਜਿੰਨ ਕਹਾਏ ਨਾਮ।
ਆਬੀ ਤੀਜਾ ਰੂਹ ਹੈ, ਮਾਨਹੁ ਸੂਰਤ ਦੇਉ।
ਖਾਕੀ ਚਉਥਾ ਰੂਹ ਹੈ, ਭਏ ਖਵੀਸ ਅਭੇਉ।
ਪੰਜਵਾਂ ਰੂਹ ਖੁਦਾਇ ਹੈ, ਮਿਲ ਚਹੁੰ ਰੰਗੇ ਹੋਇ।
ਕੁੱਲ ਬਰਕਤੀ ਰੱਬ ਦੀ, ਚਾਰੋਂ ਕਾਇਮ ਹੋਇ।.....।੭੨।

ਆਖੇ ਨਾਨਕ ਸ਼ਾਹ ਸੱਚ, ਸੁਨਹੁ ਬਹਾਵਦ ਪੀਰ।
ਅੱਵਲ ਖੁਦ ਖੁਦਾਇ ਸੀ, ਫਿਰ ਦੂਜੀ ਕਰ ਤਦਬੀਰ।
ਕਰ ਤਦਬੀਰਾਂ ਮਨਹਿ ਵਿਚ, ਚਾਰ ਮਲਾਏ ਕੀਨ।
ਬਾਦੀ ਆਬੀ ਆਤਸ਼ੀ, ਚਉਥੀ ਮਿਲੀ ਜ਼ਮੀਨ।.....
ਚਾਰ ਖਸੀਅਤ ਚਾਰ ਬੇਦ, ਚਾਰੋਂ ਨਾਲ ਇਮਾਮ।
ਪੰਜਮ ਭਇਆ ਪੈਕੰਬਰੋਂ, ਆਦਮ ਹਜ਼ਰਤ ਜਾਨ।
ਬਾਦ ਮਲਾਇਕ, ਖਾਕ ਬੁਤ, ਆਖੀ ਜਿੰਦਾ ਪੀਰ।
ਆਤਸ਼ ਨੂਰ ਖੁਦਾਇ ਤੇ, ਜਾਣਹੁ ਕਰ ਤਦਬੀਰ।
ਪੰਜਨ ਆਪ ਖੁਦਾਇ ਹੈ, ਅੰਦਰ ਬਾਹਰ ਸੋਇ।
ਏਹ ਹਕੀਕਤ ਪੀਰ ਜੀ, ਵਿਰਲਾ ਜਾਣੇ ਕੋਇ।
ਆਬੀ ਖਾਕੀ ਬਾਦਿ ਨਾਰ, ਚਾਰੋਂ ਰੁਕਨ ਪਛਾਣ।
ਚਾਰ ਇਮਾਮ ਚਾਰ ਮਜ਼ਹਬਾ, ਚਾਰ ਕਤੇਬਾਂ ਜਾਣ।.....।੭੬।

ਜਿਨ੍ਹਾਂ ਪਾਠਕਾਂ ਨੇ ਇਸ ਸਾਰੇ ਲੇਖ ਨੂੰ ਗਹੁ ਨਾਲ ਪੜ੍ਹਿਆ ਹੈ, ਉਹਨਾਂ ਦੇ ਅੰਦਰ ਰਤਾ ਭਰ ਸ਼ੱਕ ਦੀ ਭੀ ਗੁੰਜਾਇਸ਼ ਨਹੀਂ ਰਹਿਣੀ ਚਾਹੀਦੀ। ਸਾਫ਼ ਪਿਆ ਦਿਸਦਾ ਹੈ ਕਿ ਪ੍ਰਾਚੀਨ ਬੀੜਾਂ ਦੇ ਅਖ਼ੀਰ ਵਿਚ ਵਧਾਈਆਂ ਫ਼ਾਲਤੂ ਬਾਣੀਆਂ ਦੀ ਜ਼ਿੰਮੇਵਾਰੀ ਉਹਨਾਂ ਦੇ ਸਿਰ ਹੈ, ਜਿਨ੍ਹਾਂ ਨੇ ਭਾਈ ਬਾਲੇ ਵਾਲੀ ਜਨਮਸਾਖੀ ਸੰਮਤ ੧੭੫੦ ਤੋਂ ਪਿਛੋਂ ਲਿਖ ਕੇ ਇਸਨੂੰ ਸੰਮਤ ੧੫੯੬ ਵਿਚ ਲਿਖੀ ਮਸ਼ਹੂਰ ਕਰਨ ਦੇ ਜਤਨ ਕੀਤੇ, ਤੇ ਇਸ ਕਿਤਾਬ ਵਿਚ ਗੁਰੂ ਨਾਨਕ ਸਾਹਿਬ ਦੀ ਬੇ-ਹਦ ਤੌਹੀਨ ਕਰਕੇ ਬਾਬਾ ਹੰਦਾਲ ਨੂੰ ਉਨ੍ਹਾਂ ਤੋਂ ਉੱਚਾ ਦੱਸਣ ਦੀ ਕੋਸ਼ਸ਼ ਕੀਤੀ।

ਕੀ ਉਹਨਾਂ ਸੱਜਣਾਂ ਨੇ ਕਿਸੇ ਹੋਰ ਪੁਰਾਣੀ ਲਿਖਤੀ ਪੁਸਤਕ ਵਿਚ ਭੀ ਵਧਾ-ਘਟਾ ਕੀਤੇ ਹਨ—ਇਹ ਵਿਚਾਰਨ ਲਈ ਸਾਨੂੰ ਗੁਰੂ ਨਾਨਕ ਦੇਵ ਜੀ ਦੀ *ਪੁਰਾਤਨ ਜਨਮਸਾਖੀ* ਦੀ ਡੂੰਘੀ ਪੜਤਾਲ ਕਰਨੀ ਪਏਗੀ। ਹਾਲਾਂ ਮੀਰਾਂਬਾਈ ਦਾ ਤੇ ਭਗਤ ਸੂਰਦਾਸ ਜੀ ਦਾ ਸ਼ਬਦ ਵਿਚਾਰ ਲਈਏ।



# ੧੨

# ਭਗਤ ਸੂਰਦਾਸ ਅਤੇ ਮੀਰਾਂਬਾਈ

ਪਿਛਲੇ ਅੰਕ ਵਿਚ ਅਸਾਂ ਉਹਨਾਂ ਫ਼ਾਲਤੂ ਬਾਣੀਆਂ ਉਤੇ ਵਿਚਾਰ ਕੀਤੀ ਸੀ, ਜੋ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਹੱਥ-ਲਿਖੀਆਂ ਬੀੜਾਂ ਦੇ ਅਖ਼ੀਰ 'ਤੇ ਦਰਜ ਹਨ। ਅਸੀ ਵੇਖ ਆਏ ਹਾਂ ਕਿ ਫ਼ਾਲਤੂ ਬਾਣੀਆਂ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਕਈ ਸਾਲ ਪਿਛੋਂ ਦਰਜ ਹੋਈਆਂ ਸਨ, ਤੇ ਇਹਨਾਂ ਨੂੰ ਦਰਜ ਕਰਾਣ ਵਿਚ ਉਹਨਾਂ ਸੱਜਣਾਂ ਦਾ ਹੱਥ ਸੀ, ਜਿਨ੍ਹਾਂ ਨੇ ਉਸੇ ਹੀ ਸਮੇ ਭਾਈ ਬਾਲੇ ਵਾਲੀ ਜਨਮਸਾਖੀ ਲਿਖ ਕੇ ਅਜਿਹੀ ਵਿਉਂਤ ਬਣਾਈ ਸੀ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਣ ਤੋਂ ਤੁਰੰਤ ਪਿਛੋਂ ਦੀ ਲਿਖੀ ਹੋਈ ਜਾਪੇ।

ਹੁਣ ਅਸਾਂ ਇਹ ਵੇਖਣਾ ਹੈ ਕਿ ਭਗਤ ਸੂਰਦਾਸ ਅਤੇ ਮੀਰਾਂਬਾਈ ਦੇ ਪਦੇ ਕਦੋਂ ਦਰਜ ਹੋਏ ਸਨ। ਇਥੇ ਭੀ ਸਾਨੂੰ ਸਰਦਾਰ ਜੀ.ਬੀ. ਸਿੰਘ ਜੀ ਦੀ ਕੀਤੀ ਹੋਈ ਮਿਹਨਤ ਆਪਣੇ ਸਾਹਮਣੇ ਰੱਖਣੀ ਪਏਗੀ। ਜਿਵੇਂ ਪਿਛਲੇ ਅੰਕ ਵਿਚ ਅਸਾਂ ਜੀ.ਬੀ. ਸਿੰਘ ਦੀਆਂ ਵੇਖੀਆਂ ਲਿਖਤੀ-ਬੀੜਾਂ ਦਾ ਹਵਾਲਾ ਉਹਨਾਂ ਦੀ ਪੁਸਤਕ *ਪ੍ਰਾਚੀਨ ਬੀੜਾਂ* ਵਿਚੋਂ ਦਿੱਤਾ ਸੀ, ਇਥੇ ਭੀ ਉਵੇਂ ਹੀ ਕਰਨਾ ਪਏਗਾ।

## (ੳ) ਭਾਈ ਬੰਨੋ ਵਾਲੀ ਬੀੜ

ਸਫ਼ਾ ੧੨੫ ਉਤੇ ਜੀ.ਬੀ. ਸਿੰਘ ਜੀ ਲਿਖਦੇ ਹਨ:

**ਇਹ ਗੱਲ ਆਮ ਪ੍ਰਸਿੱਧ ਤੇ ਸਾਰੇ ਸਿੱਖਾਂ ਦੀ ਮੰਨੀ ਹੋਈ ਹੈ ਕਿ ਏਸ ਬੀੜ ਵਿਚ ਇਕ ਵਾਧੂ ਸ਼ਬਦ ਸੂਰਦਾਸ ਦਾ ਅਤੇ ਇਕ ਸ਼ਬਦ ਮੀਰਾਂਬਾਈ ਦਾ ਪਾਏ ਗਏ ਹਨ, ਜੋ 'ਆਦਿ ਬੀੜ' ਵਿਚ ਨਹੀਂ ਸਨ। ਭਾਈ ਬੰਨੋ ਜੀ ਦੀ ਆਗਿਆ ਨਾਲ ਲਿਖਾਰੀ ਨੇ ਪਾਏ, ਜਾਂ, ਆਪਣੀ ਮਨ-ਮਰਜ਼ੀ ਕੀਤੀ, ਨਹੀਂ ਕਿਹਾ ਜਾ ਸਕਦਾ। ਆਖ਼ਰ ਇਹਨਾਂ ਸ਼ਬਦਾਂ ਵਿਚ ਕੁਝ ਭੀ ਸਿੱਖੀ ਦੇ ਬਰਖ਼ਿਲਾਫ਼ ਜਾਂ ਇਤਰਾਜ਼-ਯੋਗ ਗੱਲ ਨਹੀਂ ਸੀ। ਦੋਵੇਂ ਸ਼ਬਦ ਗੁਰੂ ਆਸ਼ੇ ਦੇ ਅਨੁਸਾਰ ਹਨ। ਸੂਰਦਾਸ ਦਾ ਜੋ**

ਸ਼ਬਦ ਵਧਾਇਆ ਗਿਆ ਹੈ, ਉਹ ਇਹ ਹੈ :

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।
ਕਹਾ ਭਯੋ ਪੈ ਪਾਨ ਪਿਆਇ, ਬਿਖੁ ਨਹੀ ਤਜਤ ਭੁਇਅੰਗ।ਰਹਾਉ॥
ਕਾਗਾਂ ਕਾ ਕਪੂਰ ਚੁਗਾਏ, ਸ੍ਵਾਨ ਨ੍ਹਾਇ ਰੰਗ।
ਖਰ ਕੋ ਕਹਾ ਅਗਰ ਕੋ ਲੇਪਨੁ, ਮਰਕਟ ਭੂਖਨ ਅੰਗ।੧।
ਪਾਹਨ ਪਤਿਤ ਬਾਨ ਬੇਧੇ, ਰੀਤੇ ਹੋਏ ਨਿਖੰਗ।
ਸੂਰਦਾਸ ਕੀ ਕਾਲੀ ਕਮਰੀ, ਚੜ੍ਹਤ ਨ ਦੂਜਾ ਰੰਗ।੨।

ਸਗੋਂ ਜਿਹੜਾ ਸ਼ਬਦ ਸੂਰਦਾਸ ਦਾ ਸਭ ਬੀੜਾਂ ਵਿਚ ਹੈ, ਉਸ ਦੀ ਏਸ ਤੁਕ ਤੇ ਕੁਝ ਇਤਰਾਜ਼ ਹੋ ਸਕਦਾ ਹੈ :

'ਸਿਆਮ ਸੁੰਦਰੁ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ।'

ਕਿਉਂਕਿ ਇਸ ਵਿਚ ਕ੍ਰਿਸ਼ਨ ਦੀ ਪੂਜਾ ਦ੍ਰਿੜ੍ਹਾਈ ਹੈ, ਅਤੇ ਹੋਰ ਕਿਸੇ ਦੀ ਪੂਜਾ ਦੀ ਨਿਖੇਧੀ ਹੈ। ਇਹ ਦੂਜਾ ਸ਼ਬਦ 'ਆਦਿ ਬੀੜ' ਵਿਚ ਜ਼ਰੂਰ ਸੀ।

ਸੂਰਦਾਸ ਅਤੇ ਹੋਰ ਕਈ ਭਗਤਾਂ ਵਾਂਗ ਮੀਰਾਂ ਭੀ ਕ੍ਰਿਸ਼ਨ ਜੀ ਦੀ ਉਪਾਸ਼ਕ ਸੀ, ਅਤੇ ਏਸ ਦਾ ਸ਼ਬਦ ਭੀ ਕ੍ਰਿਸ਼ਨ ਵਲ ਹੀ ਸੰਬੋਧਨ ਹੋ ਕੇ ਕਿਹਾ ਹੋਇਆ ਹੈ। ਅਤੇ ਹੈ ਭੀ ਸ਼ਿੰਗਾਰ-ਰਸ ਨਾਲ ਭਰਿਆ ਹੋਇਆ। ਪਰ ਮੋਟੇ ਅਰਥਾਂ ਵਿਚ ਉਹ ਭੀ ਸੂਰਦਾਸ ਦੇ ਸ਼ਬਦ ਵਾਂਗ ਨਿਰਦੋਸ਼ ਹੈ :

ਮਨੁ ਹਮਾਰੋ ਬਾਂਧਿਓ ਮਾਈ, ਕਵਲਨੈਨ ਆਪਣੇ ਗੁਨ।ਰਹਾਉ॥
ਤੀਖਨ ਤੀਰ ਬੇਧਿ ਸਰੀਰੁ, ਦੂਰਿ ਗਇਓ ਮਾਈ।
ਲਾਗਿਓ ਤਬ ਜਾਨਿਓ ਨਾਹੀ, ਅਬ ਨ ਸਹਿਓ ਜਾਈ ਰੀ ਮਾਈ।੧।
ਤੰਤ ਮੰਤ ਅਉਖਧ ਕਰੋ, ਤਉ ਪੀਰ ਨ ਜਾਈ।
ਹੈ ਕੋਊ ਉਪਕਾਰ ਕਰੈ, ਕਠਿਨ ਦਰਦ ਮਾਈ ਰੀ।੨।
ਨਿਕਟਿ ਹਉ ਤੁਮ ਦੂਰਿ ਨਹੀਂ, ਬੇਗਿ ਮਿਲਹੁ ਆਈ।
ਮੀਰਾਂ ਗਿਰਿਧਰ ਸੁਆਮੀ ਦਇਆਲਾ।
ਤਨ ਕੀ ਤਪਤ ਬੁਝਾਈ ਰੀ ਮਾਈ।੩।੧।੧੫।

ਸੂਰਦਾਸ ਅਤੇ ਮੀਰਾਂ ਦੇ ਸ਼ਬਦਾਂ ਵਿਚਾਲੇ ਸਫਰੀ ਜਿਲਦ ਵਿਚ ੧੭੦ ਸਫ਼ੇ ਦੀ ਵਿੱਥ ਹੈ। ਸੋ ਮਾਲੂਮ ਹੁੰਦਾ ਹੈ ਕਿ ਦੋ ਲਿਖਾਰੀ ਇਹਨਾਂ ਸ਼ਬਦਾਂ ਦੇ ਵਧਾਣ ਲਈ ਜ਼ਿੰਮੇਵਾਰ ਸਨ। ਪਰ ਹੋ ਸਕਦਾ ਹੈ ਕਿ ਇਕੋ ਨੇ ਹੀ ਦੋਵੇਂ ਵਧਾਏ ਹੋਣ। ਮੈਨੂੰ ਏਸ ਗੱਲ ਦੀ ਪੜਤਾਲ ਕਰਨ ਦਾ ਮੌਕਾ ਨਹੀਂ ਮਿਲਿਆ।

ਮਾਂਗਟ ਤੋਂ ਵਾਪਸ ਆ ਕੇ ਜੀ.ਬੀ. ਸਿੰਘ ਜੀ ਨੂੰ ਕਈ ਸਵਾਲ ਸੁੱਝੇ, ਜੋ ਉਥੇ ਹੀ ਹੱਲ ਕਰ ਆਉਣੇ ਚਾਹੀਦੇ ਸਨ। ਪਰ ਦੂਜੀ ਵਾਰੀ ਉਥੇ ਜਾਣ ਦਾ ਉਹਨਾਂ ਨੂੰ ਮੌਕਾ ਨਾ ਮਿਲਿਆ। ਇਸ ਵਾਸਤੇ ਉਹਨਾਂ ਸਰਦਾਰ ਬਿਸ਼ਨ ਸਿੰਘ ਜੀ ਬੰਨੋਆਣੀਏ ਨੂੰ ਉਹ ਸਵਾਲ ਪੁੱਛ ਭੇਜੇ। ਬਿਸ਼ਨ ਸਿੰਘ ਜੀ ਨੇ ਭਾਈ ਬੰਨੋ ਵਾਲੀ ਬੀੜ ਤੋਂ ਮੁੜ ਪੜਤਾਲ ਕੀਤੀ, ਤੇ ਜੀ.ਬੀ. ਸਿੰਘ ਜੀ ਨੂੰ ਉਸ ਪੜਤਾਲ ਦਾ ਸਿੱਟਾ ਦੱਸਣ ਲਈ ਆਪ ਲਾਹੌਰ ਚੱਲ ਕੇ ਆਏ। ਇਹਨਾਂ ਦੋਹਾਂ ਵਾਧੂ ਪਦਿਆਂ ਬਾਰੇ ਬਿਸ਼ਨ ਸਿੰਘ ਜੀ ਨੇ ਇਉਂ ਦੱਸਿਆ :

ਵੇਖੋ ਸਫ਼ਾ ੧੩੭ :

**ਰਾਗ ਮਾਰੂ ਵਿਚ ਮੀਰਾਂਬਾਈ ਦਾ ਸ਼ਬਦ ਰਾਗ ਦੇ ਅੰਤ ਪੁਰ ਹੈ, ਅਤੇ ਉਸ ਦੇ ਪਿਛੇ ਹੋਰ ਕੁਝ ਨਹੀਂ। ਪਰ ਇਹ ਉਸੇ ਹੱਥ ਦਾ ਲਿਖਿਆ ਹੈ ਕਿ ਜਿਸ ਹੱਥ ਦੇ ਉਸ ਤੋਂ ਪਹਿਲੇ ਲਿਖੇ ਜੈਦੇਵ ਅਤੇ ਰਵਿਦਾਸ ਦੇ ਸ਼ਬਦ। ਇਹ ਸ਼ਬਦ ਪਿਛੋਂ ਕਿਸੇ ਦਾ ਲਿਖਿਆ ਨਹੀਂ, ਅਸਲ ਦਾ ਹਿੱਸਾ ਹੈ।**

ਬਿਸ਼ਨ ਸਿੰਘ ਜੀ ਦੀ ਇਸ ਗਵਾਹੀ ਦੇ ਆਸਰੇ ਜੀ.ਬੀ. ਸਿੰਘ ਜੀ ਆਪਣੀ ਰਾਇ ਇਉਂ ਦੇਂਦੇ ਹਨ :

**ਸਿੱਟਾ ਇਹ ਨਿਕਲਿਆ ਕਿ ਜਿਸ ਵੇਲੇ ਭਾਈ ਬੰਨੋ ਵਾਲੀ ਬੀੜ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਆਈ, ਉਸ ਵੇਲੇ ਇਹ ਸ਼ਬਦ ਬੀੜ ਵਿਚ ਮੌਜੂਦ ਸੀ।**

ਸੂਰਦਾਸ ਜੀ ਬਾਰੇ ਬਿਸ਼ਨ ਸਿੰਘ ਜੀ ਲਿਖਦੇ ਹਨ :

**ਸਾਰੰਗ ਰਾਗ ਵਿਚ ਸੂਰਦਾਸ ਦੇ ਸ਼ਬਦਾਂ ਦੀ ਪ੍ਰਕ੍ਰਿਤਿ ਇਹ ਹੈ :**

**ਪਰਮਾਨੰਦ ਦਾ ਸ਼ਬਦ :**
(ੳ) **ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।**
(ਅ) **ਹਰਿ ਕੇ ਸੰਗਿ ਬਸੇ ਹਰਿ ਲੋਕ।**

**ਇਹਨਾਂ ਤੋਂ ਪਿਛੇ ਕਬੀਰ ਜੀ ਦਾ ਸ਼ਬਦ ਹੈ 'ਹਰਿ ਬਿਨੁ ਕਉਨੁ ਸਹਾਈ ਮਨ ਕਾ।'**

**'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਵਾਲਾ ਸਾਰਾ ਸ਼ਬਦ ਭਾਵੇਂ ਏਥੇ ਲਿਖਿਆ ਹੈ, ਪ੍ਰੰਤੂ ਪਹਿਲੀ ਤੁਕ ਹੀ ਆਪਣੇ ਤੋਂ ਪਹਿਲੀ ਤੁਕ ਨਾਲ ਮਿਲਦੀ ਹੈ, ਅਗੇ ਸਾਰਾ ਸ਼ਬਦ ਹੋਰ ਲਿਖਤ ਦਾ ਹੈ। ਉਸ ਦੇ ਪਿਛੋਂ ਦੂਜਾ ਸ਼ਬਦ ਸੂਰਦਾਸ ਦਾ, ਅਤੇ ਪਿਛੋਂ ਕਬੀਰ ਦਾ ਸ਼ਬਦ ਪਹਿਲੀ ਕਲਮ ਦੇ ਹੀ ਲਿਖੇ ਹਨ। ਇਹ ਸ਼ਬਦ ਪਿਛੋਂ ਦਾ ਵਧਾਇਆ ਨਹੀਂ ਬਣ ਸਕਦਾ।**

ਬਿਸ਼ਨ ਸਿੰਘ ਜੀ ਦਾ ਇਹ ਹਵਾਲਾ ਦੇ ਕੇ ਜੀ.ਬੀ. ਸਿੰਘ ਜੀ ਲਿਖਦੇ ਹਨ :

**ਸਿੱਟਾ ਇਹ ਨਿਕਲਿਆ ਕਿ ਜਿਸ ਵੇਲੇ ਲਿਖਾਰੀ ਮਾਂਗਟ ਤੋਂ ਲਾਹੌਰ ਆਉਂਦਾ ਨਕਲ ਕਰ ਰਿਹਾ ਸੀ, ਤਦ ਉਸ ਨੂੰ ਇਹ ਸ਼ਬਦ ਯਾਦ ਆਇਆ, ਪਰ ਸਾਰੀਆਂ ਤੁਕਾਂ ਚੰਗੀ ਤਰ੍ਹਾਂ ਯਾਦ ਨਹੀਂ ਸਨ, ਜਾਂ ਉਹਨਾਂ ਦੇ ਲਫ਼ਜ਼ਾਂ ਬਾਬਤ ਕੁਝ ਸ਼ੱਕ ਸੀ। ਸੋ ਉਸ ਨੇ ਪਹਿਲੀ ਤੁਕ ਤਾਂ ਮੂੰਹ-ਜ਼ਬਾਨੀ ਲਿਖ ਦਿੱਤੀ, ਉਪਰਲੇ ਪਰਮਾਨੰਦ ਦੇ ਸ਼ਬਦ ਦੇ ਨਾਲ ਹੀ ਮਿਲਾ ਕੇ, ਬਿਨਾਂ ਨਵਾਂ ਸਿਰਲੇਖ 'ਸੂਰਦਾਸ' ਦਾ ਦੇਣ ਦੇ। ਅਤੇ ਬਾਕੀ ਛੇ ਤੁਕਾਂ ਵਾਸਤੇ ਥਾਂ ਛੱਡ ਕੇ, ਸੂਰਦਾਸ ਦਾ ਦੂਸਰਾ ਸ਼ਬਦ, ਸਾਹਮਣੇ ਪਈ ਸੈਂਚੀ ਤੋਂ ਨਕਲ ਕਰ ਦਿੱਤਾ। ਬਾਕੀ ਦੀਆਂ ਛੇ ਤੁਕਾਂ ਗ਼ਾਲਿਬਨ ਜਿਸ ਵੇਲੇ ਬੀੜ ਪੰਚਮ ਪਾਤਿਸ਼ਾਹ ਦੇ ਹਜ਼ੂਰ ਪੇਸ਼ ਹੋਈ, ਉਸ ਵਿਚ ਹਾਲੀ ਨਹੀਂ ਸਨ ਲਿਖੀਆਂ ਗਈਆਂ, ਪਿਛੋਂ ਤਲਾਸ਼ ਕਰ ਕੇ, ਜਾਂ ਕਿਸੇ ਹੋਰ ਲਿਖਾਰੀ ਨੂੰ, ਜਿਸ ਨੂੰ ਇਹ ਚੰਗੀ ਤਰ੍ਹਾਂ ਯਾਦ ਸਨ, ਲਿਖ ਦਿੱਤੀਆਂ।**

**ਇਸ ਸੂਰਦਾਸ ਦੇ ਸ਼ਬਦ ਅਤੇ ਮੀਰਾਂਬਾਈ ਦੇ ਉਪਰ ਦੱਸੇ ਸ਼ਬਦ, ਅਤੇ ਅੰਤ ਪੁਰ ਫ਼ਾਲਤੂ ਸਲੋਕਾਂ ਨੂੰ ਦਰਜ ਕਰਨ ਦੀ ਵਜਹ ਇਹ ਹੋਈ ਜਾਪਦੀ ਹੈ ਕਿ ਇਹ ਸਭ ਬਾਬੇ ਮੋਹਨ ਵਾਲੀਆਂ ਪੋਥੀਆਂ ਵਿਚ ਦਰਜ ਸਨ।**

ਭਾਈ ਬੰਨੋ ਵਾਲੀ ਬੀੜ ਵਿਚ ਇਹਨਾਂ ਦਰਜ ਹੋਈਆਂ ਸਾਰੀਆਂ ਬਾਣੀਆਂ ਬਾਰੇ ਬਿਸ਼ਨ ਸਿੰਘ ਜੀ ਆਪਣੀ ਰਾਇ ਇਉਂ ਦੇਂਦੇ ਹਨ (ਵੇਖੋ ਸਫ਼ਾ ੧੩੯ *ਪ੍ਰਾਚੀਨ ਬੀੜਾਂ*) :

**ਇਹ ਮੰਨਣ ਵਾਲੀ ਗੱਲ ਹੈ ਜੋ ਵਾਧੂ ਬਾਣੀ ਭਾਈ ਸਾਹਿਬ ਨੇ ਇਕੱਠੀ ਇਕੋ ਵਾਰੀ ਲਿਖੀ ਹੋਵੇ, ਪੂੰਭੂ ਬੀੜ ਦੀ ਤਿਆਰੀ ਦੇ ਵਕਤ, ਅਤੇ ਸ੍ਰੀ ਗੁਰੂ ਅਰਜਨ ਦੇਵ ਪੰਚਮ ਪਾਤਿਸ਼ਾਹੀ ਦੇ ਹਜ਼ੂਰ ਲਿਜਾਣ ਤੋਂ ਪਹਿਲੇ। ਪਿਛੋਂ ਕੋਈ ਬਾਣੀ ਨਹੀਂ ਲਿਖੀ ਗਈ।**

ਇਸ ਰਾਇ ਬਾਰੇ ਜੀ.ਬੀ. ਸਿੰਘ ਜੀ ਆਖਦੇ ਹਨ :

**ਇਹ ਅਸੀ ਖ਼ਾਲੀ ਅੰਦਰ ਦਰਜ ਕੀਤੀਆਂ ਬਾਣੀਆਂ ਬਾਬਤ ਹੀ ਮੰਨ ਸਕਦੇ ਹਾਂ, ਪਰ ਕਿਹੜੀਆਂ ਬਾਣੀਆਂ ਗ੍ਰੰਥ ਸਾਹਿਬ ਦੇ ਪਿੱਛੇ ਹਨ, ਉਹਨਾਂ ਬਾਬਤ ਨਹੀਂ!**

## ਸਾਡੀ ਰਾਇ

ਹੋਰ ਬੀੜਾਂ ਦੇ ਹਵਾਲੇ ਦੇਣ ਤੋਂ ਪਹਿਲਾਂ ਅਸੀ ਜ਼ਰੂਰੀ ਸਮਝਦੇ ਹਾਂ ਕਿ ਜੋ ਕੁਝ ਅਸਾਂ ਭਾਈ ਬੰਨੋ ਵਾਲੀ ਬੀੜ ਵਿਚ ਜੀ.ਬੀ. ਸਿੰਘ ਜੀ ਦੀ ਰਾਹੀਂ ਵੇਖਿਆ

ਹੈ, ਉਸ ਉਤੇ ਹੁਣੇ ਹੀ ਸੱਜਰੀ ਵਿਚਾਰ ਕਰ ਲਈਏ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪਣੇ ਲਿਖੇ ਅਨੁਸਾਰ ਜੀ.ਬੀ. ਸਿੰਘ ਜੀ ਮਾਂਗਟ ਗਏ ਸਨ, ਉਹਨਾਂ ਭਾਈ ਬੰਨੋ ਵਾਲੀ ਬੀੜ ਵੀ ਵੇਖੀ ਸੀ। ਪਰ ਇਸ ਵਿਚ ਰਤਾ ਭੀ ਸ਼ੱਕ ਦੀ ਗੁੰਜਾਇਸ਼ ਨਹੀਂ ਰਹੀ ਕਿ ਉਹਨਾਂ ਸਿਰਫ਼ ਸਰਸਰੀ ਦਰਸ਼ਨ ਹੀ ਕੀਤੇ ਸਨ, ਉਸ ਵੇਲੇ ਉਹਨਾਂ ਨੂੰ ਪੜਚੋਲੀਏ ਤੇ ਖੋਜੀ ਵਾਲੀ ਅੱਖ ਵਰਤਣ ਦਾ ਚੇਤਾ ਨਹੀਂ ਰਿਹਾ, ਜਾਂ, ਉਹ ਖੋਜ-ਪੜਚੋਲ ਲਈ ਫਿਰ ਕਿਸੇ ਦੂਸਰੇ ਮੌਕੇ 'ਤੇ ਆਉਣਾ ਚਾਹੁੰਦੇ ਸਨ, ਪਰ ਆ ਨਹੀਂ ਸਕੇ। ਇਸ ਘਾਟ ਨੂੰ ਉਹ ਪੂਰਾ ਕਰਦੇ ਹਨ, ਕਿਨ੍ਹਾਂ ਦੀ ਗਵਾਹੀ ਦੇ ਆਸਰੇ ? ਉਹਨਾਂ ਦੀ ਗਵਾਹੀ 'ਤੇ, ਜਿਹੜੇ ਉਸ ਬੀੜ ਦੇ ਮਾਲਕ ਹਨ। ਅਸੀ ਕਿਸੇ ਸੱਜਣ ਉਤੇ ਕੋਈ ਨਾਜਾਇਜ਼ ਸ਼ੱਕ ਕਰਨਾ ਮਾੜਾ ਮੰਨਦੇ ਹਾਂ। ਪਰ ਉਸ ਖੋਜੀ ਦੀ ਖੋਜ ਕਾਹਦੀ, ਜੋ ਦੂਜਿਆਂ ਦੇ ਲਫ਼ਜ਼ਾਂ ਉਤੇ ਹੀ ਸਿੱਟਾ ਕੱਢ ਰਿਹਾ ਹੈ ? ਸਰਦਾਰ ਬਿਸ਼ਨ ਸਿੰਘ ਜੀ ਨੇ ਜੋ ਸਮੁੱਚੀ ਰਾਇ ਦਿੱਤੀ ਹੈ, ਉਸ ਵਿਚੋਂ ਹੀ ਜ਼ਾਹਰ ਹੋ ਰਿਹਾ ਹੈ ਕਿ ਉਹ ਆਪਣੇ ਖ਼ਾਨਦਾਨ ਦੀ ਬੀੜ ਬਾਰੇ ਇਸ ਖੋਜੀ ਪਾਸੋਂ ਕੀ ਲਿਖਵਾਣਾ ਚਾਹੁੰਦੇ ਸਨ। ਪਰ ਜੀ.ਬੀ. ਸਿੰਘ ਜੀ ਉਹਨਾਂ ਦਾ ਅੱਧਾ ਅਸਰ ਹੀ ਕਬੂਲ ਕਰ ਸਕੇ ਹਨ।

ਗਹੁ ਨਾਲ ਸੋਚਣਾ। ਭਾਈ ਬੰਨੋ ਵਾਲੀ ਬੀੜ ਖੋਲ੍ਹ ਕੇ ਜੀ.ਬੀ. ਸਿੰਘ ਜੀ ਪੜਤਾਲ ਕਰ ਰਹੇ ਹਨ। ਮਾਰੂ ਰਾਗ ਦੇ ਅਖ਼ੀਰ ਵਿਚ ਉਹਨਾਂ ਮੀਰਾਂਬਾਈ ਦਾ ਸ਼ਬਦ ਵੇਖਿਆ, ਸਾਰੰਗ ਦੇ ਅਖ਼ੀਰ ਵਿਚ ਭਗਤ ਸੂਰਦਾਸ ਦਾ। ਪਰ ਉਥੇ ਉਹਨਾਂ ਨੂੰ ਇਹ ਵੇਖਣ ਦਾ ਮੌਕਾ ਨਾ ਮਿਲਿਆ ਕਿ ਇਹ ਦੋਵੇਂ ਸ਼ਬਦ ਇਕੋ ਲਿਖਾਰੀ ਦੇ ਲਿਖੇ ਹੋਏ ਹਨ ਜਾਂ ਦੋ ਲਿਖਾਰੀਆਂ ਦੇ। ਕਿਉਂ ? ਮੌਕਾ ਕਿਉਂ ਨਾ ਮਿਲਿਆ ? ਕਿਤਨੇ ਕੁ ਮਿੰਟ ਲਗਣੇ ਸਨ ਮਾਰੂ ਤੇ ਸਾਰੰਗ ਦੇ ਵਿਚਕਾਰਲੇ ਪਤ੍ਰੇ ਇਕੱਠੇ ਕਰਨ ਵਿਚ ? ਉਹਨਾਂ ਦੇ ਵਰਤੇ ਲਫ਼ਜ਼ਾਂ ਵਲ ਧਿਆਨ ਦੇਣਾ ਕਿ 'ਵਿਚਕਾਰਲੇ ਸਫ਼ੇ ਸਫ਼ਰੀ ਬੀੜ ਦੇ ੧੭੦ ਹਨ'। ਪੜਤਾਲ ਕਰ ਰਹੇ ਸਨ ਭਾਈ ਬੰਨੋ ਦੀ ਬੀੜ ਦੀ। ਉਸ ਦੇ ਵਿਚਕਾਰਲੇ ਪਤ੍ਰੇ ਕਿਉਂ ਨਾ ਗਿਣ ਸਕੇ ? ਸੱਚ ਇਹ ਹੈ ਕਿ ਲਿਖਤਾਂ ਦਾ ਟਾਕਰਾ ਕਰਨ ਤੇ ਪਤ੍ਰੇ ਗਿਣਨ ਦਾ ਉਥੇ ਚੇਤਾ ਹੀ ਨਹੀਂ ਆਇਆ। ਆਪਣੀ ਕਿਤਾਬ ਲਿਖਣ ਵੇਲੇ ਘਰ ਬੈਠ ਕੇ ਉਹਨਾਂ ਸਫ਼ਰੀ ਬੀੜ ਵਿਚੋਂ ਸਫ਼ੇ ਗਿਣ ਲਏ।

ਨਿਰਾ ਇਹੀ ਨਹੀਂ। ਮਾਂਗਟ ਜਾ ਕੇ ਉਹਨਾਂ ਇਹ ਦੋਵੇਂ ਸ਼ਬਦ ਬੀੜ ਵਿਚੋਂ ਅੱਖੀਂ ਵੇਖੇ ਹੀ ਨਹੀਂ। ਖੋਜ-ਪੜਤਾਲ ਕਰਨੀ ਤਾਂ ਲਾਂਭੇ ਰਹਿ ਗਈ। ਵਧ ਤੋਂ ਵਧ ਜੋ ਉਹਨਾਂ ਕੀਤਾ, ਇਹੀ ਜਾਪਦਾ ਹੈ ਕਿ ਇਹ ਦੋਵੇਂ ਸ਼ਬਦ ਗ੍ਰੰਥੀ ਪਾਸੋਂ

ਲਿਖਵਾ ਲਏ। ਅਗਾਂਹ ਹੋ ਕੇ ਆਪ ਉਸ ਲਿਖਤ ਨੂੰ ਅੱਖੀਂ ਨਹੀਂ ਵੇਖਿਆ। ਸਫ਼ਾ ੧੨੫ ਉਤੇ ਸਿਰਫ਼ ਸਿੱਖਾਂ ਦੀ ਮੰਨੀ ਹੋਈ ਗੱਲ ਦੱਸ ਕੇ ਅੱਗੇ ਦੋਵੇਂ ਸ਼ਬਦ ਲਿਖ ਦਿੱਤੇ ਹਨ। ਵੱਜ ਵਜਾ ਕੇ ਇਹ ਨਹੀਂ ਆਖਿਆ ਕਿ ਮੈਂ ਆਪ ਭੀ ਬੀੜ ਤੋਂ ਵੇਖੇ ਹਨ। ਜੇ ਆਪ ਅੱਖੀਂ ਵੇਖੇ ਹੁੰਦੇ, ਤਾਂ ਸਰਦਾਰ ਬਿਸ਼ਨ ਸਿੰਘ ਤੋਂ ਇਹ ਕਿਉਂ ਪੁੱਛ ਭੇਜਦੇ ਕਿ ਮੀਰਾਂਬਾਈ ਵਾਲਾ ਸ਼ਬਦ ਕਿਸ ਹੱਥ ਦਾ ਲਿਖਿਆ ਹੋਇਆ ਹੈ ? ਉਹਨਾਂ ਦੀ ਗਵਾਹੀ ਦਾ ਆਸਰਾ ਲੈ ਕੇ ਝੱਟ ਆਪ ਨੇ ਇਹ ਨਤੀਜਾ ਕੱਢ ਲਿਆ ਹੈ ਕਿ ਗੁਰੂ ਅਰਜਨ ਸਾਹਿਬ ਪਾਸ ਇਹ ਬੀੜ ਪੇਸ਼ ਹੋਣ ਤੋਂ ਪਹਿਲਾਂ ਹੀ ਇਹ ਸ਼ਬਦ ਲਿਖਿਆ ਜਾ ਚੁਕਾ ਸੀ।

ਇਹੀ ਤਰੀਕਾ ਵਰਤਿਆ ਗਿਆ ਹੈ ਭਗਤ ਸੂਰਦਾਸ ਜੀ ਦੇ ਸ਼ਬਦ ਬਾਰੇ। ਜੇ ਜੀ.ਬੀ. ਸਿੰਘ ਜੀ ਨੇ ਤੁਕ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਆਪਣੀ ਅੱਖੀਂ ਭਾਈ ਬੰਨੋ ਵਾਲੀ ਬੀੜ ਵਿਚੋਂ ਵੇਖੀ ਹੁੰਦੀ, ਤੇ ਇਸ ਦੇ ਨਾਲ ਵਾਧੂ ਪਈਆਂ ਹੋਰ ਤੁਕਾਂ ਭੀ ਉਥੋਂ ਪੜ੍ਹੀਆਂ ਹੁੰਦੀਆਂ, ਤਾਂ ਕੀ ਉਸੇ ਵੇਲੇ ਉਹਨਾਂ ਨੂੰ ਇਹ ਨਾ ਦਿੱਸ ਪੈਂਦਾ ਕਿ ਇਹ ਸਾਰੀਆਂ ਇਕੋ ਹੱਥ ਦੀਆਂ ਲਿਖੀਆਂ ਹਨ ਜਾਂ ਦੋ ਹੱਥਾਂ ਦੀਆਂ ? ਜੇ ਉਹਨਾਂ ਦੀ ਇਤਨੀ ਨਜ਼ਰ ਕਮਜ਼ੋਰ ਸੀ, ਜਾਂ ਪਰਖ-ਸ਼ਕਤੀ ਇਤਨੀ ਇਤਬਾਰ-ਹੀਣ ਸੀ ਕਿ ਉਹ ਆਪ ਇਹ ਸਧਾਰਨ ਜਿਹਾ ਨਿਖੇੜਾ ਭੀ ਕਰਨ ਜੋਗੇ ਨਹੀਂ ਸਨ, ਤਾਂ ਭੀ ਉਸੇ ਵੇਲੇ ਸ: ਬਿਸ਼ਨ ਸਿੰਘ ਪਾਸੋਂ ਜਾਂ ਕਿਸੇ ਹੋਰ ਹੀ ਕੋਲ ਬੈਠੇ ਤੋਂ ਪੁੱਛ ਲੈਂਦੇ। ਉਹਨਾਂ ਮਾਂਗਟ ਤੋਂ ਆ ਕੇ ਚਿੱਠੀ ਦੀ ਰਾਹੀਂ ਇਹ ਗੱਲ ਬਿਸ਼ਨ ਸਿੰਘ ਜੀ ਤੋਂ ਕਿਉਂ ਪੁੱਛਣੀ ਸੀ ? ਗੱਲ ਸਿੱਧੀ ਸਾਫ਼ ਹੈ ਕਿ ਅੱਵਲ ਤਾਂ ਬੀੜ ਦੇ ਦਰਸ਼ਨ ਕੀਤੇ ਹੀ ਨਹੀਂ, ਜੇ ਕੀਤੇ ਹਨ ਤਾਂ ਸੰਤੋਖੀ ਹੋਈ ਬੀੜ ਹੀ ਵੇਖ ਆਏ ਹੋਣਗੇ। ਸੋ, ਮੀਰਾਂਬਾਈ ਤੇ ਭਗਤ ਸੂਰਦਾਸ ਜੀ ਦੇ ਨਵੇਂ ਵਾਧੂ ਪਏ ਸ਼ਬਦਾਂ ਦੀ ਲਿਖਾਈ ਦਾ ਟਾਕਰਾ ਕਰਨ ਦਾ ਸਮਾ ਮਿਲਣਾ ਤਾਂ ਕਿਤੇ ਰਿਹਾ, ਜੀ.ਬੀ. ਸਿੰਘ ਜੀ ਤਾਂ ਸੂਰਦਾਸ ਜੀ ਦੇ ਹੀ ਸ਼ਬਦ ਦੀਆਂ ਛੇ ਤੁਕਾਂ ਨੂੰ ਇਕੋ ਥਾਂ ਲਿਖਿਆ ਵੇਖ ਕੇ ਨਿਰਣਾ ਕਰਨ ਦਾ ਮੌਕਾ ਨਹੀਂ ਲੱਭ ਸਕੇ ਕਿ ਪਹਿਲੀ ਤੁਕ ਕਿਸ ਨੇ ਲਿਖੀ ਹੈ ਤੇ ਬਾਕੀ ਦੀਆਂ ਪੰਜ ਕਿਸ ਨੇ ਲਿਖੀਆਂ ਹਨ। ਸਦਕੇ ਜਾਈਏ ਅਜਿਹੀ ਖੋਜ ਤੋਂ!

ਹੁਣ ਰਤਾ ਵੇਖੋ ਉਹ ਜਵਾਬ ਜੋ ਸਰਦਾਰ ਬਿਸ਼ਨ ਸਿੰਘ ਜੀ ਨੇ ਭੇਜੇ। ਮੀਰਾਂਬਾਈ ਦੇ ਸ਼ਬਦ ਬਾਰੇ ਲਿਖਦੇ ਹਨ ਕਿ ਇਹ ਉਸੇ ਹੀ ਹੱਥ ਦਾ ਹੈ ਜਿਸ ਹੱਥ ਨੇ ਇਸ ਤੋਂ ਪਹਿਲੇ ਜੈਦੇਵ ਤੇ ਰਵਿਦਾਸ ਜੀ ਦੇ ਸ਼ਬਦ ਲਿਖੇ ਹਨ। ਅਸਲ ਦਾ ਹੀ ਹਿੱਸਾ ਹੈ, ਪਿਛੋਂ ਕਿਸੇ ਨੇ ਨਹੀਂ ਲਿਖਿਆ।

ਸਰਦਾਰ ਜੀ ! ਮੀਰਾਂਬਾਈ ਦਾ ਸ਼ਬਦ ਅਸਲ ਦਾ ਹਿੱਸਾ ਉਸੇ ਤਰ੍ਹਾਂ ਹੈ, ਜਿਵੇਂ ਤੁਸੀ ਬੀੜ ਦੇ ਅਖ਼ੀਰ ਉਤੇ ਲਿਖੀਆਂ ਵਾਧੂ ਬਾਣੀਆਂ ਨੂੰ ਭੀ ਅਸਲ ਦਾ ਹਿੱਸਾ ਕਹਿ ਚੁਕੇ ਹੋ, ਕਿਉਂਕਿ ਤੁਹਾਡੀ ਰਾਇ ਮੁਤਾਬਕ ਗੁਰੂ ਅਰਜਨ ਸਾਹਿਬ ਨੂੰ ਵਿਖਾਣ ਤੋਂ ਪਿਛੋਂ ਕੋਈ ਚੀਜ਼ ਨਹੀਂ ਲਿਖੀ ਗਈ।

ਅਸਲੀਅਤ ਕੀ ਹੈ ? ਜੇ ਸਰਦਾਰ ਬਿਸ਼ਨ ਸਿੰਘ ਜੀ ਨੇ ਇਹ ਠੀਕ ਲਿਖਿਆ ਹੈ ਕਿ ਮੀਰਾਂਬਾਈ ਦਾ ਸ਼ਬਦ ਉਸੇ ਸ਼ਖ਼ਸ ਨੇ ਲਿਖਿਆ ਹੈ ਜਿਸ ਨੇ ਭਗਤ ਜੈਦੇਵ ਤੇ ਰਵਿਦਾਸ ਜੀ ਦਾ, ਤਾਂ ਭੀ ਉਹ ਇਕ ਗੱਲ ਛੱਡ ਗਏ ਹਨ। ਜਿਸ ਹੱਥ ਨੇ ਇਹਨਾਂ ਦੋਹਾਂ ਭਗਤਾਂ ਦੇ ਸ਼ਬਦ ਲਿਖੇ ਹਨ, ਉਸ ਨੇ ਇਹਨਾਂ ਤੋਂ ਪਹਿਲਾਂ ਹੋਰ ਕਿਤਨੀ ਕੁ ਬਾਣੀ ਲਿਖੀ ਹੈ ? ਵੇਖਿਆ ਜੇ ? ਇਹੀ ਹੈ ਅਸਲ ਘੁੰਡੀ। ਜਿਸ ਦਾ ਨਿਰਣਾ ਕਰਨੋਂ ਸ: ਬਿਸ਼ਨ ਸਿੰਘ ਜੀ ਖੁੰਝ ਗਏ ਜਾਪਦੇ ਹਨ। ਇਥੇ ਭੀ ਉਹੀ ਹੱਥ-ਫੇਰੀ ਕੀਤੀ ਜਾਪਦੀ ਹੈ ਜੋ ਬੀੜ ਦੇ ਅਖ਼ੀਰ 'ਤੇ ਹੈ। ਜਿਸ ਬੀੜ ਵਿਚ ਕਈ ਲਿਖਾਰੀਆਂ ਨੇ ਬਾਣੀ ਲਿਖੀ ਹੋਵੇ, ਉਥੇ ਇਸ ਹੱਥ-ਫੇਰੀ ਦਾ ਭੇਤ ਖੁਲ੍ਹੇ ਕਿਵੇਂ ? ਪਰ ਅਸੀ ਇਹ ਭੇਤ ਖੋਲ੍ਹਾਂਗੇ ਬੋਹਤ ਦੀ ਬੀੜ ਦਾ ਜ਼ਿਕਰ ਕਰਨ ਵੇਲੇ। ਹਾਲਾਂ ਅਸਲ ਗੱਲ ਇਉਂ ਜਾਪਦੀ ਹੈ ਕਿ ਮੀਰਾਂਬਾਈ ਦਾ ਸ਼ਬਦ ਦਰਜ ਕਰਨ ਲਈ, ਤੇ ਇਹ ਦੱਸਣ ਲਈ ਕਿ ਇਹ ਪਹਿਲਾਂ ਹੀ ਦਰਜ ਸੀ, ਮਾਰੂ ਰਾਗ ਦੀਆਂ ਕੁਝ ਜੁਜ਼ਾਂ ਕੱਢ ਕੇ ਨਵੇਂ ਵਰਕੇ ਪਾਏ ਗਏ ਜਾਪਦੇ ਹਨ। ਉਹਨਾਂ ਸਾਰੇ ਵਰਕਿਆਂ ਉਤੇ ਮੀਰਾਂ ਦੇ ਸ਼ਬਦ ਸਮੇਤ ਇਕੋ ਹੱਥ ਦੀ ਬਾਣੀ ਲਿਖੀ ਹੋਈ ਹੈ। ਤੇ ਸਰਦਾਰ ਬਿਸ਼ਨ ਸਿੰਘ ਜੀ ਨੇ ਠੀਕ ਆਖਿਆ ਹੈ ਕਿ ਇਹ ਸਭ ਕੁਝ ਇਕ ਹੱਥ ਦਾ ਲਿਖਿਆ ਹੋਇਆ ਹੈ।

ਹੁਣ ਆਓ ਭਗਤ ਸੂਰਦਾਸ ਜੀ ਦੀ ਇਕੱਲੀ ਤੁਕ ਵੱਲ। ਅਦਲਾ-ਬਦਲੀ ਕਰਨ ਵਾਲਿਆਂ ਨੇ ਇਥੇ ਜੁਜ਼ਾਂ ਕੱਢਣ ਦੀ ਲੋੜ ਨਹੀਂ ਸਮਝੀ, ਸ਼ੱਕ ਪੈ ਸਕਦਾ ਹੈ ਇਕੱਲੀ ਤੁਕ ਉਤੇ। ਸਾਰਾ ਸ਼ਬਦ ਤਾਂ ਸਗੋਂ ਠੀਕ ਪਿਆ ਜਾਪਦਾ ਹੈ। ਅੰਞਾਣ ਪਾਠਕ ਇਹੀ ਭੁਲੇਖਾ ਖਾਏਗਾ ਕਿ ਜਿਸ ਨੇ ਇਹ ਇਕੱਲੀ ਤੁਕ ਲਿਖੀ ਹੈ, ਕਿਸੇ ਕਾਰਨ ਉਹ ਸਾਰਾ ਸ਼ਬਦ ਲਿਖਣੋਂ ਖੁੰਝਣ ਦੀ ਉਕਾਈ ਖਾ ਗਿਆ ਹੈ।

ਪਰ ਵੇਖੋ ਸਿੱਟੇ ਜੀ.ਬੀ. ਸਿੰਘ ਜੀ ਦੇ ! ਲਿਖਦੇ ਹਨ ਕਿ ਮਾਂਗਟ ਤੋਂ ਆਉਂਦਿਆਂ ਰਾਹ ਵਿਚ ਲਿਖਾਰੀ ਨੂੰ ਇਹ ਸ਼ਬਦ ਯਾਦ ਆ ਗਿਆ, ਤੇ ਉਸ ਨੇ ਮੂੰਹ-ਜ਼ਬਾਨੀ ਪਹਿਲੀ ਤੁਕ ਲਿਖ ਦਿੱਤੀ। ਖੋਜੀ ਸੱਜਣ ਜੀ ਨੇ ਇਥੇ ਆਪਣੀ ਖੋਜ ਨੂੰ ਕਿਤਨਾ ਹਾਸੋ-ਹੀਣਾ ਬਣਾਇਆ ਹੈ। ਕੀ ਲਿਖਾਰੀ ਆਪਣੇ ਚੇਤੇ ਉਤਾਰ ਰਹੇ ਸਨ, ਜਾਂ 'ਆਦਿ ਬੀੜ' ਤੋਂ ਉਤਾਰਾ ਕਰ ਰਹੇ ਸਨ ? ਚੰਗੀ ਇਮਾਨਦਾਰੀ

ਸੀ ਉਸ ਲਿਖਾਰੀ ਦੀ ਜਿਸ ਨੇ ਆਪਣੇ ਕੋਲੋਂ ਹੀ ਇਹ ਇਕੱਲੀ ਤੁਕ ਲਿਖ ਲਈ! ਪਰ ਉਸ ਦਾ ਚੇਤਾ ਭੀ ਰਤਾ ਵੇਖੋ! ਕੀ ਇਸ ਪਹਿਲੀ ਤੁਕ ਤੋਂ ਛੁਟ ਬਾਕੀ ਦਾ ਸ਼ਬਦ ਲਿਖਾਰੀ ਨੂੰ ਭੁੱਲ ਗਿਆ ਸੀ ਕਿ ਸ਼ਬਦ ਦੇ ਕਰਤਾ ਭਗਤ ਜੀ ਦਾ ਨਾਮ ਭੀ ਭੁੱਲ ਗਿਆ ਸੀ? ਇਸ ਤੁਕ ਉਤੇ ਉਸ ਨੇ 'ਸਾਰੰਗ ਸੂਰਦਾਸ' ਕਿਉਂ ਨਾ ਲਿਖਿਆ? ਕੀ ਉਸ ਲਿਖਾਰੀ ਨੂੰ ਭਗਤ ਦਾ ਨਾਮ ਹੀ ਭੁੱਲ ਗਿਆ ਸੀ? ਤਾਂ ਕੀ ਅਜੇ ਭੀ ਤੁਸੀ ਅਜਿਹੇ ਲਿਖਾਰੀ ਨੂੰ ਇਮਾਨਦਾਰ ਮੰਨੋਗੇ? ਜੀ.ਬੀ. ਸਿੰਘ ਜੀ ਲਿਖਦੇ ਹਨ ਕਿ ਸੂਰਦਾਸ ਦਾ ਦੂਸਰਾ ਸ਼ਬਦ ਲਿਖਾਰੀ ਨੇ ਸਾਹਮਣੇ ਪਈ ਸੈਂਚੀ ਤੋਂ ਨਕਲ ਕਰ ਲਿਆ। ਸਦਕੇ! ਕੀ ਇਹ ਦੂਜਾ ਸ਼ਬਦ ਲਿਖਣ ਲੱਗਿਆਂ ਭੀ ਲਿਖਾਰੀ ਨੂੰ ਪਹਿਲੇ ਸ਼ਬਦ ਦੀ ਇਕੱਲੀ ਤੁਕ ਦੇ ਕਰਤਾ ਭਗਤ ਸੂਰਦਾਸ ਦਾ ਨਾਮ ਚੇਤੇ ਨਾ ਆਇਆ? ਫਿਰ ਭੀ ਉਸ ਨੇ ਪਹਿਲੀ ਤੁਕ ਨੂੰ, ਜੋ ਉਹ ਆਪਣੀ ਯਾਦ ਤੋਂ ਆਪ ਹੀ ਵਧਾ ਰਿਹਾ ਸੀ, ਸਿਰ-ਲੇਖ ਤੋਂ ਬਿਨਾਂ ਕਿਉਂ ਰਹਿਣ ਦਿੱਤਾ?

ਜੀ.ਬੀ. ਸਿੰਘ ਜੀ! ਅਸਲ ਗੱਲ ਤੋਂ ਤੁਸੀ ਖੁੰਝ ਰਹੇ ਹੋ। 'ਆਦਿ ਬੀੜ' ਵਿਚ ਸੂਰਦਾਸ ਜੀ ਦੀ ਇਹ ਇਕੱਲੀ ਹੀ ਤੁਕ ਸੀ ਤੇ ਸਿਰ-ਲੇਖ ਤੋਂ ਬਿਨਾਂ ਹੀ ਸੀ। ਭਾਈ ਬੰਨੋ ਦੇ ਲਿਖਾਰੀ ਦਾ ਕੋਈ ਦੋਸ਼ ਨਹੀਂ। ਉਸ ਨੇ ਹੂ-ਬ-ਹੂ ਉਸੇ ਤਰ੍ਹਾਂ ਉਤਾਰਾ ਕਰ ਦਿਤਾ ਸੀ।

### (ਅ) ਪਿੰਡ ਬੋਹਤ ਵਾਲੀ ਬੀੜ

ਇਹ ਬੀੜ ਸਰਦਾਰ ਜੀ.ਬੀ. ਸਿੰਘ ਨੇ ਅੱਖੀਂ ਵੇਖੀ, ਤੇ ਇਸ ਬਾਬਤ ਲਿਖਿਆ ਹੈ ਕਿ ਭਾਈ ਬੰਨੋ ਵਾਲੀ ਬੀੜ ਤੋਂ ਉਸ ਬੀੜ ਦੇ ਆਪਣੇ ਬਣਨ ਦੇ ਇਕ ਸਾਲ ਦੇ ਅੰਦਰ ਅੰਦਰ ਹੀ ਇਹ ਉਤਾਰਾ ਹੋ ਗਿਆ ਸੀ, ਤੇ ਇਹ ਸਾਰੀ ਬੀੜ ਇਕੋ ਹੱਥ ਦੀ ਲਿਖੀ ਹੋਈ ਹੈ।

ਭਾਈ ਬੰਨੋ ਵਾਲੀ ਬੀੜ ਉਤੇ ਪਿਛਲੀ ਵਿਚਾਰ ਵਿਚ ਅਸੀ ਸਰਦਾਰ ਬਿਸ਼ਨ ਸਿੰਘ ਜੀ ਬੰਨੋਆਣੀਏ ਅਤੇ ਸਰਦਾਰ ਜੀ.ਬੀ. ਸਿੰਘ ਦੀ ਰਾਇ ਵੇਖ ਆਏ ਹਾਂ। ਇਹ ਦੋਵੇਂ ਇਸ ਖ਼ਿਆਲ ਦੇ ਹਨ ਕਿ ਜਦੋਂ ਭਾਈ ਬੰਨੋ ਨੇ ਆਪਣੀ ਬੀੜ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਪੇਸ਼ ਕੀਤੀ, ਉਸ ਵੇਲੇ ਮੀਰਾਂਬਾਈ ਵਾਲਾ ਸ਼ਬਦ ਇਸ ਵਿਚ ਲਿਖਿਆ ਜਾ ਚੁਕਿਆ ਸੀ।

ਬੋਹਤ ਵਾਲੀ ਬੀੜ ਭਾਈ ਬੰਨੋ ਦੀ ਬੀੜ ਦਾ ਉਤਾਰਾ ਹੈ। ਗੁਰੂ ਅਰਜਨ ਸਾਹਿਬ ਦੀ ਹਯਾਤ ਵਿਚ ਹੀ ਹੋਇਆ। ਜੀ.ਬੀ. ਸਿੰਘ ਜੀ ਨੂੰ ਆਪ ਤਾਂ ਪੜਤਾਲ ਕਰਨ ਦਾ ਮੌਕਾ ਨਹੀਂ ਮਿਲਿਆ, ਉਹ ਆਖਦੇ ਹਨ, 'ਮੈਂ ਕਾਹਲ ਵਿਚ ਥੋੜ੍ਹਾ

ਵਕਤ ਹੀ ਦੇ ਸਕਿਆ ਸਾਂ।' ਪਰ ਉਹਨਾਂ ਦੇ ਥਾਂ ਸਰਦਾਰ ਬਿਸ਼ਨ ਸਿੰਘ ਜੀ ਬੰਨੋਆਣੀਏ ਨੇ ਜਾ ਕੇ ਪੜਤਾਲ ਕੀਤੀ, ਤੇ ਮੀਰਾਂਬਾਈ ਦੇ ਸ਼ਬਦ ਬਾਬਤ ਇਉਂ ਲਿਖ ਭੇਜਿਆ (*ਪ੍ਰਾਚੀਨ ਬੀੜਾਂ*, ਪੰਨਾ ੧੪੩):

> **ਰਾਗ ਮਾਰੂ ਹੇਠਾਂ ਜੈਦੇਵ ਦਾ ਇਹ ਸ਼ਬਦ 'ਚੰਦ ਸਤੁ ਭੇਦਿਆ' ਛੇਕੜ ਪੁਰ ਆ ਕੇ ਪਿਛੇ ਥਾਂ ਖ਼ਾਲੀ ਪਈ ਸੀ। ਉਥੇ ਕਿਸੇ ਹੋਰ ਹੱਥ ਦੇ ਲਿਖੇ ਇਹ ਦੋ ਸ਼ਬਦ ਹਨ :**
>
> (ੳ) **ਰਵਿਦਾਸ ਦਾ ਸ਼ਬਦ : 'ਸੁਖ ਸਾਗਰ ਚਿੰਤਾਮਣਿ.....'**
>
> (ਅ) **ਮੀਰਾਂਬਾਈ ਦਾ ਸ਼ਬਦ : 'ਮਨੁ ਹਮਾਰੋ ਬੇਧਿਓ'।**
>
> **ਥਾਂ ਹਾਲੀ ਭੀ ਖ਼ਾਲੀ ਪਈ ਹੈ (ਪੰਨਾ ੩੪੮ ਪੁਰ)।**

ਰਤਾ ਧਿਆਨ ਨਾਲ ਵਿਚਾਰਨਾ। ਜੇ ਭਾਈ ਬੰਨੋ ਵਾਲੀ ਬੀੜ ਵਿਚ ਪਹਿਲਾਂ ਹੀ ਮੀਰਾਂਬਾਈ ਦਾ ਸ਼ਬਦ ਮੌਜੂਦ ਸੀ, ਤਾਂ ਬੋਹਤ-ਬੀੜ ਦੇ ਲਿਖਾਰੀ ਨੇ ਹੋਰ ਸਾਰਾ ਗੁਰੂ ਗ੍ਰੰਥ ਸਾਹਿਬ ਹੂ-ਬ-ਹੂ ਉਤਾਰਾ ਕਰ ਕੇ ਸਿਰਫ਼ ਇਹੀ ਸ਼ਬਦ ਕਿਉਂ ਛੱਡ ਦੇਣਾ ਸੀ ? ਅਸਲੀਅਤ ਇਹ ਹੈ ਕਿ ਜਦੋਂ ਬੋਹਤ-ਬੀੜ ਲਿਖੀ ਗਈ, ਭਾਈ ਬੰਨੋ ਦੀ ਬੀੜ ਵਿਚ ਇਹ ਸ਼ਬਦ ਹੈ ਹੀ ਨਹੀਂ ਸੀ। ਥੋੜਾ ਕੁ ਪਿਛਾਂਹ ਪਰਤੀਏ। ਉਸ ਬੀੜ ਬਾਰੇ ਬਿਸ਼ਨ ਸਿੰਘ ਜੀ ਨੇ ਲਿਖ ਭੇਜਿਆ ਕਿ ਉਸ ਵਿਚ ਜੈਦੇਵ ਜੀ, ਰਵਿਦਾਸ ਜੀ ਅਤੇ ਮੀਰਾਂਬਾਈ ਦੇ ਸ਼ਬਦ ਇਕੋ ਹੱਥ ਦੇ ਲਿਖੇ ਹੋਏ ਹਨ। ਇਹਨਾਂ ਇਕੋ ਹੱਥ ਦੇ ਲਿਖੇ ਸ਼ਬਦਾਂ ਵਿਚੋਂ ਬੋਹਤ-ਬੀੜ ਦਾ ਲਿਖਾਰੀ ਸਿਰਫ਼ ਮੀਰਾਂਬਾਈ ਦਾ ਸ਼ਬਦ ਲਿਖਣੋਂ ਖੁੰਝ ਨਹੀਂ ਸੀ ਸਕਦਾ। ਉਹ ਜ਼ਰੂਰ ਸਾਰੇ ਹੀ ਉਤਾਰਦਾ। ਪਰ ਉਤਾਰਦਾ ਕਿਥੋਂ ? ਮੀਰਾਂਬਾਈ ਵਾਲਾ ਤਾਂ ਤਦੋਂ ਹੈ ਹੀ ਨਹੀਂ ਸੀ, ਤੇ, ਇਹ ਤਿੰਨੇ ਇਕੋ ਹੱਥ ਦੇ ਕਦੋਂ ਬਣੇ ਤੇ ਕਿਵੇਂ ਬਣੇ ? 'ਕਦੋਂ ਬਣੇ' ਵਾਲੀ ਘੁੰਡੀ ਤਾਂ ਅਗਾਂਹ ਚੱਲ ਕੇ ਖੁਲ੍ਹੇਗੀ। ਕਿਵੇਂ ਬਣੀ ਵਾਲੀ ਗੱਲ ਸਾਫ਼ ਹੈ। ਇਕ ਮੌਕਿਆ ਆਇਆ ਜਦੋਂ ਵਿਚੋਂ ਪਤ੍ਰੇ ਕਢੇ ਗਏ ਤੇ ਮੀਰਾਂਬਾਈ ਦੇ ਸ਼ਬਦ ਸਮੇਤ ਇਸ ਤੋਂ ਪਹਿਲੇ ਕੁਝ ਹੋਰ ਸ਼ਬਦ 'ਇਕੋ ਹੱਥ' ਦੇ ਲਿਖੇ ਗਏ, ਤਾਕਿ ਮੀਰਾਂਬਾਈ ਵਾਲਾ ਭੀ ਅਸਲੀ ਹੀ ਜਾਪੇ।

ਇਹੀ ਚਾਲ ਬੋਹਤ-ਬੀੜ ਵਿਚ ਵਰਤੀ ਗਈ ਹੈ। ਇਸ ਉਤੇ ਭੀ ਉਹੀ ਮੌਕਿਆ ਆ ਬਣਿਆ। ਨਹੀਂ ਤਾਂ ਬੋਹਤ-ਬੀੜ ਦਾ ਲਿਖਾਰੀ ਉਤਾਰਾ ਕਰਨ ਵੇਲੇ ਰਵਿਦਾਸ ਜੀ ਦਾ ਸ਼ਬਦ ਭੀ ਕਿਉਂ ਛੱਡ ਦੇਂਦਾ ? ਉਸ ਨੇ ਨਹੀਂ ਸੀ ਛੱਡਿਆ। ਵਿਚਾਰੇ ਸ਼ਰਧਾਲੂ ਕਾਤਬਾਂ ਦੀ ਇੱਜ਼ਤ ਨੂੰ ਹੱਥ ਨਾ ਪਾਈਏ। ਹਾਂ, ਉਹੀ ਮੌਕਾ ਆ ਬਣਿਆ। ਸਬੱਬ ਨਾਲ ਰਵਿਦਾਸ ਜੀ ਦਾ ਸ਼ਬਦ ਹੀ ਇਕੱਲੇ

ਵਰਕੇ 'ਤੇ ਹੋਵੇਗਾ। ਇਹ ਵਰਕਾ ਕੱਢਿਆ ਗਿਆ। ਇਸ ਦੇ ਥਾਂ ਨਵਾਂ ਵਰਕਾ ਪੈ ਗਿਆ, ਤੇ ਰਵਿਦਾਸ ਜੀ ਦਾ ਅਤੇ ਮੀਰਾਂਬਾਈ ਦਾ ਸ਼ਬਦ 'ਇਕੋ ਹੱਥ' ਦੇ ਹੋ ਗਏ, ਤਾਕਿ ਮੀਰਾਂਬਾਈ ਦੇ ਸ਼ਬਦ ਉਤੇ ਸ਼ੱਕ ਨਾ ਪਏ। ਸਰਦਾਰ ਜੀ.ਬੀ. ਸਿੰਘ ਜੀ ਜੇ 'ਕਾਹਲ' ਵਿਚ ਨਾ ਹੁੰਦੇ, ਤੇ ਪੰਥ ਦੀ ਜ਼ਿੰਦਗੀ ਮੌਤ ਦੇ ਸਵਾਲ ਨੂੰ ਹੱਥ ਪਾ ਕੇ ਇਸ ਤਰ੍ਹਾਂ ਹਰ ਥਾਂ 'ਥੋੜਾ ਵਕਤ ਹੀ' ਦੇਣ ਦਾ ਤਰੀਕਾ ਨਾ ਵਰਤਦੇ, ਤਾਂ ਬੋਹਤ-ਬੀੜ ਭੀ ਇਹਨਾਂ ਮੀਰਾਂਬਾਈ ਵਾਲੇ ਪਤ੍ਰਿਆਂ ਉਤੇ ਉਹਨਾਂ ਨੂੰ ਕੁਝ ਹੋਰ ਗੱਲਾਂ ਸੁਝਾ ਦਿੰਦੀ। ਇਥੇ ਸ਼ਾਇਦ ਨਿਰੇ ਰਵਿਦਾਸ ਜੀ ਅਤੇ ਮੀਰਾਂਬਾਈ ਦੇ ਹੀ 'ਇਕੋ ਹੱਥ' ਦੇ ਸ਼ਬਦ ਨਾ ਹੁੰਦੇ। ਖ਼ੈਰ ! ਫਿਰ ਭੀ ਅਸਾਂ ਇਹ ਭੇਤ ਲੱਭ ਹੀ ਲਿਆ ਹੈ ਕਿ ਮੀਰਾਂ ਵਾਲਾ ਸ਼ਬਦ ਪਹਿਲਾਂ ਨਾ ਹੀ ਬੰਨੋ ਦੀ ਬੀੜ ਵਿਚ ਸੀ ਤੇ ਨਾ ਹੀ ਬੋਹਤ-ਬੀੜ ਵਿਚ ਆ ਸਕਿਆ।

ਅੱਗੇ ਸੂਰਦਾਸ ਜੀ ਦੇ ਸ਼ਬਦ ਬਾਰੇ ਸਰਦਾਰ ਜੀ.ਬੀ. ਸਿੰਘ ਨੂੰ ਇਹ ਖੋਜ-ਪੜਤਾਲ ਲਿਖ ਕੇ ਭੇਜੀ ਗਈ (ਵੇਖੋ, ਪੰਨਾ ੧੪੪):

> **ਰਾਗ ਸਾਰੰਗ ਹੇਠਾਂ, ਸੂਰਦਾਸ ਦਾ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਅਤੇ ਕਬੀਰ ਦਾ ਸ਼ਬਦ 'ਹਰਿ ਬਿਨੁ ਕਉਨੁ ਸਹਾਈ ਮਨ ਕਾ' ਇਹ ਪਿਛੋਂ ਇਕ ਹੋਰ ਹੱਥ ਦੇ ਲਿਖੇ ਹਨ।**

ਵੇਖਿਆ ਜੇ ? ਜੋ ਚਾਲ ਭਾਈ ਬੰਨੋ ਵਾਲੀ ਬੀੜ ਵਿਚ ਮੀਰਾਂਬਾਈ ਦੇ ਸ਼ਬਦ ਵਾਸਤੇ ਵਰਤੀ ਗਈ ਹੈ, ਉਹੀ ਇਥੇ ਸੂਰਦਾਸ ਦੇ ਵਾਧੂ ਸ਼ਬਦ ਲਈ ਵਰਤੀ ਹੈ। ਕਬੀਰ ਜੀ ਦਾ ਸ਼ਬਦ 'ਹਰਿ ਬਿਨੁ ਕਉਨੁ ਸਹਾਈ ਮਨ ਕਾ' ਭਾਈ ਬੰਨੋ ਦੀ ਬੀੜ ਵਿਚ ਪਹਿਲਾਂ ਹੀ ਮੌਜੂਦ ਸੀ, ਤੇ ਪਹਿਲੇ ਅਸਲ ਲਿਖਾਰੀ ਦੇ ਹੱਥ ਦਾ ਲਿਖਿਆ ਹੋਇਆ ਸੀ। ਬੋਹਤ-ਬੀੜ ਦੇ ਲਿਖਾਰੀ ਨੇ ਉਤਾਰਾ ਕਰਨ ਵੇਲੇ ਇਹ ਕਿਉਂ ਛੱਡ ਦੇਣਾ ਸੀ ? ਸੁਆਦਲੀ ਗੱਲ ਇਹ ਹੈ ਕਿ ਸਾਰੇ ਹੀ ਗੁਰੂ ਗ੍ਰੰਥ ਸਾਹਿਬ ਦਾ ਉਤਾਰਾ ਤਾਂ ਇਹ ਲਿਖਾਰੀ ਠੀਕ ਠੀਕ ਕਰ ਸਕਿਆ ਹੈ, ਪਰ ਉਕਾਈ ਖਾਂਦਾ ਹੈ ਸਿਰਫ਼ ਉਹਨਾਂ ਦੋ ਥਾਵਾਂ 'ਤੇ, ਜਿਥੇ ਦਾਲ ਵਿਚ ਕੁਝ ਕਾਲਾ ਕਾਲਾ ਹੈ। ਨਹੀਂ, ਲਿਖਾਰੀ ਨਿਰੋਲ ਨਿਰਦੋਸ਼ ਹੈ। ਉਸ ਨੇ ਨਾ ਹੀ ਉਕਾਈ ਖਾਧੀ ਹੈ, ਨਾ ਹੀ ਇਥੇ ਉਸ ਦੀ ਨੀਅਤ ਵਿਚ ਕੋਈ ਫ਼ਰਕ ਪਿਆ। ਹਾਂ, ਇਥੇ ਭੀ ਉਹੀ ਮੌਕਿਆ ਬਣਿਆ ਜੋ ਅਖ਼ੀਰਲੀਆਂ ਵਾਧੂ ਬਾਣੀਆਂ ਵਾਸਤੇ ਬਣਦਾ ਗਿਆ ਸੀ, ਤੇ ਜੋ ਮੀਰਾਂ ਦੇ ਸ਼ਬਦ ਬਾਰੇ ਬਣਿਆ। ਇਥੇ ਭੀ ਪਤ੍ਰੇ ਕੱਢੇ-ਪਾਏ ਗਏ। ਭਗਤ ਕਬੀਰ ਜੀ ਦਾ ਸ਼ਬਦ 'ਇਕੋ ਹੱਥ' ਵਾਸਤੇ ਜਾਣ-ਬੁੱਝ ਕੇ ਛੱਡ ਲਿਆ ਗਿਆ, ਤਾਕਿ ਉਸੇ ਹੱਥ ਦਾ ਲਿਖਿਆ ਸੂਰਦਾਸ ਜੀ ਦਾ ਸ਼ਬਦ ਭੀ

ਅਸਲੀ ਜਾਪ ਸਕੇ। ਸਰਦਾਰ ਜੀ.ਬੀ. ਸਿੰਘ ਜੀ ਦੀ 'ਕਾਹਲ' ਨੇ ਇਥੇ ਭੀ ਉਹਨਾਂ ਦੀ ਖੋਜ ਨੂੰ ਭਾਰੀ ਸੱਟ ਮਾਰ ਦਿੱਤੀ।

ਭਾਈ ਬੰਨੋ ਦੀ ਬੀੜ ਅਤੇ ਪਿੰਡ ਬੋਹਤ ਦੀ ਬੀੜ ਸਭ ਤੋਂ ਪਹਿਲੇ ਉਤਾਰੇ ਹਨ। ਹੋਰ ਜੋ ਭੀ ਉਤਾਰੇ ਹੁੰਦੇ ਰਹੇ, ਆਮ ਤੌਰ 'ਤੇ ਇਹਨਾਂ ਤੋਂ ਹੀ ਹੋਣੇ ਸਨ। ਬੀੜਾਂ ਦੇ ਅਖ਼ੀਰ 'ਤੇ ਵਧਾਈਆਂ ਫ਼ਾਲਤੂ ਬਾਣੀਆਂ ਦੀ ਪੜਤਾਲ ਕਰਨ ਵੇਲੇ ਸਾਨੂੰ ਸਾਰੀਆਂ ਬੀੜਾਂ ਦੋ ਹਿੱਸਿਆਂ ਵਿਚ ਵੰਡਣੀਆਂ ਪਈਆਂ ਸਨ—ਇਕ ਉਹ ਜੋ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਲਿਖੀਆਂ ਗਈਆਂ, ਤੇ ਦੂਜੀਆਂ ਉਹ ਜੋ ਸੰਮਤ ੧੭੩੨ ਤੋਂ ਪਿਛੋਂ ਲਿਖੀਆਂ ਗਈਆਂ।

ਭਗਤ ਸੂਰਦਾਸ ਜੀ ਅਤੇ ਮੀਰਾਂਬਾਈ ਦੇ ਸ਼ਬਦ ਦੀ ਪੜਤਾਲ ਭੀ ਸਾਨੂੰ ਉਸੇ ਹੀ ਵੰਡ 'ਤੇ ਅਪੜਾਂਦੀ ਹੈ, ਤੇ ਉਸੇ ਹੀ ਨਤੀਜੇ 'ਤੇ ਲੈ ਜਾਂਦੀ ਹੈ।

(ੳ) ਸੰਮਤ ੧੭੩੨ ਤੋਂ ਪਹਿਲਾਂ ਦੀਆਂ ਲਿਖੀਆਂ ਕੁਝ ਉਹ ਬੀੜਾਂ ਹਨ ਜਿਨ੍ਹਾਂ ਵਿਚ ਇਹ ਦੋਵੇਂ ਸ਼ਬਦ ਦਰਜ ਹਨ ਜਾਂ ਇਹਨਾਂ ਵਿਚੋਂ ਕੋਈ ਇਕ ਦਰਜ ਹੈ। ਪਰ ਸਾਰੀ ਬਾਣੀ ਇਕੋ-ਹੱਥ ਹੁੰਦਿਆਂ ਭੀ ਇਹ ਵਾਧੂ ਪਾਏ ਸ਼ਬਦ ਕਿਸੇ ਹੋਰ ਹੱਥ ਦੇ ਹਨ।

ਕੁਝ ਬੀੜਾਂ ਐਸੀਆਂ ਭੀ ਹਨ ਜਿਨ੍ਹਾਂ ਵਿਚ ਇਹ ਵਾਧੂ ਸ਼ਬਦ ਦਰਜ ਹੀ ਨਹੀਂ ਹਨ, ਜਿਵੇਂ ਕਿ ਉਹਨਾਂ ਵਿਚ ਅਖ਼ੀਰਲੀਆਂ ਫ਼ਾਲਤੂ ਬਾਣੀਆਂ ਭੀ ਨਹੀਂ ਹਨ।

(ਅ) ਦੂਜੀ ਕਿਸਮ ਦੀਆਂ ਉਹ ਬੀੜਾਂ ਹਨ, ਜੋ ਸੰਮਤ ੧੭੩੨ ਤੋਂ ਕਾਫ਼ੀ ਚਿਰ ਪਿਛੋਂ ਦੀਆਂ ਲਿਖੀਆਂ ਹਨ। ਇਹਨਾਂ ਦੀ ਸਾਰੀ ਲਿਖਾਈ ਇਕੋ-ਹੱਥ ਦੀ ਹੈ। ਮੀਰਾਂਬਾਈ ਦਾ ਸ਼ਬਦ ਤੇ ਭਗਤ ਸੂਰਦਾਸ ਜੀ ਦਾ ਸਾਰਾ ਸ਼ਬਦ ਭੀ ਉਸੇ ਹੀ ਹੱਥ ਦਾ ਲਿਖਿਆ ਹੋਇਆ ਹੈ।

ਅਸੀਂ ਹੁਣ ਇਹਨਾਂ ਬੀੜਾਂ ਦੇ ਕੁਝ ਹਵਾਲੇ ਦੇ ਕੇ ਇਸ ਲੇਖ ਨੂੰ ਮੁਕਾਂਦੇ ਹਾਂ :

(ੳ)

**(੧) ਬੁੜੇ ਸੰਧੂ ਵਾਲੀ ਬੀੜ—ਜੋ ਸੰਮਤ ੧੬੬੨ ਵਿਚ ਲਿਖੀ ਗਈ ਸੀ। ਸਾਰੀ ਲਿਖਾਈ ਇਕੋ ਹੱਥ ਦੀ ਹੈ। ਇਸ ਵਿਚ ਨਾ ਹੀ ਮੀਰਾਂਬਾਈ ਦਾ ਸ਼ਬਦ ਹੈ, ਤੇ ਨਾ ਹੀ ਭਗਤ ਸੂਰਦਾਸ ਜੀ ਦਾ। ਪਰ ਅਖ਼ੀਰ ਤੇ ਵਾਧੂ ਪਤ੍ਰੇ ਪਾ ਕੇ ਅਖ਼ੀਰਲੀਆਂ ਫ਼ਾਲਤੂ ਬਾਣੀਆਂ ਦਰਜ ਹਨ।**

(੨) ਡੇਹਰਾਦੂਨ ਵਾਲੀ ਬੀੜ—ਇਹ ਬੀੜ ਗੁਰੂ ਹਰਿ ਰਾਇ ਸਾਹਿਬ ਨੇ ਲਿਖਾਈ ਸੀ। ਜੀ.ਬੀ. ਸਿੰਘ ਜੀ ਲਿਖਦੇ ਹਨ—"ਰਾਗ ਮਾਰੂ ਦੇ ਅੰਤ ਪੁਰ ਥੋੜੀ ਜਿਹੀ ਥਾਂ ਰਹਿੰਦੀ ਸੀ। ਲਿਖਾਰੀ ਨੇ ਇਸ ਥੋੜੀ ਥਾਂ ਵਿਚ ਘੁਸੇੜ ਕੇ ਬਰੀਕ ਅੱਖਰਾਂ ਵਿਚ ਮੀਰਾਂਬਾਈ ਦਾ ਸ਼ਬਦ ਕਿਤੋਂ ਹੋਰ ਬੀੜ ਤੋਂ ਲੈ ਕੇ ਲਿਖਿਆ ਹੈ, ਜਾਂ ਕਿਸੇ ਤੋਂ ਜ਼ਬਾਨੀ ਸੁਣ ਕੇ।....ਪਰ ਇਸ ਸ਼ਬਦ ਦੇ ਹੇਠਾਂ ਮੁਟੇਰੇ ਅੱਖਰਾਂ ਵਿਚ ਲਿਖਿਆ ਹੈ—ਮੀਰਾਂਬਾਈ ਕਾ ਸ਼ਬਦ ਪੰਜਵੇ ਮਹਲੈ ਕੇ ਗਿਰੰਥ ਨਾਹੀ।"

(੩) ਕਾਨ੍ਹਗੜ ਦੀ ਬੀੜ—ਸੰਮਤ ੧੭੧੮ ਵਿਚ ਲਿਖੀ ਗਈ। "ਇਸ ਬੀੜ ਵਿਚ ਮੀਰਾਂਬਾਈ ਦਾ ਸ਼ਬਦ ਰਾਗ ਮਾਰੂ ਹੇਠਾਂ ਨਹੀਂ ਦਿਤਾ। ਨਾ ਰਾਗ ਸਾਰੰਗ ਵਿਚ ਸੂਰਦਾਸ ਦਾ ਪਹਿਲਾ ਸ਼ਬਦ ਜਾਂ ਉਸ ਦੀ ਪਹਿਲੀ ਤੁਕ"—ਵੇਖੋ ਸਫ਼ਾ ੧੮੧ 'ਪ੍ਰਾਚੀਨ ਬੀੜਾਂ'।

(੪) ਬੀੜ ਸੰਮਤ ੧੭੨੮ (ਪਿੰਡ ਸਾਰਨ ਕੇ)—ਇਹ ਸਾਰੀ ਇਕ ਹੱਥ ਦੀ ਸਾਫ਼ ਲਿਖੀ ਹੈ। ਨਾ ਰਾਗ ਮਾਰੂ ਹੇਠਾਂ ਮੀਰਾਂ ਦਾ ਸ਼ਬਦ ਅਤੇ ਨਾ ਰਾਗ ਸਾਰੰਗ ਹੇਠਾਂ ਸੂਰਦਾਸ ਦਾ ਵਾਧੂ ਸ਼ਬਦ ਅਤੇ ਨਾ ਉਸ ਦੀ ਪਹਿਲੀ ਤੁਕ ਹੀ ਦਿੱਤੀ ਹੈ।

(ਅ)

(੧) ਬੀੜ ਵਾਸੂ—ਸੰਮਤ ੧੮੮੬ ਵਿਚ ਹਾੜ ਸੁਦੀ ੧੦। ਸਾਰੀ ਇਕੋ ਹੱਥ ਦੀ ਲਿਖੀ ਹੈ। ਰਾਗ ਸਾਰੰਗ ਵਿਚ ਦੋਵੇਂ ਸ਼ਬਦ ਸੂਰਦਾਸ ਦੇ ਦਿੱਤੇ ਹਨ। ਰਾਗ ਮਾਰੂ ਵਿਚ ਮੀਰਾਂ ਦਾ ਸ਼ਬਦ ਰਾਗ ਦੇ ਅੰਤ ਪੁਰ ਹੈ—ਵੇਖੋ ਸਫ਼ਾ ੧੫੫-੫੬ 'ਪ੍ਰਾਚੀਨ ਬੀੜਾਂ'।

(੨) ਅਖਨੂਰ ਦੀ ਬੀੜ—ਸੰਮਤ ੧੭੮੦ ਵੈਸਾਖਉ ਦਿਨ ਪੰਦ੍ਰਹ ਗੁਦਰੇ। ਸਾਰੇ ਦਾ ਸਾਰਾ ਗ੍ਰੰਥ ਇਕ ਲਿਖਾਰੀ ਦਾ ਲਿਖਿਆ ਹੈ। ਸੂਰਦਾਸ ਦੇ ਵਾਧੂ ਸ਼ਬਦ ਦੀ ਖ਼ਾਲੀ ਪਹਿਲੀ ਤੁਕ ਹੀ ਦਿੱਤੀ ਹੈ। ਰਾਗ ਮਾਰੂ ਹੇਠਾਂ ਮੀਰਾਂਬਾਈ ਦਾ ਸ਼ਬਦ ਦਿੱਤਾ ਹੈ।

(੩) ਬੀੜ ਸੰਮਤ ੧੭੪੨ ਨਾਨਕ ਮਤਾ—ਇਹ ਸਾਰੀ ਬੀੜ ਇਕ ਹੱਥ ਦੀ ਸਾਫ਼-ਸੁਥਰੀ ਲਿਖੀ ਹੈ। ਮੀਰਾਂਬਾਈ ਦਾ ਸ਼ਬਦ ਰਾਗ ਮਾਰੂ ਹੇਠਾਂ ਦਿੱਤਾ ਹੈ।

ਇਸ ਵਿਚਾਰ ਤੋਂ ਅਸੀ ਸਾਫ਼ ਉਸ ਨਤੀਜੇ 'ਤੇ ਅੱਪੜੇ ਹਾਂ ਜਿਸ ਉਤੇ ਬੀੜਾਂ ਦੀਆਂ ਅਖ਼ੀਰਲੀਆਂ ਵਧਾਈਆਂ ਬਾਣੀਆਂ ਬਾਰੇ ਅੱਪੜੇ ਸਾਂ। ਸੰਮਤ ੧੭੩੨ ਤੋਂ ਪਹਿਲਾਂ ਲਿਖੀਆਂ ਬੀੜਾਂ ਵਿਚ ਮੀਰਾਂਬਾਈ ਦਾ ਸ਼ਬਦ ਅਤੇ ਭਗਤ ਸੂਰਦਾਸ ਜੀ ਦੀਆਂ ਵਾਧੂ ਤੁਕਾਂ ਨਹੀਂ ਸਨ। ਗੁਰੂ ਤੇਗ ਬਹਾਦਰ ਸਾਹਿਬ

ਜੀ ਦੀ ਸ਼ਹੀਦੀ ਤੋਂ ਪਿਛੋਂ ਦਰਜ ਕੀਤੇ ਗਏ। ਦਰਜ ਕਰਨ ਦਾ ਤਰੀਕਾ ਭੀ ਉਹੀ ਵਰਤਿਆ ਗਿਆ ਹੈ, ਜੋ ਅੰਤਲੀਆਂ ਫ਼ਾਲਤੂ ਬਾਣੀਆਂ ਲਿਖਣ ਲਈ ਵਰਤਿਆ ਸੀ। ਇਹ ਦੱਸਣ ਲਈ ਕਿ ਇਹ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਦਰਜ ਸਨ, ਕੁਝ ਪਤ੍ਰੇ ਕੱਢ ਕੇ ਅਗਲੇ ਜਾਂ ਪਿਛਲੇ ਸ਼ਬਦ ਭੀ ਉਸੇ ਹੱਥ ਦੇ ਲਿਖਾਏ ਗਏ ਹਨ, ਜਿਸ ਨੇ ਮੀਰਾਂ ਦਾ ਤੇ ਸੂਰਦਾਸ ਜੀ ਦਾ ਵਾਧੂ ਸ਼ਬਦ ਲਿਖਿਆ।

ਇਹਨਾਂ ਬਦਲਾਈਆਂ ਬੀੜਾਂ ਤੋਂ ਜੋ ਉਤਾਰੇ ਅਗਾਂਹ ਹੋਏ, ਉਹਨਾਂ ਵਿਚ ਸਾਰੀ ਹੀ ਲਿਖਾਈ ਇਕੋ-ਹੱਥ ਦੀ ਹੈ। ਸੂਰਦਾਸ ਤੇ ਮੀਰਾਂ ਵਾਲਾ ਵਾਧੂ ਸ਼ਬਦ ਭੀ ਉਸੇ ਹੱਥ ਦਾ ਹੈ।

ਫਿਰ, ਮੀਰਾਂਬਾਈ ਦਾ ਸ਼ਬਦ ਤੇ ਭਗਤ ਸੂਰਦਾਸ ਦੀਆਂ ਵਾਧੂ ਤੁਕਾਂ ਕਿਸ ਨੇ ਕਦੋਂ ਤੇ ਕਿਵੇਂ ਲਿਖੀਆਂ। ਇਸ ਦਾ ਉੱਤਰ ਹੁਣ ਬਿਲਕੁਲ ਸਾਫ਼ ਹੈ। ਭਾਈ ਬਾਲੇ ਵਾਲੀ ਸਾਖੀ ਦੇ ਉਸ ਜਾਂ ਉਹਨਾਂ ਲਿਖਾਰੀਆਂ ਨੇ ਹੀ ਮੀਰਾਂ ਤੇ ਸੂਰਦਾਸ ਜੀ ਦੇ ਫ਼ਾਲਤੂ ਸ਼ਬਦ ਦਰਜ ਕਰਾ ਲਏ, ਜਿਨ੍ਹਾਂ ਅਖ਼ੀਰਲੀਆਂ ਫ਼ਾਲਤੂ ਬਾਣੀਆਂ ਦਰਜ ਕਰਾਈਆਂ। ਇਹ ਸਾਰਾ ਕੰਮ ਇਕੋ ਹੀ ਸਮੇ ਦਾ, ਇਕੋ ਹੀ ਵਕਤ ਦਾ ਹੈ। ਜਦੋਂ ਅਖ਼ੀਰਲੀਆਂ ਬਾਣੀਆਂ ਲਿਖਾਈਆਂ, ਤਦੋਂ ਹੀ ਇਹ ਭੀ ਲਿਖਾ ਲਈਆਂ। ਤਰੀਕਾ ਵੀ ਉਹੀ ਵਰਤਿਆ। ਪਹਿਲੇ ਪਤ੍ਰੇ ਕੱਢ ਕੇ ਨਵੇਂ ਪਾ ਲਏ ਗਏ ਸਨ।

ਇਸ ਗੜਬੜ ਨਾਲ ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿੱਖਾਂ ਵਿਚ ਪਰਸਪਰ ਮਤ-ਭੇਦ ਪੈਦਾ ਕੀਤਾ ਗਿਆ ਹੈ, ਤੇ ਕਈ ਕਮਜ਼ੋਰ-ਦਿਲ ਸਿਖ ਸ਼ਰਧਾ ਦੀ ਪਉੜੀ ਤੋਂ ਹੀ ਡਿੱਗਦੇ ਰਹਿੰਦੇ ਹਨ।

ਆਓ, ਹੁਣ, *ਪੁਰਾਤਨ ਜਨਮਸਾਖੀ* ਨੂੰ ਭੀ ਪੜਤਾਲ ਵੇਖੀਏ। ਇਸ ਵਿਚੋਂ ਭੀ ਸਾਨੂੰ ਪਤਾ ਮਿਲੇਗਾ ਕਿ 'ਪ੍ਰਾਚੀਨ ਬੀੜਾਂ' ਦੇ ਅਖ਼ੀਰ ਵਿਚ ਫ਼ਾਲਤੂ ਬਾਣੀਆਂ ਦਰਜ ਕਰਨ ਵਾਲੇ ਕੌਣ ਸਨ। ਪਰ ਸਾਨੂੰ *ਪੁਰਾਤਨ ਜਨਮਸਾਖੀ* ਦੀ ਕਾਫ਼ੀ ਲੰਮੀ ਪੜਤਾਲ ਕਰਨੀ ਪਏਗੀ।



# ੧੩

# ਪੁਰਾਤਨ ਜਨਮਸਾਖੀ

## (੧) ਇਸ ਪੁਸਤਕ ਦਾ ਲਿਖਾਰੀ

ਪੁਸਤਕ *ਪੁਰਾਤਨ ਜਨਮਸਾਖੀ* ਵਿਚ ਇਸ ਲੇਖਕ ਦਾ ਨਾਮ ਲਿਖਿਆ ਨਹੀਂ ਮਿਲਦਾ। ਪਰ ਜੇ ਰਤਾ ਗਹੁ ਨਾਲ ਇਸ ਦੀਆਂ ਸਾਖੀਆਂ ਪੜ੍ਹੀਆਂ ਜਾਣ, ਤਾਂ ਇਹਨਾਂ ਵਿਚੋਂ ਇਹ ਝਲਕ ਪੈ ਜਾਂਦੀ ਹੈ ਕਿ ਲੇਖਕ ਕਿਸ ਬਿਰਾਦਰੀ ਵਿਚੋਂ ਸੀ।

ਪੁਸਤਕ ਦੀਆਂ ਪਹਿਲੀਆਂ ੧੧ ਸਾਖੀਆਂ ਤਾਂ ਤਲਵੰਡੀ ਅਤੇ ਸੁਲਤਾਨਪੁਰ ਬਾਰੇ ਹੀ ਹਨ। ਪਰ ਜਦੋਂ ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਨਾਲ ਲੈ ਕੇ ਸੁਲਤਾਨਪੁਰ ਤੋਂ ਚੱਲਦੇ ਹਨ, ਤਾਂ ਪਰਦੇਸ ਦੀ ਪਹਿਲੀ ਹੀ ਸਾਖੀ ਨੰ: ੧੨ ਇਕ ਅਚਰਜ ਹੈਰਾਨ ਕਰਨ ਵਾਲੀ ਸਾਖੀ ਹੈ। ਇਸ ਦਾ ਸਿਰਲੇਖ ਹੈ 'ਮਰਦਾਨੇ ਦੀ ਪੂਜਾ ਕਰਾਈ'। ਸੁਲਤਾਨਪੁਰ ਤੋਂ ਤੁਰ ਕੇ ਕਿਸ ਸ਼ਹਿਰ ਜਾਂ ਨਗਰ ਵਿਚ ਸਤਿਗੁਰੂ ਜੀ ਮਰਦਾਨੇ ਸਮੇਤ ਗਏ ਹਨ—ਇਸ ਗੱਲ ਦਾ ਕੋਈ ਜ਼ਿਕਰ ਨਹੀਂ। ਸਾਖੀ ਵਿਚ ਕੋਈ ਭੀ ਐਸੀ ਘਟਨਾ ਨਹੀਂ ਹੈ, ਜਿਸ ਨਾਲ ਗੁਰੂ ਸਾਹਿਬ ਦਾ ਸਿੱਧਾ ਸੰਬੰਧ ਪੈਂਦਾ ਹੋਵੇ। 'ਕੋਹ ਨਾ ਤੁਰੀ, ਤੇ ਬਾਬਾ ਤਿਹਾਈ' ਵਾਲਾ ਅਖਾਣ ਇਸ ਸਾਖੀ ਉਤੇ ਫਬਦਾ ਹੈ। ਅਜੇ ਸੁਲਤਾਨਪੁਰੋਂ ਤੁਰੇ ਹੀ ਹਨ, ਅਤੇ ਮਰਦਾਨੇ ਦੀ ਭੁੱਖ ਦੇ ਜ਼ਿਕਰ ਚੱਲ ਪਏ ਹਨ। ਸਤਿਗੁਰੂ ਜੀ ਮਰਦਾਨੇ ਨੂੰ ਪੁੱਛਦੇ ਹਨ :

> **'ਮਰਦਾਨਿਆ ! ਭੁੱਖ ਲਾਗੀ ਹਾ', ਤਾਂ ਮਰਦਾਨਾ ਉੱਤਰ ਦੇਂਦਾ ਹੈ 'ਜੀ ਤੂੰ ਸਭ ਕਿਛੁ ਜਾਣਦਾ ਹੈਂ।' ਗੁਰੂ ਸਾਹਿਬ ਨੇ ਆਖਿਆ—'ਮਰਦਾਨਿਆ ! ਸਿਧੌਂ ਹੀ ਵਸਦੀ ਜਾਇ ਖਲੋਉ, ਆਗੈ ਉਪਲ ਖਤ੍ਰੀ ਹਨ, ਤਿਸ ਦੇ ਘਰਿ ਜਾਇ ਖੜੋਉ। ਓਥੇ ਓਹ ਖਵਾਇੰਦੇ ਹਨਗੇ। ਤੈਨੂੰ ਜਾਂਦੇ ਹੀ ਨਾਲ ਜੋ ਕੋਈ ਆਇ ਮੁਹਿ ਲਗੇਗਾ ਸੋਈ ਆਇ ਪੈਰੀ ਪਵੇਗਾ। ਛੱਤੀ ਅੰਮ੍ਰਿਤ ਆਣਿ ਆਗੈ ਰਖਨਗੇ। ਕੋਈ ਪੁਛਸੀਆ ਭੀ ਨਾਹੀਂ, ਜੋ ਤੂੰ ਕਿਥੋਂ ਆਇਆ ਹੈਂ ? ਕਿਸ ਦਾ ਆਦਮੀ ਹੈਂ ?**

ਸਾਖੀ ਵਾਲਾ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਮਰਦਾਨਾ :

**'ਜਾਂ ਗਇਆ, ਤਾਂ ਸਾਰਾ ਸ਼ਹਰ ਆਇ ਪੈਰੀਂ ਪਇਆ। ਜਾਂ ਗਇਆ ਤਾਂ ਪੰਜੀਹੇ ਕਪੜੇ ਪੰਡ ਬੰਨ੍ਹਿ ਕੇ ਲੈ ਆਇਆ। ਬਾਬਾ ਹਸਦਾ ਹਸਦਾ ਨਿਲੇਟੁ ਹੋਆ।'**

ਇਸ ਪੁਸਤਕ ਦੀਆਂ ੫੭ ਸਾਖੀਆਂ ਹਨ। ਹੋਰ ਕਿਸੇ ਵੀ ਸਾਖੀ ਵਿਚ ਕਿਸੇ ਮਨੁੱਖ ਦੀ ਜਾਂ ਕਿਸੇ ਬਿਰਾਦਰੀ ਦੀ ਇਤਨੀ ਸੋਭਾ ਨਹੀਂ ਕੀਤੀ, ਜਿਤਨੀ ਇਹਨਾਂ ਉੱਪਲ ਖਤ੍ਰੀਆਂ ਦੀ ਕੀਤੀ ਗਈ ਹੈ। ਪਰ ਲੇਖਕ ਇਹ ਨਹੀਂ ਦੱਸਦਾ ਕਿ ਕਿਸ ਨਗਰ ਜਾਂ ਸ਼ਹਿਰ ਦੀ ਵਾਰਤਾ ਹੈ। ਇਸ ਤਰ੍ਹਾਂ ਬਨਾਵਟ ਦਾ ਪਾਜ ਉਘੜ ਜਾਂਦਾ ਸੀ। ਸੋ, ਉੱਪਲ ਖੱਤ੍ਰੀਆਂ ਦੀ ਇਸ ਵਿਤੋਂ ਵਧ ਕੇ ਕੀਤੀ ਹੋਈ ਸੇਵਾ ਦਾ ਜ਼ਿਕਰ ਸਾਫ਼ ਜ਼ਾਹਰ ਕਰਦਾ ਹੈ ਕਿ *ਪੁਰਾਤਨ ਜਨਮਸਾਖੀ* ਦਾ ਲੇਖਕ ਆਪ ਹੀ ਉੱਪਲ ਖਤ੍ਰੀ ਸੀ।

## (੨) ਲੇਖਕ ਕਿਥੋਂ ਦਾ ਰਹਿਣ ਵਾਲਾ ਸੀ ?

ਅਸੀ ਸਾਖੀ ਨੰ: ੧੨ ਦਾ ਹਵਾਲਾ ਦੇ ਕੇ ਦੱਸ ਆਏ ਹਾਂ ਕਿ *ਪੁਰਾਤਨ ਜਨਮਸਾਖੀ* ਦਾ ਲੇਖਕ ਉੱਪਲ ਖਤ੍ਰੀ ਸੀ। ਅਗਲੀ ਸਾਖੀ ਨੰ: ੧੩ ਇਸ ਤੋਂ ਭੀ ਵਧੀਕ ਹੈਰਾਨੀ ਪੈਦਾ ਕਰਨ ਵਾਲੀ ਹੈ। ਸਾਖੀ ਦਾ ਸਿਰਲੇਖ ਹੈ 'ਸੱਜਣ ਠੱਗ'। ਸੱਜਣ ਠੱਗ ਦੀ ਸਾਖੀ ਸਿਖ ਕੌਮ ਦਾ ਬੱਚਾ ਬੱਚਾ ਜਾਣਦਾ ਹੈ। ਵਿਹਾਰ-ਕਾਰ ਵਿਚ ਬਹੁਤੀ ਠੱਗੀ ਕਰਨ ਵਾਲੇ ਦਾ ਨਾਮ ਹੀ ਲੋਕ 'ਸੱਜਣ ਠੱਗ' ਪਾ ਦੇਂਦੇ ਹਨ। ਇਸ ਸਾਖੀ ਦੇ ਅਖ਼ੀਰ 'ਤੇ ਸਾਖੀਕਾਰ ਲਿਖਦਾ ਹੈ 'ਪਹਿਲੀ ਧਰਮਸਾਲ ਉਥੇ ਬੱਧੀ'।

ਇਤਿਹਾਸ ਦੇ ਦ੍ਰਿਸ਼ਟੀ-ਕੋਣ ਤੋਂ ਸਾਖੀਕਾਰ ਦੇ ਇਹ ਲਫ਼ਜ਼ ਕੋਈ ਛੋਟੀ-ਮੋਟੀ ਗੱਲ ਨਹੀਂ, ਜਿਸ ਨੂੰ ਆਈ ਗਈ ਕਰ ਦਿਤਾ ਜਾ ਸਕੇ। ਜਗਤ ਨੂੰ ਖਹਿ ਖਹਿ ਦੀ ਅੱਗ ਵਿਚ ਸੜਦਿਆਂ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਆਪਣਾ ਸੁਖ ਆਰਾਮ ਕੁਰਬਾਨ ਕੀਤਾ। ਨਵਾਬ ਦੌਲਤ ਖ਼ਾਂ ਨੇ ਬੜਾ ਹੀ ਜ਼ੋਰ ਲਾਇਆ ਸੀ ਕਿ ਗੁਰੂ ਨਾਨਕ ਦੇਵ ਜੀ ਮੋਦੀਖ਼ਾਨੇ ਦਾ ਕੰਮ ਭੀ ਕਰਦੇ ਰਹਿਣ, ਤੇ ਬੰਦਗੀ ਕਰਦੇ ਹੋਏ ਗ਼ਰੀਬਾਂ ਦੀ ਸੇਵਾ ਭੀ ਕਰੀ ਜਾਣ, ਪਰ ਸਤਿਗੁਰੂ ਜੀ ਸਾਰੇ ਭਾਰਤ ਵਿਚ ਜਾ ਕੇ, ਭਾਰਤ ਤੋਂ ਬਾਹਰ ਭੀ ਜਾ ਕੇ, ਦੁਨੀਆ ਨੂੰ ਪਰਸਪਰ ਪ੍ਰੇਮ ਦਾ ਸੁਨੇਹਾ ਦੇਣਾ ਚਾਹੁੰਦੇ ਸਨ, ਉਨ੍ਹਾਂ ਸੁਲਤਾਨਪੁਰ ਵਿਚ ਟਿਕੇ ਰਹਿਣਾ ਪਰਵਾਨ ਨਹੀਂ ਸੀ ਕੀਤਾ। ਸਾਖੀਕਾਰ ਆਪ ਸਾਖੀ ਨੰ: ੧੧ ਵਿਚ ਲਿਖਦਾ ਹੈ :

**ਤਬਿ ਖਾਨ ਆਇ ਪੈਰੀ ਪਇਆ। ਤਬ ਲੋਕ ਹਿੰਦੂ ਮੁਸਲਮਾਨ ਆਇ ਲਗੇ ਖਾਨ ਨੂੰ ਕਹਿਣ ਜੋ 'ਨਾਨਕ ਵਿਚ ਖੁਦਾਇ ਬੋਲਦਾ ਹੈ'। ਤਬਿ ਖਾਨਿ ਕਹਿਆ, 'ਨਾਨਕ ! ਰਾਜੁ ਮਾਲੁ ਹੁਕਮੁ ਹਾਸਲੁ ਸਭਿ ਤੇਰਾ ਹੈ'। ਤਬਿ ਗੁਰੂ ਨਾਨਕ ਕਹਿਆ, 'ਖੁਦਾਇ ਤੇਰਾ ਭਲਾ ਕਰੇਗਾ, ਹੁਣਿ ਟਿਕਣ ਕੀ ਬਾਤ ਰਹੀ। ਰਾਜੁ ਮਾਲੁ ਘਰੁ ਬਾਰੁ ਤੇਰੇ ਹਨ, ਅਸੀਂ ਤਿਆਗਿ ਚਲੇ !'**

ਸੁਲਤਾਨਪੁਰ ਤੋਂ ਤੁਰਦਿਆਂ ਹੀ ਗੁਰੂ ਨਾਨਕ ਸਾਹਿਬ ਨੂੰ ਇਕ ਪੱਕੇ ਠੱਗ ਤੇ ਇਨਸਾਨੀਅਤ ਦੇ ਖ਼ਤਰਨਾਕ ਵੈਰੀ ਨਾਲ ਵਾਹ ਪੈਂਦਾ ਹੈ, ਜਿਸ ਨੇ ਆਏ ਪਰਦੇਸੀਆਂ ਦਾ ਪੈਸਾ-ਟਕਾ ਹੜੱਪ ਕਰਨ ਦੀ ਖ਼ਾਤਰ ਬੜੀ ਬੇ-ਰਹਿਮੀ ਨਾਲ ਉਨ੍ਹਾਂ ਨੂੰ ਜਾਨੋਂ ਮਾਰਨਾ ਆਪਣਾ ਕਿੱਤਾ ਬਣਾਇਆ ਹੋਇਆ ਸੀ। ਭੁੱਲ-ਭੁਲੇਖੇ ਕੋਈ ਕੁਕਰਮ ਕਰ ਬਹਿਣਾ ਹੋਰ ਗੱਲ ਹੈ, ਪਰ ਉਪਰੋਂ ਸ਼ਰੀਫ਼ ਰਵੱਈਏ ਰੱਖ ਕੇ ਤੇ ਗਿਣ-ਮਿਥ ਕੇ ਲੋਕਾਂ ਦੇ ਲਹੂ ਨ੍ਹਾਉਣਾ ਕਿਸੇ ਉਸ ਬੰਦੇ ਦਾ ਕੰਮ ਹੁੰਦਾ ਹੈ ਜੋ ਮਨੁੱਖਤਾ ਦਾ ਪੱਕਾ ਦੁਸ਼ਮਨ ਹੋ ਚੁਕਿਆ ਹੁੰਦਾ ਹੈ। ਅਜਿਹੇ ਬੰਦੇ ਦਾ ਪਾਜ ਉਘੇੜਨਾ ਕੋਈ ਸੌਖੀ ਖੇਡ ਨਹੀਂ ਹੁੰਦੀ। ਸਤਿਗੁਰੂ ਜੀ ਪਹਿਲੇ ਹੀ ਹੱਲੇ ਸੱਜਣ ਤੋਂ ਉਸ ਦੇ ਪਾਪਾਂ ਵਲੋਂ ਪਛਤਾਵਾ ਕਰਾਉਂਦੇ ਹਨ। ਉਸ ਦੀ ਕਾਇਆਂ ਹੀ ਪਲਟ ਜਾਂਦੀ ਹੈ ਤੇ ਉਹ ਇਤਨਾ ਨੇਕ ਬਣ ਜਾਂਦਾ ਹੈ ਕਿ ਸਤਿਗੁਰੂ ਜੀ ਉਥੇ ਪਹਿਲੀ ਧਰਮਸਾਲਾ ਬਣਾਂਦੇ ਹਨ। ਸਿਖ ਇਤਿਹਾਸ ਵਿਚ ਪਾਪ ਦੇ ਟਾਕਰੇ 'ਤੇ ਨੇਕੀ ਦੀ ਜਿੱਤ ਇਹ ਸਭ ਤੋਂ ਪਹਿਲੀ ਯਾਦਗਾਰ ਹੋਣੀ ਚਾਹੀਦੀ ਹੈ। ਇਤਿਹਾਸ ਦਾ ਆਸ਼ਕ ਇਸ ਸਾਖੀ ਨੂੰ ਬੜੀ ਬੇ-ਸਬਰੀ ਨਾਲ ਪੜ੍ਹਦਾ ਹੈ, ਮੁੜ ਮੁੜ ਪੜ੍ਹਦਾ ਹੈ। ਉਹ ਇਹ ਪਤਾ ਕਰਨਾ ਚਾਹੁੰਦਾ ਹੈ ਕਿ ਉਹ ਸੁਭਾਗ ਧਰਤੀ ਕਿਹੜੀ ਹੈ ਜਿਥੇ ਪਾਪ ਨੂੰ ਜਿੱਤ ਕੇ ਗੁਰੂ ਨਾਨਕ ਦੇਵ ਜੀ ਨੇ ਨੇਕੀ ਦਾ ਪਹਿਲਾ ਝੰਡਾ ਝੁਲਾਇਆ ਸੀ।

ਪਰ ਕਿਤਨੀ ਹੈਰਾਨੀ ਦੀ ਗੱਲ ਹੈ ਕਿ ਸਾਖੀਕਾਰ ਇਤਨੇ ਜ਼ਰੂਰੀ ਨਗਰ ਦਾ ਨਾਮ ਨਹੀਂ ਲਿਖਦਾ। ਕਿਉਂ ?

ਪੁਸਤਕ *ਪੁਰਾਤਨ ਜਨਮਸਾਖੀ* ਦੀਆਂ ਪਹਿਲੀਆਂ ਅੱਠ ਦੱਸ ਸਾਖੀਆਂ ਪੜ੍ਹ ਕੇ ਹੀ ਪਾਠਕ ਦਾ ਇਹ ਯਕੀਨ ਬਣ ਜਾਂਦਾ ਹੈ ਕਿ ਇਸ ਦਾ ਲੇਖਕ ਕਿਸੇ ਮੁਸਲਮਾਨੀ ਇਲਾਕੇ ਦਾ ਰਹਿਣ ਵਾਲਾ ਹੈ, ਕਿਉਂਕਿ ਉਸ ਦੀ ਬੋਲੀ ਵਿਚ ਮੁਸਲਮਾਨੀ ਲਫ਼ਜ਼ਾਂ ਦੀ ਬੜੀ ਭਰਮਾਰ ਹੈ। ਇਥੋਂ ਤਕ ਕਿ ਲੇਖਕ ਨੇ ਹਿੰਦੂ ਦੇ ਮੂੰਹੋਂ ਭੀ ਮੁਸਲਮਾਨੀ ਲਫ਼ਜ਼ ਹੀ ਕਢਾਏ ਹਨ। ਵੇਖੋ ਸਾਖੀ ਨੰ: ੫, ਜਿਸ ਦਾ ਸਿਰਲੇਖ ਹੈ 'ਬ੍ਰਿਛ ਦੀ ਛਾਂ ਨਾ ਫਿਰੀ'। ਤਲਵੰਡੀ ਦੇ ਚੌਧਰੀ ਰਾਇ ਬੁਲਾਰ ਭੱਟੀ ਨੇ ਇਕ ਦਿਨ ਸ਼ਿਕਾਰ ਤੋਂ ਵਾਪਸ ਆਉਂਦਿਆਂ ਇਕ ਰੁੱਖ ਹੇਠ ਕਿਸੇ

ਬਾਲਕ ਨੂੰ ਸੁੱਤਿਆਂ ਵੇਖਿਆ। ਹੋਰ ਸਭਨਾਂ ਰੁੱਖਾਂ ਦੀ ਛਾਂ ਪਰਤ ਚੁਕੀ ਹੋਈ ਸੀ, ਪਰ ਉਸ ਰੁੱਖ ਦੀ ਛਾਂ ਉਥੇ ਹੀ ਕਾਇਮ ਸੀ, ਜਿਥੇ ਉਹ ਬਾਲਕ ਸੁੱਤਾ ਪਿਆ ਸੀ। ਸਾਖੀਕਾਰ ਲਿਖਦਾ ਹੈ:

> **"ਜਬਿ ਉਠਾਇਆ ਤਾਂ ਕਾਲੂ ਦਾ ਪੁੱਤ ਹੈ।" ਰਾਇ ਬੁਲਾਰ ਨੇ ਘਰ ਆ ਕੇ ਬਾਬਾ ਕਾਲੂ ਜੀ ਨੂੰ ਸਦਵਾਇਆ, ਤੇ ਆਖਿਆ—'ਕਾਲੂ! ਮਤ ਇਸ ਪੁਤ੍ਰ ਨੂੰ ਫਿਟੁ-ਮਰੁ ਦੇਂਦਾ ਹੋਵੇਂ। ਏਹੁ ਮਹਾਪੁਰਖੁ ਹੈ, ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। ਕਾਲੂ! ਤੂੰ ਭੀ ਨਿਹਾਲੁ ਹੋਆ, ਅਤੇ ਮੈਂ ਭੀ ਨਿਹਾਲੁ ਹਾਂ ਜਿਸ ਦੇ ਸਹਰ ਵਿਚਿ ਇਹੁ ਪੈਦਾ ਹੋਆ ਹੈ।' ਤਬਿ ਕਾਲੂ ਆਖਿਆ—'ਜੀ, ਖ਼ੁਦਾਇ ਦੀਆਂ ਖ਼ੁਦਾਇ ਹੀ ਜਾਣੈ।'**

ਮੁਸਲਮਾਨੀ ਆਂਢ-ਗੁਆਂਢ ਵਿਚ ਵੱਸਣ ਵਾਲਾ ਹਿੰਦੂ ਹੀ ਸਧਾਰਨ ਬੋਲ-ਚਾਲ ਵਿਚ ਲਫ਼ਜ਼ 'ਖ਼ੁਦਾਇ' ਵਰਤੇਗਾ, ਨਹੀਂ ਤਾਂ ਆਮ ਹਿੰਦੂ ਦੇ ਮੂੰਹੋਂ 'ਪਰਮਾਤਮਾ' ਹੀ ਨਿਕਲੇਗਾ।

ਲੇਖਕ ਉਤੇ ਨਿਰੀ ਮੁਸਲਮਾਨੀ ਬੋਲੀ ਦਾ ਹੀ ਅਸਰ ਨਹੀਂ ਹੈ, ਮੁਸਲਮਾਨੀ ਖ਼ਿਆਲਾਂ ਦਾ ਤੇ ਰਵਾਇਤਾਂ ਦਾ ਵੀ ਡੂੰਘਾ ਅਸਰ ਜਾਪਦਾ ਹੈ। ਸਿਖ ਇਤਿਹਾਸ ਵਿਚ ਵੇਈਂ ਨਦੀ ਦੀ ਸਾਖੀ ਬਹੁਤ ਪਰਸਿੱਧ ਹੈ, ਜਿਸ ਦੀ ਰਾਹੀਂ ਇਹ ਦੱਸਿਆ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੀ ਹਜ਼ੂਰੀ ਵਿਚ ਪੇਸ਼ ਕੀਤੇ ਗਏ ਸਨ। ਵੇਈਂ ਨਦੀ ਸੁਲਤਾਨਪੁਰ ਦੇ ਕੋਲੋਂ ਦੀ ਲੰਘਦੀ ਹੈ। ਗੁਰੂ ਸਾਹਿਬ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਇਸ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। 'ਵੇਈਂ ਪ੍ਰਵੇਸ਼' ਦੇ ਸਿਰਲੇਖ ਵਾਲੀ ਸਾਖੀ ਨੰ: ੧੦ ਵਿਚ ਲੇਖਕ ਲਿਖਦਾ ਹੈ ਕਿ ਇਕ ਦਿਨ:

> **"ਕਪੜੇ ਲਾਹਿ ਖਿਜਮਤਿਦਾਰ ਕੇ ਹਵਾਲੈ ਕੀਤੈ, ਆਪਿ ਨਾਵਣਿ ਪਇਆ। ਜਿਉਂ ਪਾਇਆ ਤਿਉਂ ਆਗਿਆ ਪਰਮੇਸਰ ਕੀ ਨਾਲਿ ਸੇਵਕ ਲੇ ਗਏ ਦਰਗਾਹ ਪਰਮੇਸਰ ਕੀ।"**

ਸਾਖੀ ਅਨੁਸਾਰ ਉਥੇ ਗੁਰੂ ਨਾਨਕ ਸਾਹਿਬ ਨੇ ਪਰਮਾਤਮਾ ਦੀ ਸਿਫ਼ਤਿ ਵਿਚ ਹੇਠ-ਲਿਖੀਆਂ ਬਾਣੀਆਂ ਉਚਾਰੀਆਂ:

(ੳ) ਸਿਰੀ ਰਾਗੁ ਮ: ੧—'ਮੋਤੀ ਤ ਮੰਦਰ ਊਸਰਹਿ'।

(ਅ) 'ਜਪੁ' ਸਾਰਾ ਹੀ।

(ੲ) ਧਨਾਸਰੀ ਮਹਲਾ ੧—'ਆਰਤੀ' ਵਾਲਾ ਸ਼ਬਦ 'ਗਗਨ ਮੈ ਥਾਲੁ'।

ਅਗਾਂਹ ਸਾਖੀਕਾਰ ਲਿਖਦਾ ਹੈ:

**"ਤਬਿ ਆਗਿਆ ਉਹਨਾਂ ਸੇਵਕਾਂ ਨੋ ਹੋਈ, 'ਨਾਨਕ ਕਉ ਉਸੀ ਘਰਿ ਪਹੁਚਾਇ ਆਵਹੁ।' ਤਬ ਗੁਰੂ ਨਾਨਕ ਕੇ ਤਾਈਂ ਤੀਸਰੇ ਦਿਨ ਉਸੀ ਘਾਟਿ ਆਣਿ ਨਿਕਾਲਿਆ।"**

ਉਪਰ-ਲਿਖੇ ਦੋਵੇਂ ਸ਼ਬਦ ਅਤੇ ਸਾਰਾ 'ਜਪੁ' ਪੜ੍ਹ ਕੇ ਵੇਖੋ। ਜੇ ਤੁਸੀ ਸਹਿਜੇ ਸਹਿਜੇ ਭੀ ਪ੍ਰੇਮ ਨਾਲ ਪੜ੍ਹੋਗੇ ਤਾਂ ਵਧ ਤੋਂ ਵਧ ਅੱਧਾ ਘੰਟਾ ਹੀ ਲੱਗ ਸਕੇਗਾ। ਸਧਾਰਨ ਪਾਠ ਕੀਤਿਆਂ ਤਾਂ ੧੫ ਮਿੰਟਾਂ ਵਿਚ ਮੁੱਕ ਜਾਂਦਾ ਹੈ। ਵਿਚਾਰਨ-ਜੋਗ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਤਿੰਨ ਦਿਨ ਕਿਥੇ ਲੱਗੇ ? ਕੀ ਪਰਮੇਸ਼ਰ ਦੀ ਦਰਗਾਹ ਤਕ ਅੱਪੜਨ ਲਈ ਤੇ ਵਾਪਸ ਆਉਣ ਲਈ ਤਿੰਨ ਦਿਨ ਲਗ ਗਏ ਸਨ ? ਇਸ ਸਾਖੀ ਦੇ ਲਿਖਣ ਵਿਚ ਸਾਫ਼ ਤੌਰ 'ਤੇ ਮੁਸਲਮਾਨੀ ਖ਼ਿਆਲ ਦੀ ਝਲਕ ਹੈ ਕਿ ਖ਼ੁਦਾਇ ਸਤਵੇਂ ਅਸਮਾਨ ਉਤੇ ਵੱਸਦਾ ਹੈ।

ਪਿੰਡਾਂ ਦੇ ਅਨਪੜ੍ਹ ਮੁਸਲਮਾਨਾਂ ਵਿਚ ਇਕ ਰਿਵਾਇਤ ਮਸ਼ਹੂਰ ਹੈ ਕਿ ਹਜ਼ਰਤ ਸੁਲੇਮਾਨ ਇਕ ਵਾਰੀ ਕੀੜਿਆਂ ਦੇ ਦੇਸ ਗਏ। ਕੀੜਿਆਂ ਦੇ ਰਾਜੇ ਨੇ ਪ੍ਰਸ਼ਾਦ ਆਦਿਕ ਨਾਲ ਬੜੀ ਸੇਵਾ ਕੀਤੀ, ਤੇ ਫਿਰ ਆਪਣੀ ਲੜਕੀ ਦਾ ਡੋਲਾ ਪੇਸ਼ ਕੀਤਾ। ਪਰ ਹਜ਼ਰਤ ਸੁਲੇਮਾਨ ਨੇ ਆਖਿਆ ਕਿ ਅਸੀ ਇਹ ਡੋਲਾ ਉਸ ਦਿਨ ਮਨਜ਼ੂਰ ਕਰ ਲਵਾਂਗੇ, ਜਿਸ ਦਿਨ ਤੁਹਾਡੇ ਘਰ ਵਿਚ ਕੋਈ ਸੋਗ ਨਹੀਂ ਹੋਵੇਗਾ। ਇਸ ਦਾ ਭਾਵ ਇਹ ਸੀ ਕਿ ਕੀੜੇ ਆਮ ਤੌਰ 'ਤੇ ਕਤਾਰਾਂ ਬਣਾ ਕੇ ਲੋਕਾਂ ਦੇ ਪੈਰਾਂ ਦੀ ਘਾਸ ਵਾਲੇ ਰਾਹਾਂ ਉਤੇ ਹੀ ਤੁਰਦੇ ਹਨ, ਤੇ ਹਰ ਰੋਜ਼ ਰਾਹੀਆਂ ਦੇ ਪੈਰਾਂ ਹੇਠ ਆ ਕੇ ਅਨੇਕਾਂ ਕੀੜੇ ਮਰਦੇ ਰਹਿੰਦੇ ਹਨ। ਹਜ਼ਰਤ ਸੁਲੇਮਾਨ ਖੁਲ੍ਹਮ-ਖੁਲ੍ਹਾ ਤਾਂ ਇਨਕਾਰ ਨਾ ਕਰ ਸਕੇ, ਇਸ ਬਹਾਨੇ ਖਿਸਕ ਆਏ ਕਿ ਕੋਈ ਐਸਾ ਦਿਨ ਆਵੇਗਾ ਹੀ ਨਹੀਂ, ਜਦੋਂ ਕੋਈ ਕੀੜਾ ਰਾਹੀਆਂ ਦੇ ਪੈਰਾਂ ਹੇਠ ਆ ਕੇ ਨਾ ਮਰੇ।

*ਪੁਰਾਤਨ ਜਨਮਸਾਖੀ* ਦੇ ਲੇਖਕ ਉਤੇ ਇਸ ਮੁਸਲਮਾਨੀ ਰਿਵਾਇਤ ਦਾ ਅਸਰ ਸਾਫ਼ ਪਰਤੱਖ ਦਿੱਸਦਾ ਹੈ। ਇਸ ਪੁਸਤਕ ਦੀ ਸਾਖੀ ਨੰ: ੨੫ ਪੜ੍ਹ ਕੇ ਵੇਖੋ, ਜਿਸ ਦਾ ਸਿਰਲੇਖ ਹੈ 'ਕੀੜ ਨਗਰ'। ਸਿਰਫ਼ ਲੜਕੀ ਦਾ ਡੋਲਾ ਦੇਣ ਵਾਲੀ ਗੱਲ ਛੱਡ ਦਿੱਤੀ ਗਈ ਹੈ। ਬਾਕੀ ਸਾਰੀ ਕਹਾਣੀ ਉਹੀ ਹੈ। ਸਾਖੀਕਾਰ ਨੂੰ ਗੁਰੂ ਨਾਨਕ ਦੇਵ ਜੀ ਦੇ ਇਕ ਸਲੋਕ ਦੀ ਓਟ ਮਿਲ ਗਈ, ਜਿਸ ਦੀ ਇਕ ਤੁਕ ਹੈ:

**'ਕੀੜਾ ਥਾਪਿ ਦੇਵੈ ਪਾਤਿਸਾਹੀ, ਲਸਕਰ ਕਰੇ ਸੁਆਹ।'**

ਪੜ੍ਹਿਆ ਹੋਵੇ ਚਾਹੇ ਅਨਪੜ੍ਹ, ਕੋਈ ਵਿਰਲਾ ਹੀ ਪਗ-ਬੰਨ੍ਹ ਮੁਸਲਮਾਨ ਹੋਵੇਗਾ, ਜਿਸ ਨੂੰ ਇਹ ਪਤਾ ਨਾ ਹੋਵੇ ਕਿ ਖ਼ੁਦਾਇ ਨੇ ਹਜ਼ਰਤ ਇਬਰਾਹੀਮ ਪਾਸੋਂ ਪੁੱਤਰ ਦੀ ਕੁਰਬਾਨੀ ਮੰਗੀ ਸੀ। ਹਜ਼ਰਤ ਨੇ ਰੱਬ ਦਾ ਹੁਕਮ ਤਾਂ ਮੰਨ ਲਿਆ ਸੀ, ਪਰ ਇਹ ਇਜਾਜ਼ਤ ਲੈ ਲਈ ਸੀ ਕਿ ਮੈਂ ਆਪਣੀਆਂ ਅੱਖਾਂ ਨੂੰ ਪੱਟੀ ਬੰਨ੍ਹ ਕੇ ਪੁੱਤਰ ਨੂੰ ਜ਼ਬਹ ਕਰਾਂਗਾ। ਤੇ ਫਿਰ ਖ਼ੁਦਾਇ ਦੀ ਬਰਕਤਿ ਨਾਲ ਉਸ ਦੇ ਪੁੱਤਰ ਦੇ ਥਾਂ ਇਕ ਪਸ਼ੂ ਜ਼ਬਹ ਹੋ ਗਿਆ ਸੀ।

ਸਾਡਾ ਸਾਖੀਕਾਰ ਮੁਸਲਮਾਨੀ ਇਲਾਕੇ ਦਾ ਰਹਿਣ ਵਾਲਾ ਸੀ। ਇਸ ਨੂੰ ਇਸ ਰਿਵਾਇਤ ਦਾ ਪਤਾ ਸੀ, ਤੇ ਇਸ ਦੇ ਦਿਲ ਉਤੇ ਰਿਵਾਇਤ ਦਾ ਡੂੰਘਾ ਪ੍ਰਭਾਵ ਸੀ, ਜੋ ਸਾਖੀ ਨੰ: ੪੭ ਵਿਚੋਂ ਜ਼ਾਹਰ ਹੋ ਰਿਹਾ ਹੈ। ਇਹ ਸਾਖੀ ਰਾਜਾ ਸ਼ਿਵਨਾਭ ਨੂੰ ਮਿਲਣ ਬਾਰੇ ਹੈ। ਰਾਜਾ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਮਹਲਾਂ ਵਿਚ ਲੈ ਜਾਂਦਾ ਹੈ। ਉਹ ਤੇ ਉਸਦੀ ਰਾਣੀ ਦੋਵੇਂ ਬੇਨਤੀ ਕਰਦੇ ਹਨ ਕਿ ਪ੍ਰਸ਼ਾਦ ਛਕੋ। ਸਤਿਗੁਰੂ ਜੀ ਉਹਨਾਂ ਦੇ ਪੁੱਤਰ ਦਾ ਮਾਸ ਮੰਗਦੇ ਹਨ। ਉਹਨਾਂ ਦਾ ਇਹ ਇਕੋ-ਇਕ ਪੁੱਤਰ ਹੈ। ਰਾਜਾ, ਰਾਣੀ ਤੇ ਉਹਨਾਂ ਦੀ ਨੂੰਹ ਰਲ ਕੇ ਰਾਜਕੁਮਾਰ ਨੂੰ ਜ਼ਬਹ ਕਰਦੇ ਹਨ। ਫਿਰ ਸਤਿਗੁਰੂ ਜੀ ਉਸ ਨੂੰ ਸੁਰਜੀਤ ਭੀ ਕਰ ਦੇਂਦੇ ਹਨ ਤੇ ਆਪ ਲੋਪ ਹੋ ਜਾਂਦੇ ਹਨ। ਸਾਖੀਕਾਰ ਲਿਖਦਾ ਹੈ :

> **"ਤਬ ਰਾਜਾ ਬਿਆਕਲੁ ਹੋਇ ਗਇਆ। ਉਦਿਆਨੁ ਪਕੜਿਅਸੁ। ਪੈਰਾਂ ਤੇ ਉਥਾਹਣਾ ਸਿਰ ਤੇ ਨੰਗਾ 'ਗੁਰੂ ਗੁਰੂ' ਕਰਦਾ ਫਿਰੇ। ਤਬ ਬਾਰਹ ਮਹੀਨਿਆਂ ਪਿਛੇ ਆਇ ਦਰਸਨੁ ਦਿਤੋਸੁ। ਚਰਨੀ ਲਾਇਓਸੁ। ਜਨਮ ਮਰਣੁ ਰਾਜੇ ਸਿਉਨਾਭ ਕਾ ਕਟਿਆ, ਸਿਖੁ ਹੋਆ।"**

ਬੜਾ ਪੱਕਾ ਦਿਲ ਕਰਕੇ ਇਹ ਸਾਖੀ ਪੜ੍ਹਨੀ ਪੈਂਦੀ ਹੈ। ਗੁਰੂ ਨਾਨਕ ਪਾਤਿਸ਼ਾਹ ਦੀ ਬਾਣੀ ਦੇ ਅਭਿਆਸ 'ਤੇ ਉਸ ਦੇ ਕੋਮਲ ਹਿਰਦੇ ਦੇ ਮਹਿਰਮ ਸਿਖ ਫ਼ੌਰਨ ਤਾੜ ਲੈਂਦੇ ਹਨ ਕਿ ਇਹ ਪਰਖ ਦੀ ਵਾਰਤਾ ਬਨਾਉਟੀ ਹੈ। ਇਹ ਤਾਂ ਖ਼ੁਦਾਇ ਤੇ ਹਜ਼ਰਤ ਇਬਰਾਹੀਮ ਦੀ ਕਹਾਣੀ ਹੈ ਜੋ ਸਾਡੇ ਸਾਖੀਕਾਰ ਦੀ ਹੱਥੀਂ ਇਸ ਨਵੇਂ ਰੂਪ ਵਿਚ ਲਿਖੀ ਜਾ ਰਹੀ ਹੈ।

ਸਿਖ-ਇਤਿਹਾਸ ਜਾਣਦਾ ਹੈ ਕਿ ਸੱਜਣ ਠੱਗ ਤੁਲੰਭੇ ਦਾ ਰਹਿਣ ਵਾਲਾ ਸੀ। ਤੁਲੰਭਾ ਨਗਰ ਜ਼ਿਲਾ ਮੁਲਤਾਨ ਵਿਚ ਹੈ; ਸਟੇਸ਼ਨ ਮੀਆਂ ਚੰਨੂ ਤੋਂ ਕੁਝ ਮੀਲਾਂ ਦੀ ਵਿੱਥ ਉਤੇ। ਪਾਠਕਾਂ ਨੂੰ ਹੁਣ ਸਮਝ ਆ ਜਾਏਗੀ ਕਿ ਜਿਸ ਨਗਰ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲੀ ਧਰਮਸਾਲਾ ਬਣਵਾਈ

ਸੀ, ਉਸ ਦਾ ਨਾਮ ਲੇਖਕ ਨੇ ਕਿਉਂ ਨਹੀਂ ਦਿੱਤਾ। ਸੁਲਤਾਨਪੁਰ ਦਾ ਮੋਦੀਖ਼ਾਨਾ ਛੱਡਣ ਤੋਂ ਪਿਛੋਂ ਸਾਖੀਕਾਰ ਨੇ ਸਤਿਗੁਰੂ ਜੀ ਨੂੰ ਤੁਰਤ ਹੀ ਪਹਿਲਾਂ ਉਥੇ ਅਪੜਾਇਆ, ਜਿਥੇ ਉਹ ਉੱਪਲ ਖਤ੍ਰੀਆਂ ਦੀ ਵਡਿਆਈ ਕਰ ਸਕੇ, ਤੇ ਫਿਰ ਉਹਨਾਂ ਨੂੰ ਤੁਲੰਭੇ ਜ਼ਿਲਾ ਮੁਲਤਾਨ ਲੈ ਆਂਦਾ। ਸੁਲਤਾਨਪੁਰ ਛੱਡਣ ਤੋਂ ਪਿਛੋਂ ਦੀਆਂ ਚਾਰ ਸਾਖੀਆਂ ਨੰ: ੧੨, ੧੩, ੧੪, ੧੫ ਪੜ੍ਹ ਕੇ ਵੇਖੋ। ਸਾਖੀਕਾਰ ਅਨੁਸਾਰ ਸਤਿਗੁਰੂ ਜੀ ਸੁਲਤਾਨਪੁਰ ਤੋਂ ਪਹਿਲਾਂ ਤੁਲੰਭੇ ਨੂੰ ਚੱਲ ਪਏ, ਜੋ ਤਕਰੀਬਨ ਦੋ ਸੌ ਮੀਲ ਦੀ ਵਿੱਥ 'ਤੇ ਪੱਛਮ ਵਲ ਹੈ। ਫਿਰ ਤੁਲੰਭੇ ਤੋਂ ਤਿੰਨ ਕੁ ਸੌ ਮੀਲ ਪੂਰਬ ਵਲ ਪਾਨੀਪਤ ਆਏ, ਤੇ ਅਗਾਂਹ ਦਿੱਲੀ ਗਏ। ਇਥੋਂ ਅਗਾਂਹ ਸਾਖੀਕਾਰ ਸਤਿਗੁਰੂ ਜੀ ਦੀ ਪਹਿਲੀ ਉਦਾਸੀ ਹਿੰਦੂ ਤੀਰਥਾਂ ਵਲ ਸ਼ੁਰੂ ਕਰਦਾ ਹੈ।

ਪਾਠਕ ਵੇਖ ਚੁਕੇ ਹਨ ਕਿ ਸਾਖੀਕਾਰ ਸੱਜਣ ਠੱਗ ਦੇ ਪਿੰਡ ਦਾ ਨਾਮ ਤੇ ਟਿਕਾਣਾ ਭੀ ਦੱਸ ਦੇਂਦਾ ਤਾਂ ਕਿਸੇ ਨੇ ਇਹ ਨਹੀਂ ਸੀ ਮੰਨਣਾ ਕਿ ਸਤਿਗੁਰੂ ਜੀ ਸਭ ਤੋਂ ਪਹਿਲਾਂ ਤੁਲੰਭੇ ਗਏ ਸਨ। ਇਸ ਨਗਰ ਦਾ ਨਾਮ ਗੁਪਤ ਹੀ ਰੱਖਿਆ ਗਿਆ ਹੈ ਤਾਕਿ ਪਹਿਲੀ ਧਰਮਸਾਲ ਬਣਨ ਦਾ ਮਾਣ ਜੋ ਸਾਖੀਕਾਰ ਨੇ ਇਸ ਨੂੰ ਦਿੱਤਾ ਹੈ, ਉਹ ਪਾਠਕਾਂ ਦੇ ਮਨ ਵਿਚ ਟਿਕਿਆ ਰਹਿ ਸਕੇ।

ਤੇ ਇਹ ਉਚੇਚਾ ਮਾਣ ਤੁਲੰਭੇ ਨੂੰ ਕਿਉਂ ? ਇਸ ਦਾ ਪਰਤੱਖ ਕਾਰਨ ਇਹੀ ਦਿੱਸਦਾ ਹੈ ਕਿ *ਪੁਰਾਤਨ ਜਨਮਸਾਖੀ* ਦਾ ਕਰਤਾ ਆਪ ਤੁਲੰਭੇ ਦਾ ਵਸਨੀਕ ਸੀ। ਪਰ ਇਸ ਨਿੱਕੀ ਜਿਹੀ ਮਨੁੱਖੀ ਕਮਜ਼ੋਰੀ ਤੋਂ ਰਾਈ ਦਾ ਪਹਾੜ ਨਹੀਂ ਬਨਾਣਾ ਚਾਹੀਦਾ।

## (੩) ਨਾ-ਵਾਕਫ਼ੀਅਤ ਕਿ ਸਿਆਣਪ ?

ਜਿਸ ਲੇਖਕ ਨੂੰ ਇਹ ਪਤਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲੀ ਧਰਮਸਾਲ ਸੱਜਣ ਠੱਗ ਦੇ ਨਗਰ ਵਿਚ ਬਣਾਈ ਸੀ, ਉਸ ਨੂੰ ਇਹ ਭੀ ਜ਼ਰੂਰੀ ਤੌਰ 'ਤੇ ਪਤਾ ਹੋਣਾ ਚਾਹੀਦਾ ਹੈ ਕਿ ਉਹ ਨਗਰ ਕਿਹੜਾ ਹੈ। ਉਸ ਨਗਰ ਦਾ ਪਤਾ-ਥਹੁ ਦੇਣ ਤੋਂ ਉਕਾਈ ਕਿਸੇ ਨਾ-ਵਾਕਫ਼ੀਅਤ ਜਾਂ ਭੋਲੇਪਨ ਵਿਚ ਨਹੀਂ ਹੋ ਗਈ। ਕਿਸੇ ਖ਼ਾਸ ਨੀਤੀ ਕਰਕੇ ਹੀ ਉਹ ਥਹੁ-ਪਤਾ ਛੱਡ ਦਿੱਤਾ ਗਿਆ ਹੈ, ਤੇ ਅਸੀ ਉਸ ਬਾਰੇ ਆਪਣੇ ਖ਼ਿਆਲ ਦੱਸ ਚੁਕੇ ਹਾਂ।

*ਪੁਰਾਤਨ ਜਨਮਸਾਖੀ* ਦੀ ਸਾਖੀ ਨੰ: ੨੯ ਅਤੇ ੩੨ ਪੜ੍ਹਿਆਂ ਇਕ ਅਜੀਬ ਹੈਰਾਨੀ ਪੈਦਾ ਹੁੰਦੀ ਹੈ। ਇਉਂ ਜਾਪਦਾ ਹੈ ਕਿ ਲੇਖਕ ਸਧਾਰਨ ਜਿਹੀਆਂ ਗੱਲਾਂ ਭੀ ਨਹੀਂ ਜਾਣਦਾ। ਸਾਖੀ ਨੰ: ੨੯ ਦਾ ਸਿਰਲੇਖ ਹੈ, 'ਆਸਾ ਦੇਸ, ਸ਼ੇਖ਼ ਫ਼ਰੀਦ

ਨਾਲ ਗੋਸ਼ਟ'। ਇਸ ਸਾਖੀ ਵਿਚ ਸਾਖੀਕਾਰ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਆਸਾ ਦੇਸ ਵਿਚ ਗਏ, ਉਥੇ ਉਹਨਾਂ ਨੂੰ ਬਾਬਾ ਫ਼ਰੀਦ ਜੀ ਮਿਲੇ, ਜਿਨ੍ਹਾਂ ਨੇ ਆਪਣੇ ਪੱਲੇ ਕਾਠ ਦੀ ਰੋਟੀ ਬੱਧੀ ਹੋਈ ਸੀ। ਸਤਿਗੁਰੂ ਜੀ ਦੀ ਫ਼ਰੀਦ ਜੀ ਨਾਲ ਗੋਸ਼ਟ ਹੋਈ। ਇਸ ਤੋਂ ਅਗਾਂਹ ਲਿਖਿਆ ਹੈ ਕਿ ਇਹ ਦੋਵੇਂ ਮਹਾਂਪੁਰਖ ਜੰਗਲ ਵਿਚ ਹੀ ਰਾਤ ਰਹੇ। ਇਕ ਪ੍ਰੇਮੀ ਦੁੱਧ ਨਾਲ ਭਰ ਕੇ ਇਕ ਤਬਲਬਾਜ ਇਹਨਾਂ ਵਾਸਤੇ ਲੈ ਆਇਆ। ਅਗਲੇ ਦਿਨ ਸਤਿਗੁਰੂ ਜੀ ਅਤੇ ਬਾਬਾ ਫ਼ਰੀਦ ਜੀ ਇਕ ਸ਼ਹਿਰ ਵਿਚ ਗਏ, ਜਿਥੋਂ ਦਾ ਰਾਜਾ ਉਸ ਦਿਨ ਮਰਿਆ ਸੀ। ਰਾਜੇ ਦੇ ਮਿਰਤਕ ਸਰੀਰ ਦਾ ਸਸਕਾਰ ਕੀਤਾ ਜਾ ਰਿਹਾ ਸੀ, ਪਰ ਖੋਪਰੀ ਸੜਦੀ ਨਹੀਂ ਸੀ। ਜੋਤਸ਼ੀ ਨੇ ਦੱਸਿਆ ਕਿ ਰਾਜੇ ਨੇ ਇਕ ਵਾਰੀ ਝੂਠ ਬੋਲਿਆ ਸੀ, ਜਿਸ ਕਰਕੇ ਖੋਪਰੀ ਨਹੀਂ ਸੜਦੀ, ਹੁਣ ਕਿਸੇ ਮਹਾਤਮਾ ਦੇ ਇਥੇ ਚਰਨ ਪਿਆਂ ਖੋਪਰੀ ਦਾ ਸਸਕਾਰ ਹੋ ਸਕੇਗਾ। ਉਤਨੇ ਨੂੰ ਸਤਿਗੁਰੂ ਜੀ ਅਤੇ ਫ਼ਰੀਦ ਜੀ ਜਾ ਪਹੁੰਚੇ ਤੇ ਰਾਜੇ ਦੀ ਖੋਪਰੀ ਦਾ ਸਸਕਾਰ ਹੋ ਗਿਆ। ਲੋਕਾਂ ਨੇ ਪ੍ਰਸ਼ਾਦ ਆਦਿਕ ਨਾਲ ਬੜੀ ਸੇਵਾ ਕੀਤੀ। ਪਰ ਬਾਬਾ ਫ਼ਰੀਦ ਜੀ ਨੇ ਕਿਹਾ ਕਿ ਅਸਾਂ ਰੋਟੀ ਖਾਧੀ ਹੋਈ ਹੈ। ਉਸ ਨਗਰ ਦੇ ਲੋਕ ਹੈਰਾਨ ਹੋ ਕੇ ਆਖਣ ਲੱਗੇ :

> **"ਹੇ ਬੰਦੇ ਖੁਦਾਇ ਕੇ ! ਤੂੰ ਕੋਈ ਉਸੀ ਮੁਲਕ ਦਾ ਕੂੜਿਆਰ ਹੈਂ ਜਿਸੁ ਮੁਲਖ ਫਰੀਦੁ ਰਹਿੰਦਾ ਹੈ ? ਜੋ ਰੋਟੀ ਕਾਠ ਕੀ ਹੈਸੁ ਅਤੇ ਜੇ ਕੋਈ ਰੋਟੀ ਦੇਂਦਾ ਹੈਸੁ ਤਾਂ ਆਖਦਾ ਹੈ ਜੋ ਮੈਂ ਖਾਧੀ ਹੈ ਅਤੇ ਪਲੈ ਭੀ ਬੰਧੀ ਹੈ।"**

ਸਾਖੀਕਾਰ ਲਿਖਦਾ ਹੈ :

> **"ਤਬ ਸ਼ੇਖ ਫਰੀਦੁ ਰੋਟੀ ਕਾਠ ਕੀ ਸੁਟ ਪਾਈ। ਆਖਿਓਸੁ, 'ਇਕ ਵਾਰੀ ਕੂੜ ਆਖੇ ਦਾ ਸਦਕਾ ਰਾਜੇ ਇਤਨੀ ਸਜਾਇ ਪਾਈ ਹੈ, ਅਤੇ ਮੇਰਾ ਕਿਆ ਹਵਾਲ ਹੋਵੇਗਾ ?' ਤਬ ਬਾਬੇ ਦੀ ਖੁਸ਼ੀ ਹੋਈ, ਸੇਖ ਫਰੀਦ ਵਿਦਿਆ ਕੀਤਾ।"**

ਇਹ ਸਾਖੀ ਪੜ੍ਹ ਕੇ ਤਕਰੀਬਨ ਹਰੇਕ ਪਾਠਕ ਸਾਖੀਕਾਰ ਉਤੇ ਇਹ ਦੋਸ਼ ਲਾਏਗਾ ਕਿ ਉਸ ਨੂੰ ਇਤਿਹਾਸ ਦੀ ਸਮਝ ਨਹੀਂ ਸੀ। ਪਰ ਅਸੀ ਪਾਠਕਾਂ ਨਾਲ ਇਸ ਖ਼ਿਆਲ ਵਿਚ ਸਹਿਮਤ ਨਹੀਂ ਹੋ ਸਕਦੇ। ਸਾਨੂੰ ਇਉਂ ਦਿੱਸ ਰਿਹਾ ਹੈ ਕਿ ਸਾਖੀਕਾਰ ਕੋਈ ਬੜਾ ਹੁਸ਼ਿਆਰ ਆਦਮੀ ਹੈ। ਉਸ ਨੇ ਜਾਣ-ਬੁੱਝ ਕੇ ਇਹ ਸਾਖੀ ਮਨੋਂ ਜੋੜ ਕੇ ਲਿਖ ਦਿੱਤੀ ਹੈ। ਉਂਞ ਉਸ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਬਾਬਾ ਫ਼ਰੀਦ ਜੀ ਗੁਰੂ ਨਾਨਕ ਸਾਹਿਬ ਤੋਂ ਬਹੁਤ ਸਮਾਂ ਪਹਿਲਾਂ (੨੦੩ ਸਾਲ ਪਹਿਲਾਂ) ਸਰੀਰ ਤਿਆਗ ਚੁਕੇ ਸਨ।

ਇਸੇ ਹੀ ਪੁਸਤਕ ਦੀ ਸਾਖੀ ਨੰ: ੩੨ ਪੜ੍ਹੋ, ਜਿਸ ਦਾ ਸਿਰਲੇਖ ਹੈ 'ਸੇਖ ਬ੍ਰਹਮ ਨਾਲ ਗੋਸ਼ਟ'। ਸਾਖੀਕਾਰ ਲਿਖਦਾ ਹੈ ਕਿ ਪਹਿਲੀ ਉਦਾਸੀ ਤੋਂ ਵਾਪਸ ਆ ਕੇ ਮਾਪਿਆਂ ਨੂੰ ਤਲਵੰਡੀ ਮਿਲ ਕੇ ਸਤਿਗੁਰੂ ਜੀ ਫਿਰ ਚੱਲ ਪਏ :

> **"ਰਾਵੀ ਚਨਾਉ ਦੇਖਿ ਕਰ ਉਜਾੜਿ ਉਜਾੜਿ ਪੈ ਚਲਿਆ, ਪਟਣ ਦੇਸ ਵਿਚ ਆਇ ਨਿਕਲਿਆ। ਪਟਣ ਤੇ ਕੋਸ ਤਿਨਿ ਉਜਾੜ ਥੀ। ਓਥੈ ਆਇ ਬੈਠਾ, ਮਰਦਾਨਾ ਨਾਲਿ ਆਹਾ। ਪਟਣ ਕਾ ਪੀਰੁ ਸੇਖ ਫਰੀਦ ਥਾ। ਤਿਸ ਕੈ ਤਖਤਿ ਤੇ ਸੇਖੁ ਬ੍ਰਹਮ ਥਾ।"**

ਵੇਖਿਆ ਜੇ ? ਸਿਰਫ਼ ੩ ਸਾਖੀਆਂ ਦੀ ਵਿੱਥ ਪਈ ਹੈ। ਤੁਸੀ ਸਾਖੀਕਾਰ ਦੀ ਚੇਤਾ-ਸ਼ਕਤੀ ਇਤਨੀ ਕਮਜ਼ੋਰ ਨਾ ਸਮਝੋ। ਸਾਖੀ ਨੰ: ੩੨ ਵਿਚ ਉਹ ਸਾਫ਼ ਲਿਖਦਾ ਹੈ ਕਿ ਬਾਬਾ ਫ਼ਰੀਦ ਜੀ ਦੀ ਗੱਦੀ ਉਤੇ ਸ਼ੇਖ ਬ੍ਰਹਮ ਬੈਠਾ ਹੋਇਆ ਸੀ। ਫਿਰ ਇਹ ਕੀ ਭੇਤ ਹੈ ਕਿ ਸਾਖੀ ਨੰ: ੨੯ ਵਿਚ ਸਾਖੀਕਾਰ ਬਾਬਾ ਫ਼ਰੀਦ ਜੀ ਨੂੰ ਭੀ ਜੀਊਂਦਾ ਦੱਸ ਰਿਹਾ ਹੈ ਤੇ ਆਖਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਉਹਨਾਂ ਨੂੰ ਆਸਾ ਦੇਸ ਵਿਚ ਮਿਲੇ ਸਨ ?

ਅਸੀ ਇਸ ਸਾਖੀ ਨੰ: ੨੯ ਤੋਂ ਹੀ ਇਹ ਅਨੁਮਾਨ ਲਾ ਰਹੇ ਹਾਂ ਕਿ *ਪੁਰਾਤਨ ਜਨਮਸਾਖੀ* ਦਾ ਕਰਤਾ ਅੰਞਾਣ ਨਹੀਂ ਹੈ, ਸਗੋਂ ਇਕ ਸਿਆਣਾ ਨੀਤੀ-ਵੇਤਾ ਹੈ। ਪੁਸਤਕ ਦੀ ਬੋਲੀ ਵੇਖ ਕੇ ਤੇ ਇਸਲਾਮੀ ਖ਼ਿਆਲਾਂ ਦਾ ਅਸਰ ਵੇਖ ਕੇ ਤੁਸੀ ਇਸ ਗੱਲੇ ਸਾਡੇ ਨਾਲ ਸਹਿਮਤ ਹੋਵੋਗੇ ਕਿ ਇਸ ਦਾ ਲਿਖਣ ਵਾਲਾ ਸੱਜਣ ਮੁਸਲਮਾਨੀ ਇਲਾਕੇ ਦਾ ਵਸਨੀਕ ਸੀ। ਅਸੀ ਤਾਂ ਇਕ ਕਦਮ ਹੋਰ ਅਗਾਂਹ ਜਾ ਕੇ ਇਹ ਭੀ ਨਿਸਚਾ ਕਰ ਚੁਕੇ ਹਾਂ ਕਿ ਇਹ ਸੱਜਣ ਤੁਲੰਭੇ ਦਾ ਰਹਿਣ ਵਾਲਾ ਸੀ। ਹੁਣ ਪੰਜਾਬ ਦਾ ਨਕਸ਼ਾ ਵੇਖੋ। ਪਾਕਪਟਨ ਅਤੇ ਤੁਲੰਭੇ ਦੀ ਵਿੱਥ ੫੦ ਮੀਲ ਤੋਂ ਵਧੀਕ ਨਹੀਂ ਹੈ। ਬਾਬਾ ਫ਼ਰੀਦ ਜੀ ਕੋਈ ਸਧਾਰਨ ਜਿਹੇ ਸ਼ਖ਼ਸ ਨਹੀਂ ਸਨ। ਉਸ ਇਲਾਕੇ ਦੇ ਮੁਸਲਮਾਨ ਤਾਂ ਕਿਤੇ ਰਹੇ, ਲੱਖਾਂ ਹਿੰਦੂ ਭੀ ਬਾਬਾ ਫ਼ਰੀਦ ਜੀ ਦੇ ਬੜੇ ਡੂੰਘੇ ਅਸਰ ਹੇਠ ਸਨ। ਇਹ ਨਹੀਂ ਹੋ ਸਕਦਾ ਕਿ ਫ਼ਰੀਦ ਜੀ ਦੇ ਨਗਰ ਪਾਕਪਟਨ ਤੋਂ ੫੦ ਮੀਲ ਦੀ ਵਿੱਥ 'ਤੇ ਰਹਿਣ ਵਾਲੇ ਸੂਝ-ਬੂਝ ਵਾਲੇ ਬੰਦੇ ਇਹ ਨਾ ਜਾਣਦੇ ਹੋਣ ਕਿ ਜਿਸ ਸਮੇ ਦਾ ਅਸੀ ਜਿਕਰ ਕਰ ਰਹੇ ਹਾਂ ਉਸ ਸਮੇ ਬਾਬਾ ਫ਼ਰੀਦ ਜੀ ਜੀਊਂਦੇ ਸਨ ਜਾਂ ਨਹੀਂ। ਸੋ, *ਪੁਰਾਤਨ ਜਨਮਸਾਖੀ* ਦਾ ਕਰਤਾ ਜ਼ਰੂਰ ਜਾਣਦਾ ਸੀ ਕਿ ਬਾਬਾ ਫ਼ਰੀਦ ਜੀ ਦਾ ਦੇਹਾਂਤ ਚਿਰੋਕਾ ਹੋ ਚੁਕਾ ਹੋਇਆ ਹੈ, ਤੇ ਉਹਨਾਂ ਦੀ ਗੱਦੀ ਉਤੇ ਸ਼ੇਖ ਬ੍ਰਹਮ ਬੈਠਾ ਹੈ। ਇਹੀ ਗੱਲ ਉਸ ਨੇ ਸਾਖੀ ਨੰ: ੩੨ ਵਿਚ ਸਾਫ਼ ਲਿਖ ਦਿੱਤੀ ਹੈ।

ਪਰ ਫਿਰ ਸਾਖੀ ਨੰ: ੨੯ ਵਿਚ ਬਾਬਾ ਫ਼ਰੀਦ ਜੀ ਦੇ ਜੀਊਂਦੇ ਹੋਣ ਦਾ

ਜ਼ਿਕਰ ਕਿਉਂ ? ਜੇ ਤੁਸੀ ਗਹੁ ਨਾਲ ਮੁੜ ਮੁੜ ਇਸ ਸਾਖੀ ਨੂੰ ਪੜ੍ਹੋਗੇ, ਤਾਂ ਤੁਹਾਨੂੰ ਇਸ ਵਿਚ ਕਈ ਗੁੱਝੀਆਂ ਰਮਜ਼ਾਂ ਦਿੱਸਣਗੀਆਂ। ਲੱਖਾਂ ਮੁਰੀਦਾਂ ਵਾਲੇ ਬਾਬਾ ਫ਼ਰੀਦ ਜੀ ਕਿਸੇ ਆਸਾ ਦੇਸ ਵਿਚ ਇਕ ਗੁਮ-ਨਾਮ ਜਿਹੀ ਹਾਲਤ ਵਿਚ ਇਕੱਲੇ ਫਿਰਦੇ ਵਿਖਾਏ ਗਏ ਹਨ। ਜਦੋਂ ਉਸ ਦੇਸ ਦੇ ਕਿਸੇ ਸ਼ਹਿਰ ਵਿਚ ਬਾਬਾ ਫ਼ਰੀਦ ਜੀ ਗੁਰੂ ਨਾਨਕ ਦੇਵ ਜੀ ਦੇ ਨਾਲ ਜਾਂਦੇ ਹਨ, ਤਾਂ ਉਥੋਂ ਦੇ ਲੋਕ ਫ਼ਰੀਦ ਜੀ ਦੀ ਕਾਠ ਦੀ ਰੋਟੀ ਦਾ ਮਖ਼ੌਲ ਉਡਾਂਦੇ ਹਨ, ਤੇ ਇਸ਼ਾਰਿਆਂ ਇਸ਼ਾਰਿਆਂ ਵਿਚ ਹੀ ਬਾਬਾ ਫ਼ਰੀਦ ਜੀ ਨੂੰ 'ਕੂੜਿਆਰ' ਆਖਦੇ ਹਨ। ਬਾਬਾ ਜੀ ਭੀ ਉਹਨਾਂ ਸਤਵਾਦੀ ਲੋਕਾਂ ਦੇ ਹਾਸਾ ਕਰਨ 'ਤੇ ਕਾਠ ਦੀ ਰੋਟੀ ਪੱਲੇ ਬੰਨ੍ਹਣ ਨੂੰ ਇਕ ਕੂੜਾ ਪਖੰਡ ਤਸਲੀਮ ਕਰਦੇ ਹਨ, ਤੇ ਉਹ ਰੋਟੀ ਸੁੱਟ ਪਾਂਦੇ ਹਨ। ਸਤਿਗੁਰੂ ਨਾਨਕ ਦੇਵ ਜੀ ਫ਼ਰੀਦ ਜੀ ਦੇ ਇਸ ਫ਼ੇਅਲ ਨੂੰ ਪਸੰਦ ਕਰਦੇ ਹਨ।

ਵੇਖੀ ਜੇ ਸਾਖੀਕਾਰ ਦੀ ਹੁਸ਼ਿਆਰੀ ? ਉਸ ਮੁਸਲਮਾਨੀ ਇਲਾਕੇ ਦਾ ਵਸਨੀਕ, ਜਿਥੇ ਬਾਬਾ ਫ਼ਰੀਦ ਜੀ ਦੀ ਤਾਲੀਮ ਦਾ ਬੜਾ ਪਰਚਾਰ ਹੈ, ਆਪਣੀ ਅੱਖੀਂ ਵੇਖਦਾ ਤੇ ਕੰਨੀਂ ਸੁਣਦਾ ਹੈ ਕਿ ਬਾਬਾ ਜੀ ਦੇ ਜਾ-ਨਸ਼ੀਨਾਂ ਨੇ ਇਹ ਕਾਠ ਦੀ ਰੋਟੀ ਦਾ ਪਖੰਡ ਘੜ ਲਿਆ ਹੋਇਆ ਹੈ ਤੇ ਗੁਰੂ ਨਾਨਕ ਪਾਤਿਸ਼ਾਹ ਦੇ ਨਾਮ-ਲੇਵਾ ਸਿਖ ਭੀ ਉਸ ਕਾਠ ਦੀ ਰੋਟੀ ਦੀ ਕਹਾਣੀ ਨੂੰ ਠੀਕ ਮੰਨ ਰਹੇ ਹਨ, ਜੋ ਸਰਾ-ਸਰ ਸਿਖ ਧਰਮ ਦੇ ਉਲਟ ਹੈ। ਸਾਖੀਕਾਰ ਇਹ ਇਕ ਮਨ-ਘੜਤ ਸਾਖੀ ਪੇਸ਼ ਕਰ ਕੇ ਬੜੇ ਨਰਮ, ਪਰ ਹਾਸ-ਰਸ ਭਰੇ ਢੰਗ ਨਾਲ ਅਸਲੀਅਤ ਖੋਲ੍ਹ ਗਿਆ ਹੈ।

ਇਥੇ ਸਾਨੂੰ ਇਕ ਹੋਰ ਗੱਲ ਭੀ ਚੇਤੇ ਰੱਖਣੀ ਪਏਗੀ। ਸਾਖੀ ਨੰ: ੩੨ ਵਿਚ ਸਤਿਗੁਰੂ ਜੀ ਦੀ ਸ਼ੇਖ ਬ੍ਰਹਮ ਨਾਲ ਗੋਸ਼ਟ ਦੱਸੀ ਗਈ ਹੈ। ਸ਼ੇਖ ਬ੍ਰਹਮ ਬਾਬਾ ਫ਼ਰੀਦ ਜੀ ਤੋਂ ਯਾਰ੍ਹਵੇਂ ਥਾਂ 'ਤੇ ਸੀ। ਉਸ ਵਕਤ ਤਕ ਅਜੇ ਬਾਬਾ ਜੀ ਦੀ ਕੋਈ ਕਾਠ ਦੀ ਰੋਟੀ ਨਹੀਂ ਬਣੀ ਸੀ। ਜੇ ਹੁੰਦੀ, ਤਾਂ ਸਤਿਗੁਰੂ ਨਾਨਕ ਦੇਵ ਜੀ ਇਸ ਵਿਖਾਵੇ ਨੂੰ ਨਸ਼ਰ ਕਰਨੋਂ ਕਦੇ ਨਾ ਰੁਕਦੇ। *ਪੁਰਾਤਨ ਜਨਮਸਾਖੀ* ਦੇ ਲਿਖੇ ਜਾਣ ਦੇ ਸਮੇ ਤਕ ਇਹ ਰੋਟੀ ਬਣ ਚੁਕੀ ਹੋਈ ਸੀ, ਤੇ ਇਸ ਦਾ ਪਰਚਾਰ ਕਾਫ਼ੀ ਹੋ ਚੁਕਿਆ ਹੋਇਆ ਸੀ। ਸਮੇ ਤੇ ਦੇਸ ਦੇ ਹਾਲਾਤ ਅਨੁਸਾਰ ਸਾਖੀਕਾਰ ਨੇ ਰਾਹ ਰਾਹ ਨਾਲ ਉਸਦਾ ਖੰਡਨ ਕਰ ਦਿੱਤਾ ਹੈ।

## (੪) ਚੁਗਿਰਦੇ ਦੀ ਵਾਕਫ਼ੀਅਤ

ਅਸੀ ਵੇਖ ਚੁਕੇ ਹਾਂ ਕਿ ਕਈ ਗੱਲਾਂ ਵਿਚ *ਪੁਰਾਤਨ ਜਨਮਸਾਖੀ* ਦਾ

ਕਰਤਾ ਬੜਾ ਸਿਆਣਾ ਤੇ ਹੁਸ਼ਿਆਰ ਆਦਮੀ ਸੀ। ਪਰ ਕਈ ਸਾਖੀਆਂ ਤੋਂ ਇਉਂ ਪਿਆ ਦਿੱਸਦਾ ਹੈ ਕਿ ਲੇਖਕ ਨੂੰ ਆਪਣੇ ਚੁਗਿਰਦੇ ਦੀ ਠੀਕ ਵਾਕਫ਼ੀ ਨਹੀਂ ਸੀ, ਜੁਗਰਾਫ਼ੀਏ ਤੋਂ ਉਹ ਬਹੁਤ ਕੋਰਾ ਜਾਪਦਾ ਹੈ। ਪਰ ਉਸ ਜ਼ਮਾਨੇ ਵਿਚ ਕਿਥੇ ਸਨ ਸਕੂਲ ਤੇ ਕਿਥੇ ਸਨ ਨਕਸ਼ੇ, ਜਿਥੋਂ ਕੋਈ ਵਿਦਿਆਰਥੀ ਦੇਸ ਦੇ ਮੁਹਾਂਦਰੇ ਤੇ ਦੇਸ ਦੇ ਇਤਿਹਾਸ ਦੀ ਸੂਝ-ਬੂਝ ਹਾਸਲ ਕਰ ਸਕਦਾ ?

ਅਸੀ ਹੁਣੇ ਹੀ ਸਾਖੀ ਨੰ: ੩੨ ਦਾ ਜ਼ਿਕਰ ਕਰਦੇ ਆਏ ਸਾਂ। ਉਸ ਦੇ ਅਰੰਭ ਵਿਚ ਹੀ ਸਾਖੀਕਾਰ ਲਿਖਦਾ ਹੈ :

> **ਤਬ ਸ੍ਰੀ ਗੁਰੂ ਬਾਬਾ ਉਥਹੁੰ ਚਲਿਆ। ਰਾਵੀ ਚਨਾਉ ਦੇਖ ਕਰਿ ਉਜਾੜਿ ਉਜਾੜਿ ਪੈ ਚਲਿਆ, ਪਟਣ ਦੇਸ ਵਿਚਿ ਆਇ ਨਿਕਲਿਆ। ਪਟਣ ਤੇ ਕੋਸ ਤਿਨਿ ਉਜਾੜਿ ਥੀ, ਓਥੈ ਆਇ ਬੈਠਾ, ਮਰਦਾਨਾ ਨਾਲ ਆਹਾ।**

'ਉਥਹੁ ਚਲਿਆ' ਦਾ ਭਾਵ ਹੈ ਆਪਣੇ ਪਿੰਡ ਤਲਵੰਡੀ ਤੋਂ, ਕਿਉਂਕਿ ਸਾਖੀ ਨੰ: ੩੧ ਵਿਚ 'ਮਾਤਾ ਪਿਤਾ ਜੀ ਨਾਲ' ਦਾ ਹੀ ਜ਼ਿਕਰ ਹੈ। ਮਾਤਾ ਪਿਤਾ ਨੂੰ ਮਿਲ ਕੇ ਆਪਣੇ ਪਿੰਡ ਤੋਂ ਸਤਿਗੁਰੂ ਜੀ ਮਰਦਾਨੇ ਸਮੇਤ ਫਿਰ ਚੱਲ ਪਏ। ਹੁਣ ਪੰਜਾਬ ਦਾ ਨਕਸ਼ਾ ਖੋਲ੍ਹ ਕੇ ਵੇਖੋ। ਤਲਵੰਡੀ ਦੋ ਦਰਿਆਵਾਂ ਦੇ ਵਿਚਕਾਰ ਹੈ। ਉੱਤਰ ਵਲ ਚਨਾਬ ਹੈ ਤੇ ਦੱਖਣ ਵਲ ਰਾਵੀ ਹੈ। ਰਾਵੀ ਤੋਂ ਹੇਠਾਂ ਦੱਖਣ ਵਲ ਪਾਕਪਟਨ ਹੈ। ਜੇ ਕਿਸੇ ਨੇ ਤਲਵੰਡੀ ਤੋਂ ਪਾਕਪਟਨ ਵਲ ਆਉਣਾ ਹੋਵੇ, ਤਾਂ ਰਾਹ ਵਿਚ ਉਸ ਨੂੰ ਸਿਰਫ਼ ਰਾਵੀ ਦਰਿਆ ਲੰਘਣਾ ਪਏਗਾ। ਚਨਾਬ ਵਲ ਜਾਣ ਦੀ ਲੋੜ ਨਹੀਂ ਪੈਂਦੀ। ਚਨਾਬ ਤਾਂ ਤਲਵੰਡੀ ਤੋਂ ਦੂਰ ਉਤਾਂਹ ਉੱਤਰ ਵਲ ਰਹਿ ਜਾਂਦਾ ਹੈ। ਇਉਂ ਜਾਪਦਾ ਹੈ ਕਿ ਸਾਖੀਕਾਰ ਨੇ ਇਹਨਾਂ ਦਰਿਆਵਾਂ ਦੇ ਸਿਰਫ਼ ਨਾਮ ਹੀ ਸੁਣੇ ਹੋਏ ਸਨ। ਉਹ ਆਪ ਕਦੇ ਤਲਵੰਡੀ ਗਿਆ ਭੀ ਨਹੀਂ ਸੀ, ਕਿਉਂਕਿ ਉਸ ਦਾ ਆਪਣਾ ਨਗਰ ਤੁਲੰਭਾ ਭੀ ਰਾਵੀ ਤੋਂ ਹੇਠਲੇ ਪਾਸੇ ਹੀ ਸੀ, ਜਿਧਰ ਪਾਕਪਟਨ ਹੈ। ਜੇ ਉਸ ਨੇ ਪਿੰਡ ਤਲਵੰਡੀ ਕਦੇ ਵੇਖਿਆ ਹੁੰਦਾ, ਤਾਂ ਇਹ ਨਾ ਲਿਖਦਾ ਕਿ ਤਲਵੰਡੀ ਤੋਂ ਚੱਲ ਕੇ ਸਤਿਗੁਰੂ ਜੀ ਰਾਵੀ ਤੇ ਚਨਾਬ ਦੇਖ ਕੇ ਪਾਕਪਟਨ ਆ ਗਏ।

ਸਾਖੀਕਾਰ ਦੀ ਇਹੀ ਨਾ-ਵਾਕਫ਼ੀ ਉਸਦੀ ਸਾਖੀ ਨੰ: ੪੦ ਤੋਂ ਸਾਫ਼ ਦਿੱਸ ਰਹੀ ਹੈ। ਇਸ ਸਾਖੀ ਦਾ ਸਿਰਲੇਖ ਹੈ 'ਕਰੋੜੀਆ'। ਸਾਖੀ ਨੰ: ੩੮ ਅਤੇ ੩੯ ਤਲਵੰਡੀ ਬਾਰੇ ਹੀ ਹਨ। ਨੰ: ੩੯ ਦੇ ਅਖ਼ੀਰ 'ਤੇ ਲਿਖਿਆ ਹੈ 'ਤਦਹੁ ਬਾਬਾ ਰਵਦਾ ਰਹਿਆ ਘਰ ਤੇ'। ਅਗਾਂਹ ਸਾਖੀ ਨੰ: ੪੦ ਇਉਂ ਚੱਲਦੀ ਹੈ :

**ਤਬ ਬਾਬਾ ਦਰੀਆਉ ਉਪਰਿ ਬਹਿ ਗਇਆ, ਤਲਵੰਡੀ ਦੇ ਨਜੀਕ ਇਕ ਥਾਉਂ ਉਥੇ ਬਹੁਤ ਗਉਗਾ ਚਲਿਆ। ਜੋ ਕੋਈ ਸੁਣੈ, ਸੋ ਸਭ ਆਵੈ। ਲੋਕ ਆਖਣ ਜੋ 'ਕੋਈ ਖੁਦਾਇ ਦਾ ਫਕੀਰ ਪੈਦਾ ਹੋਇਆ ਹੈ, ਨਾਨਕ ਨਾਉਂ ਹੈਸੁ, ਆਪਣੇ ਖੁਦਾਇ ਨਾਲ ਰੱਤਾ ਹੈ।'......ਤਬ ਜਿਥੈ ਬਾਬਾ ਰਹਿੰਦਾ ਸੀ, ਉਸ ਗਿਰਾਉਂ ਪਾਸ ਇਕ ਕਰੋੜੀਆ ਰਹਿੰਦਾ ਸੀ। ਓਨਿ ਕਹਿਆ, 'ਏਹ ਕੌਣ ਹੈ ?......ਹਿੰਦੂ ਤਾਂ ਖਰਾਬ ਕੀਏ ਥੇ, ਪਰ ਮੁਸਲਮਾਨਾਂ ਕਾ ਭੀ ਈਮਾਨ ਖੋਇਆ।......ਪਰ ਚਲਹੁ ਅਸੀ ਬੰਨ੍ਹਿ ਲੈ ਆਵਹਿਂ।'......ਤਬ ਲੋਕਾਂ ਕਹਿਆ, 'ਦੀਵਾਨ ਜੀ ! ਤੂੰ ਭੁਲਦਾ ਹੈਂ ਜੋ ਘੋੜੇ ਚੜ੍ਹਦਾ ਹੈਂ"......ਤਾਂ ਕਰੋੜੀ ਪਿਆਦਾ ਹੋਇ ਚਲਿਆ।......ਤਾਂ ਕਰੋੜੀ ਅਰਜ਼ ਕੀਤੀ, 'ਬਾਬਾ ਜੀ ! ਤੇਰਾ ਹੁਕਮ ਹੋਵੈ ਤਾਂ ਇਕ ਚੱਕ ਬਨਾਵਾਂ ਤੇਰੇ ਨਾਂਵ ਕਾ, ਕਰਤਾਰਪੁਰ ਨਾਉਂ ਰਖੀਐ ਧਰਮਸਾਲਾ ਪਾਈਐ।'**

ਇਸ ਸਾਖੀ ਵਿਚੋਂ ਤੁਸਾਂ ਵੇਖ ਲਿਆ ਹੈ ਕਿ ਸਾਖੀਕਾਰ ਦੇ ਭਾਣੇ ਕਰਤਾਰਪੁਰ ਤਲਵੰਡੀ ਦੇ ਕਿਤੇ ਬਹੁਤ ਨੇੜੇ ਹੈ। ਆਪਣੇ ਪਿੰਡ ਤੁਲੰਭੇ ਬੈਠੇ ਹੋਏ ਹੋਏ ਨੇ ਹੀ ਸਾਖੀ ਸੁਣੀ ਹੋਣੀ ਹੈ, ਪਰ ਉਸ ਨੂੰ ਇਹ ਪਤਾ ਨਹੀਂ ਸੀ ਕਿ ਤਲਵੰਡੀ ਤੇ ਕਰਤਾਰਪੁਰ ਵਿਚ ੭੦ ਮੀਲਾਂ ਤੋਂ ਵਧੀਕ ਦੀ ਵਿੱਥ ਹੈ।

## (੫) ਪੁਰਾਤਨ ਜਨਮਸਾਖੀ ਕਦੋਂ ਲਿਖੀ ਗਈ ?

(੧) ਸਾਖੀ ਨੰ: ੩ ਵਿਚ ਲਿਖਿਆ ਹੈ—'ਜਬ ਗੁਰੂ ਨਾਨਕ ਬਰਸਾਂ ਨਾਵਾਂ ਕਾ ਹੋਇਆ, ਤਬ ਫਿਰ ਤੋਰਕੀ ਪੜ੍ਹਨ ਪਾਇਆ।' ਤਦੋਂ ਰਾਜ ਪਠਾਣਾਂ ਦਾ ਸੀ।

ਤਦੋਂ ਮਦਰਸਿਆਂ ਵਿਚ ਫ਼ਾਰਸੀ ਪੜ੍ਹਾਂਦੇ ਸਨ। ਤੋਰਕੀ ਜਾਂ ਤੁਰਕੀ ਮੁਗ਼ਲਾਂ ਦੀ ਜ਼ਬਾਨ ਸੀ। ਲਫ਼ਜ਼ 'ਤੁਰਕ' ਦਾ ਵਰਤਾਰਾ ਮੁਗ਼ਲਾਂ ਦੇ ਰਾਜ ਵੇਲੇ ਹੀ ਹੋਇਆ ਸੀ। ਸਾਖੀਕਾਰ ਦੇ ਲਫ਼ਜ਼ 'ਤੋਰਕੀ' ਵਰਤਣ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਪੁਸਤਕ ਤਦੋਂ ਲਿਖੀ ਗਈ ਸੀ, ਜਦੋਂ ਮੁਗ਼ਲਾਂ ਦਾ ਰਾਜ ਇਥੇ ਪੱਕਾ ਹੋ ਚੁਕਾ ਹੋਇਆ ਸੀ।

(੨) ਸਾਖੀ ਨੰ: ੨੪, ੩੫, ੩੬, ੩੯, ੪੨ ਅਤੇ ੪੪ ਵਿਚ ਜਿਹੜੇ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਮੂੰਹੋਂ ਸਾਖੀਕਾਰ ਨੇ ਕਢਾਏ ਹਨ, ਉਹ ਗੁਰੂ ਅਰਜਨ ਸਾਹਿਬ ਦੇ ਹਨ। ਅਸੀ ਪਿਛੇ ਵੇਖ ਚੁਕੇ ਹਾਂ ਕਿ ਇਸ ਪੁਸਤਕ ਦਾ ਕਰਤਾ ਮੁਸਲਮਾਨੀ ਇਲਾਕੇ ਦਾ ਰਹਿਣ ਵਾਲਾ ਸੀ। ਕੇਂਦਰ ਤੋਂ ਦੁਰੇਡੇ ਇਲਾਕੇ ਵਿਚ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਨਾਲ ਸਾਂਝ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੋਂ ਪਿਛੋਂ ਹੀ ਵਧੀਕ ਸੰਭਵ ਹੈ। ਬੀੜ ਸੰਮਤ ੧੬੬੧ ਵਿਚ

ਤਿਆਰ ਹੋਈ ਸੀ। ਹਰ ਹਾਲਤ ਵਿਚ ਇਹ ਪੁਸਤਕ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਦੀ ਨਹੀਂ ਹੈ, ਤੇ ਗੁਰੂ ਅਰਜਨ ਦੇਵ ਜੀ ਸੰਮਤ ੧੬੩੮ ਵਿਚ ਗੁਰੂ ਬਣੇ ਸਨ।

(੩) ਹਰੇਕ ਸਾਖੀ ਦੇ ਖ਼ਤਮ ਹੋਣ 'ਤੇ ਸਾਖੀਕਾਰ ਨੇ ਲਫ਼ਜ਼ 'ਬੋਲਹੁ ਜੀ ਵਾਹਿਗੁਰੂ' ਵਰਤੇ ਹਨ। ਇਹ ਉਹੀ ਲਫ਼ਜ਼ ਹਨ ਜੋ ਸਭ ਗੁਰਦੁਆਰਿਆਂ ਵਿਚ ਅਰਦਾਸ ਕਰਨ ਵੇਲੇ ਵਰਤੇ ਜਾਂਦੇ ਹਨ। ਇਹ ਵਿਚਾਰਨ-ਜੋਗ ਗੱਲ ਹੈ ਕਿ ਕੀ ਇਹ ਵਾਕ ਹੁਣ ਕੀਤੀ ਜਾਣ ਵਾਲੀ 'ਅਰਦਾਸ' ਦੇ ਬਣਨ ਸਮੇ ਸ਼ੁਰੂ ਹੋਇਆ ਜਾਂ ਪਹਿਲਾਂ ਭੀ ਵਰਤਣ ਵਿਚ ਆਉਂਦਾ ਸੀ।

(੪) ਪੁਸਤਕ ਦੀ 'ਬੋਲੀ' ਇਸ ਨੂੰ ਕਿਸ ਸਮੇ ਦੇ ਨਾਲ ਜੋੜ ਸਕਦੀ ਹੈ ? ਕੋਈ ਇਕ ਸਾਖੀ ਲੈ ਕੇ ਵੇਖੀਏ।

ਸਾਖੀ ਨੰ: ੨੨, ਠੱਗਾਂ ਦਾ ਨਿਸਤਾਰਾ :

**ਤਬ ਓਥਹੁੰ ਚਲੇ। ਪੈਂਡੇ ਵਿਚ ਠਗ ਮਿਲਿ ਗਏ। ਦੇਖਿ ਕਰਿ ਆਖਿਓਨੇ, 'ਜਿਸ ਦੇ ਮੁਹਿ ਵਿਚ ਐਸੀ ਜੋਤਿ ਹੈ, ਸੋ ਖਾਲੀ ਨਹੀਂ। ਇਸ ਦੇ ਪੱਲੈ ਬਹੁਤੁ ਦੁਨੀਆ ਹੈ। ਪਰ ਗੁੱਝੀ ਹੈ।' ਤਬ ਬਾਬੇ ਦੇ ਚਉਫੇਰਿ ਆਇ ਖੜੇ ਹੋਏ। ਤਬ ਦਰਸਨੁ ਦੇਖਣੇ ਨਾਲਿ ਸਭ ਆਇ ਅੰਦਰਹੁ ਨਿਬਲੁ ਹੋਏ। ਤਬ ਗੁਰੂ ਪੁਛਿਆ, 'ਤੁਸੀ ਕਵਨ ਅਸਹੁ ?' ਤਬ ਓਇ ਕਹਿਨਿ, 'ਅਸੀ ਠਗ ਹਾਂ, ਤੇਰੇ ਮਾਰਣ ਕਉ ਆਏ ਹਾਂ।' ਤਬ ਬਾਬੇ ਆਖਿਆ, 'ਭਲਾ ਹੋਵੈ, ਇਕੁ ਕੰਮੁ ਕਰਿ ਕੈ ਮਾਰਹੁ।' ਤਬ ਓਨਾ ਕਹਿਆ, 'ਕੰਮ ਕੇਹਾ ਹੈ ?' ਤਬ ਬਾਬੇ ਕਹਿਆ, 'ਓਹੁ ਜੋ ਧੂਆਂ ਨਦਰਿ ਆਂਵਦਾ ਹੈ, ਤਹਾਂ ਤੇ ਆਗਿ ਲੇ ਆਵਹੁ, ਮਾਰਿ ਦਾਗੁ ਦੇਹੁ।'**

ਇਸ ਉਪਰ-ਦਿੱਤੀ ਵਾਰਤਕ ਵਿਚੋਂ ਹੇਠ-ਲਿਖੇ ਲਫ਼ਜ਼ਾਂ ਨੂੰ ਗਹੁ ਨਾਲ ਵੇਖਣਾ—ਓਥਹੁੰ, ਵਿਚਿ, ਮਿਲਿ ਗਏ, ਦੇਖਿ ਕਰਿ, ਜੋਤਿ, ਪੱਲੈ, ਬਹੁਤਾ, ਚਉਫੇਰਿ, ਆਇ ਖੜੇ ਹੋਏ, ਦਰਸਨੁ, ਨਾਲਿ, ਅੰਦਰਹੁ, ਅਸਹੁ, ਓਇ, ਕਹਿਨਿ, ਇਕੁ ਕੰਮੁ, ਕਰਿ ਕੈ, ਮਾਰਹੁ, ਨਦਰਿ, ਆਗਿ, ਆਵਹੁ, ਮਾਰਿ।

ਇਹਨਾਂ ਵਿਚੋਂ 'ਵਿਚਿ, ਨਾਲਿ' ਸੰਬੰਧਕ ਹਨ। ਇਹਨਾਂ ਦਾ ਇਹੀ ਜੋੜ ਗੁਰਬਾਣੀ ਵਿਚ ਮਿਲਦਾ ਹੈ। ਲਫ਼ਜ਼ 'ਚਉਫੇਰਿ' ਕ੍ਰਿਆ-ਵਿਸ਼ੇਸ਼ਣ ਹੈ। ਇਸ ਦੀ ( ਿ) ਭੀ ਪੁਰਾਣੀ ਪੰਜਾਬੀ ਦੇ ਜੋੜਾਂ ਦੀ ਵੰਨਗੀ ਹੈ। 'ਆਵਹੁ ਮਾਰਹੁ' ਹੁਕਮੀ ਭਵਿਖਤ ਹਨ, ਇਹ ਭੀ ਪੁਰਾਣੀ ਪੰਜਾਬੀ ਹੈ, ਗੁਰਬਾਣੀ ਵਿਚ ਇਹੀ ਜੋੜ ਮਿਲਣਗੇ। 'ਮਿਲਿ ਗਏ, ਦੇਖਿ ਕਰਿ' ਦੋਹਰੀ ਕ੍ਰਿਆ ਦੀਆਂ ਵੰਨਗੀਆਂ ਹਨ,

ਜਿਥੇ ਪਹਿਲਾਂ ਲਫ਼ਜ਼ ਸਦਾ ਹੀ ( ਿ ) ਨਾਲ ਆਉਂਦਾ ਹੈ। ਇਹ ਭੀ ਬਹੁਤ ਪੁਰਾਣੀ ਪੰਜਾਬੀ ਦੀ ਵੰਨਗੀ ਹੈ। ਲਫ਼ਜ਼ 'ਓਹੁ' ਤੋਂ ਬਹੁ-ਵਚਨ 'ਓਇ' ਗੁਰਬਾਣੀ ਦੀ ਪੰਜਾਬੀ ਹੈ। 'ਓਥਹੁ, ਅੰਦਰਹੁ' ਪੁਰਾਣੀ ਪੰਜਾਬੀ ਦੇ ਅਪਾਦਾਨ ਕਾਰਕ ਦੇ ਨਮੂਨੇ ਹਨ। ਲਫ਼ਜ਼ 'ਜੋਤਿ, ਨਦਰਿ, ਆਗਿ' ਦੇ ( ਿ ) ਵਾਲੇ ਜੋੜ ਗੁਰਬਾਣੀ ਦੇ ਜੋੜ ਹਨ। ਲਫ਼ਜ਼ 'ਕਹਨਿ' ਵਰਤਮਾਨ ਕਾਲ ਅੱਨ-ਪੁਰਖ ਬਹੁ-ਵਚਨ ਹੈ। ਇਹ ਭੀ ਗੁਰਬਾਣੀ ਦੀ ਪੰਜਾਬੀ ਦੀ ਵੰਨਗੀ ਹੈ।

ਇਹ ਸਾਰੇ ਲਫ਼ਜ਼ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਅੱਖਾਂ ਅੱਗੇ ਲੈ ਆਉਂਦੇ ਹਨ। ਪਰ ਪ੍ਰਸ਼ਨ ਇਹ ਹੈ ਕਿ ਵਾਰਤਕ ਵਿਚ ਲਫ਼ਜ਼ਾਂ ਦੇ ਇਹ ਜੋੜ ਤੇ ਵਿਆਕਰਣ ਦੇ ਇਹ ਨਿਯਮ ਕਦੋਂ ਤੋਂ ਵਰਤਣੋਂ ਬੰਦ ਹੋ ਗਏ ? ਇਕ ਗੱਲ ਤੋਂ ਪਰਤੱਖ ਹੈ ਕਿ ਅੱਜ-ਕੱਲ੍ਹ ਦੀ ਪੰਜਾਬੀ ਵਾਰਤਕ ਵਿਚ ਅਸੀ ਨਾ ਇਹ ਜੋੜ ਵਰਤ ਰਹੇ ਹਾਂ, ਨਾ ਇਹ ਵਿਆਕਰਣਿਕ ਨਿਯਮ ਵਰਤਦੇ ਹਾਂ। ਫਿਰ ਇਹ ਕਿਸ ਸਮੇ ਤੋਂ ਪਹਿਲਾਂ ਪ੍ਰਚਲਤ ਸਨ ?

ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ *ਪੁਰਾਤਨ ਜਨਮਸਾਖੀ* ਅਤੇ *ਬਾਲੇ ਵਾਲੀ ਜਨਮਸਾਖੀ* ਦੀ ਬੋਲੀ ਦਾ ਆਪੋ ਵਿਚ ਟਾਕਰਾ ਕਰੀਏ।

ਪੁਰਾਤਨ ਜਨਮਸਾਖੀ—ਸਾਖੀ ਨੰ: ੧੩, ਸੱਜਣ ਠੱਗ :

**ਜਾਂਦੇ ਜਾਂਦੇ ਸੇਖ ਸਜਣ ਕੈ ਘਰਿ ਜਾਇ ਨਿਕਲੇ। ਉਸ ਦਾ ਘਰੁ ਪੈਂਡੇ ਵਿਚਿ ਥਾ। ਅਤੇ ਠਾਕੁਰ ਦੁਆਰਾ ਤੈ ਮਸੀਤ ਕਰਿ ਛਡੀ ਥੀ। ਜੇ ਕੋਈ ਹਿੰਦੂ ਆਵੈ ਤਾਂ ਠਉਰ ਦੇਵੈ। ਅਤੇ ਜੇ ਮੁਸਲਮਾਨੁ ਜਾਵੈ, ਤਾਂ ਤਵਜਹ ਕਰੇ। ਅਰੁ ਜਾਂ ਰਾਤਿ ਪਵੈ ਤਾਂ ਆਖੈ, 'ਚਲੁ ਜੀ ਸੋਵਹੁ।' ਅੰਦਰਿ ਲੈ ਜਾਵੈ, ਖੂਹੇ ਵਿਚਿ ਪਾਇ ਕਰਿ ਮਾਰੇ॥ ਅਰੁ ਜਾਂ ਸਬਾਹ ਹੋਵੈ, ਤਾਂ ਆਸਾ ਤਸਬੀ ਹਾਥਿ ਲੇ ਮੁਸਲਾ ਪਾਇ ਬਹੈ। ਜਬ ਬਾਬਾ ਤੇ ਮਰਦਾਨਾ ਗਏ, ਤਾਂ ਖਿਜ਼ਮਤਿ ਬਹੁਤੁ ਕੀਤੀਓਸੁ। ਅਤੇ ਆਪਣਿਆਂ ਲੋਕਾਂ ਤਾਈਂ ਆਖਿਓਸੁ, 'ਜੋ ਇਸ ਦੇ ਪਲੈ ਬਹੁਤੁ ਦੁਨੀਆ ਹੈ, ਪਰ ਗੁਹਜੁ ਹੈ। ਜਿਸ ਦੇ ਮੁਹਿ ਵਿਚਿ ਐਸੀ ਭੜਕ ਹੈ, ਸੋ ਖਾਲੀ ਨਾਹੀਂ। ਫੈਲੁ ਕਰਿ ਕੈ ਫਕੀਰੁ ਹੋਇਆ ਹੈ।' ਜਬ ਰਾਤਿ ਪਈ, ਤਬ ਆਖਿਓਸੁ, 'ਉਠਹੁ ਜੀ ਸੋਵਹੁ।' ਤਬ ਬਾਬੇ ਆਖਿਆ, 'ਸੱਜਣ ! ਇਕੁ ਸਬਦ ਖੁਦਾਇ ਦੀ ਬੰਦਗੀ ਕਾ ਆਖਿ ਕਰਿ ਸੋਵਹਿਗੇ।'**

ਭਾਈ ਬਾਲੇ ਵਾਲੀ ਜਨਮਸਾਖੀ—ਸਾਖੀ ਨੰ: ੬੭ :

**ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਚਲਦੇ ਠੱਗਾਂ ਦੇ ਮੁਲਕ ਜਾਇ ਪਹੁੰਚੇ। ਤਾਂ ਉਸ ਰਸਤੇ ਵਿਚ ਸੇਖ ਸੱਜਣ ਰਹਿੰਦਾ ਸੀ। ਪਰ ਉਸ ਨੇ ਅਪਨੇ ਘਰ ਰਸਤੇ**

**ਉਪਰ ਬਣਾਏ ਹੋਏ ਸਨ। ਇਕ ਠਾਕਰਦੁਆਰਾ ਤੇ ਇਕ ਮਸੀਤ ਉਸ ਨੇ ਕਰ ਛੱਡੀ ਸੀ। ਜੇ ਕੋਈ ਹਿੰਦੂ ਜਾਵੇ ਤਾਂ ਠਾਕਰਦੁਆਰੇ ਠੌਰ ਦੇਵੇ, ਜੇ ਮੁਸਲਮਾਨ ਜਾਵੇ ਤਾਂ ਮਸੀਤ ਵਿਚ ਠੌਰ ਦੇਵੇ। ਜੇ ਰਾਤ ਪਵੇ ਤਾਂ ਅੰਦਰ ਜਾਹਗਾ ਦੇਵੇ। ਜਾਂ ਉਹ ਸੌਣ ਤਾਂ ਫਾਹੇ ਦੇ ਕੇ ਮਾਰ ਦੇਵੇ, ਫੇਰ ਖੂਹੇ ਵਿਚ ਚਾਇ ਸੁਟੇ ! ਜਦ ਦਿਨ ਚੜ੍ਹੇ, ਹੱਥ ਵਿਚ ਤਸਬੀ ਫੜ ਕੇ ਆਸਾ ਲੈ ਕੇ ਮੁਸੱਲਾ ਪਾਇ ਬਹੇ। ਤਾਂ ਸ੍ਰੀ ਗੁਰੂ ਨਾਨਕ ਜੀ ਮਰਦਾਨਾ ਅਤੇ ਮੈਂ ਤਿੰਨੇ ਜਣੇ ਓਥੇ ਆਇ ਪਹੁੰਚੇ ਤਾਂ ਦੇਖ ਕਰ ਉਸ ਨੇ ਬਹੁਤ ਖਿਦਮਤ ਕੀਤੀ ਅਤੇ ਆਪਣੇ ਆਦਮੀਆਂ ਨੂੰ ਆਖਿਆ ਸੁ, ਭਾਈ ਏਹਨਾਂ ਦੇ ਪਾਸ ਬਹੁਤ ਧਨ ਹੋਸੀ, ਪਰ ਗੁੱਝਾ ਹੈ, ਕਿਉਂਕਿ ਇਹਨਾਂ ਦੇ ਮੂੰਹ ਉਪਰ ਲਾਲੀ ਆਹੀ। ਜਦ ਦਿਨ ਗੁਜਰਿਆ ਤੇ ਰਾਤ ਪੈ ਗਈ ਤਾਂ ਆਖਣ ਲੱਗਾ, 'ਉਠੋ ਜੀ, ਅੰਦਰ ਚਲੋ, ਤੇ ਆਰਾਮ ਨਾਲ ਸਵੋਂ।' ਤਾਂ ਗੁਰੂ ਨਾਨਕ ਜੀ ਆਖਿਆ, 'ਭਾਈ ਤੇਰਾ ਨਾਉਂ ਕਿਆ ਹੈ ?' ਉਸ ਨੇ ਆਖਿਆ, 'ਜੀ ਮੇਰਾ ਨਾਮ ਸੱਜਣ ਹੈ। ਹਰ ਕਿਸੇ ਦਾ ਖਿਦਮਤਗਾਰ ਹਾਂ।' ਤਾਂ ਗੁਰੂ ਨਾਨਕ ਜੀ ਆਖਿਆ, 'ਭਲੀ ਖਿਦਮਤ ਕਰਦਾ ਹੈਂ। ਪਰ ਇਕ ਸ਼ਬਦ ਖੁਦਾਇ ਦੀ ਬੰਦਗੀ ਦਾ ਆਖ ਕੇ ਸਵਾਂਗੇ।'**

ਦੋਹਾਂ ਜਨਮ-ਸਾਖੀਆਂ ਦੀ ਸਾਖੀ ਇਕੋ ਹੀ ਹੈ। ਕਈ ਲਫ਼ਜ਼ ਸਾਂਝੇ ਹਨ। ਇਥੋਂ ਸਾਫ਼ ਪਿਆ ਦਿੱਸਦਾ ਹੈ ਕਿ ਇਕ ਸਾਖੀਕਾਰ ਦੂਜੇ ਦੀ ਪੁਸਤਕ ਸਾਹਮਣੇ ਰੱਖ ਕੇ ਲਿਖ ਰਿਹਾ ਹੈ। ਨਿਰੀ ਇਹੀ ਸਾਖੀ ਨਹੀਂ। ਦੋਹਾਂ ਪੁਸਤਕਾਂ ਦੀਆਂ ਵੰਨਗੀ ਦੇ ਤੌਰ 'ਤੇ ਹੇਠ-ਲਿਖੀਆਂ ਹੋਰ ਸਾਖੀਆਂ ਆਮ੍ਹੋ-ਸਾਹਮਣੇ ਰੱਖ ਕੇ ਪੜ੍ਹੋ। ਇਕ ਧਿਰ ਦੀ ਕਿਤਾਬ ਦੂਜੇ ਦੀ ਨਕਲ ਸਾਫ਼ ਪਈ ਦਿਸੇਗੀ :

| *ਪੁਰਾਤਨ ਜਨਮਸਾਖੀ* | *ਭਾਈ ਬਾਲੇ ਵਾਲੀ ਜਨਮਸਾਖੀ* |
|---|---|
| ਸਾਖੀ ਨੰ : | ਸਾਖੀ ਨੰ: |
| ੧੨—ਮਰਦਾਨੇ ਦੀ ਪੂਜਾ ਕਰਾਈ | ੬੬—ਸਾਖੀ ਯਾਤ੍ਰਾ ਕੀ |
| ੧੪—ਗੋਸ਼ਟ ਸ਼ੇਖ ਸ਼ਰਫ | ੬੮—ਸਾਖੀ ਪਾਨੀਪਤ ਕਰਨਾਲ ਦੀ |
| ੧੫—ਦਿੱਲੀ ਹਾਥੀ ਮੋਇਆ ਜਿਵਾਇਆ | ੬੯—ਸਾਖੀ ਦਿੱਲੀ ਦੇ ਪਾਤਸ਼ਾਹ ਨਾਲ |
| ੧੬—ਪਹਿਲੀ ਉਦਾਸੀ, ਸ਼ੇਖ ਬਜ਼ੀਦ | ੭੭—ਦੂਜੀ ਉਦਾਸੀ ਪੂਰਬ ਕੀ |
| ੧੭—ਬਨਾਰਸ ਵਿਚ ਚਤੁਰਦਾਸ | ੭੭—ਦੂਜੀ ਉਦਾਸੀ ਪੂਰਬ ਕੀ |
| ੧੮—ਨਾਨਕ ਮਤੇ ਸਿੱਧਾਂ ਨਾਲ ਗੋਸ਼ਟ | ੭੮—ਸਾਖੀ ਨਾਨਕ ਮਤੇ ਦੀ |
| ੧੯—ਵਣਜਾਰਿਆਂ ਦੇ ਟਾਂਡੇ | ੭੯—ਸਾਖੀ ਵਣਜਾਰੇ ਨਾਲ |

| | |
|---|---|
| ੨੧—ਮੋਹਰਾਂ ਦੇ ਕੋਲੇ ਤੇ ਸੂਲੀ ਦੀ ਸੂਲ | ੮੦—ਸਾਖੀ ਦੋਂਹ ਸਿੱਖਾਂ ਦੀ |
| ੨੩—ਨੂਰ ਸ਼ਾਹ ਨਿਸਤਾਰਾ | ੮੮—ਤ੍ਰਿਆ ਰਾਜ ਕਉ ਗਏ |
| ੨੪—ਕਲਿਜੁਗ | ੯੦—ਸਾਖੀ ਕਲਿਜੁਗ ਨਾਲ |
| ੨੫—ਕੀੜ ਨਗਰ | ੯੩—ਕੀੜੀ ਤੇ ਇਕ ਰਾਜਾ |
| ੨੬—ਵਸਦਾ ਰਹੇ | ੯੪—ਸਾਖੀ ਦੋਵਾਂ ਗਿਰਾਵਾਂ ਦੀ |
| ੨੮—ਆਸਾ ਦੇਸ, ਸ਼ੇਖ ਫਰੀਦ | ੯੫—ਸਾਖੀ ਆਸਾ ਦੇਸ ਦੀ |
| ੩੦—ਮਰਦਾਨੇ ਦੀ ਭੁਖ ਗਵਾਈ | ੨੬—ਸਾਖੀ ਹੋਰ ਚੱਲੀ |
| ੩੨—ਸ਼ੇਖ ਬ੍ਰਹਮ ਨਾਲ ਗੋਸ਼ਟਿ | ੧੧੦—ਸ਼ੇਖ ਬ੍ਰਹਮ ਨਾਲ |
| ੩੩—ਕੋਹੜੀ ਫਕੀਰ ਨਿਸਤਾਰਾ | ੧੪੨—ਇਕ ਕੋਹੜੀ ਫਕੀਰ |
| ੪੪—ਕਉਡ਼ਾ ਰਾਕਸ਼ | ੨੬—ਸਾਖੀ ਹੋਰ ਚੱਲੀ |

ਇਹਨਾਂ ਸਭ ਸਾਖੀਆਂ ਵਿਚ ਨਿਰੇ ਲਫ਼ਜ਼ ਹੀ ਨਹੀਂ ਮਿਲਦੇ, ਹੋਰ ਭੀ ਸੁਆਦਲੀ ਸਾਂਝ ਹੈ। *ਪੁਰਾਤਨ ਜਨਮਸਾਖੀ* ਵਾਲੇ ਨੇ ਜਿਥੇ ਭੁਲੇਖੇ ਨਾਲ ਗੁਰੂ ਰਾਮਦਾਸ ਜਾਂ ਗੁਰੂ ਅਰਜਨ ਸਾਹਿਬ ਦਾ ਸ਼ਬਦ ਲਿਖ ਦਿੱਤਾ ਹੈ, ਉਸੇ ਸਾਖੀ ਵਿਚ ਉਹੀ ਸ਼ਬਦ ਬਾਲੇ ਦੀ ਜਨਮਸਾਖੀ ਵਾਲੇ ਨੇ ਭੀ ਲਿਖਿਆ ਹੈ। ਜਿਹੜੇ ਬਨਾਵਟੀ ਨਕਲੀ ਸ਼ਬਦ ਸਲੋਕ *ਪੁਰਾਤਨ ਜਨਮਸਾਖੀ* ਨੇ ਲਿਖੇ ਹਨ, ਉਹੀ ਬਾਲੇ ਵਾਲੀ ਜਨਮਸਾਖੀ ਨੇ।

ਪਰ ਇਕ ਗੱਲ ਤੁਸਾਂ ਸਾਫ਼ ਪ੍ਰਤੱਖ ਵੇਖ ਲਈ ਹੈ। ਦੋਹਾਂ ਦੀ ਬੋਲੀ ਨਹੀਂ ਰਲਦੀ। ਬਾਲੇ ਦੀ ਬੋਲੀ ਸਾਨੂੰ ਨੇੜੇ ਪੈਂਦੀ ਹੈ, ਨਵੀਨ ਪੰਜਾਬੀ ਨਾਲ ਮੇਲ ਖਾਂਦੀ ਹੈ। *ਪੁਰਾਤਨ ਜਨਮਸਾਖੀ* ਦੀ ਬੋਲੀ ਇਸ ਤੋਂ ਕਾਫ਼ੀ ਪੁਰਾਣੀ ਹੈ। ਭਾਈ ਬਾਲੇ ਨਾਮ ਉੱਤੇ ਨਾ ਭੁੱਲ ਜਾਣਾ। ਉਸ ਪੁਸਤਕ ਵਿਚ ਮਸੰਦਾਂ ਦੀ ਉਸ ਅੱਤ ਵਲ ਭੀ ਇਸ਼ਾਰਾ ਹੈ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵੇਲੇ ਦੇ ਇਤਿਹਾਸ ਵਿਚ ਦਰਜ ਹੈ। ਸੋ, ਬਾਲੇ ਵਾਲੀ ਜਨਮਸਾਖੀ ਦਸਮ ਪਾਤਿਸ਼ਾਹ ਜੀ ਦੇ ਅਖ਼ੀਰਲੇ ਸਮੇ ਲਿਖੀ ਗਈ ਸੀ। ਵਧੀਕ ਵਾਕਫ਼ੀਅਤ ਲਈ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਕਿਤਾਬ *ਕੱਤਕ ਕਿ ਵਿਸਾਖ* ਪੜ੍ਹੋ।

ਬੋਲੀ ਦਾ ਲਹਿਜਾ ਦੱਸਦਾ ਹੈ ਕਿ *ਪੁਰਾਤਨ ਜਨਮਸਾਖੀ* ਬਾਲੇ ਵਾਲੀ ਜਨਮਸਾਖੀ ਨਾਲੋਂ ਬਹੁਤ ਪੁਰਾਣੀ ਹੈ। ਉਧਰ ਅਸੀ ਵੇਖ ਆਏ ਸਾਂ ਕਿ *ਪੁਰਾਤਨ*

*ਜਨਮਸਾਖੀ* ਗੁਰੂ ਅਰਜਨ ਸਾਹਿਬ ਦੇ ਸਮੇ ਤੋਂ ਪਿਛੋਂ ਲਿਖੀ ਗਈ ਸੀ। ਗੁਰੂ ਅਰਜਨ ਦੇਵ ਜੀ ਸੰਨ ੧੬੦੬ (ਸੰਮਤ ੧੬੬੩) ਵਿਚ ਸ਼ਹੀਦ ਹੋਏ ਸਨ। ਗੁਰੂ ਗੋਬਿੰਦ ਸਿੰਘ ਜੀ ਸੰਨ ੧੭੦੮ (ਸੰਮਤ ੧੭੬੫) ਵਿਚ ਜੋਤੀ ਜੋਤਿ ਸਮਾਏ। *ਪੁਰਾਤਨ ਜਨਮਸਾਖੀ* ਕਿਤੇ ਇਸ ਵਿਚਲੇ ਸਮੇ ਵਿਚ ਹੀ ਲਿਖੀ ਗਈ ਸੀ।

(੫) *ਪੁਰਾਤਨ ਜਨਮਸਾਖੀ* ਦੀ ਅੰਤਲੀ ਸਾਖੀ ਨੰ: ੫੭ ਦੇ ਅਖ਼ੀਰ 'ਤੇ ਇਉਂ ਲਿਖਿਆ ਹੋਇਆ ਹੈ :

**ਸੰਮਤ ੧੫੯੫ ਮਿਤੀ ਅਸੁ ਸੁਦੀ ੧੦। ਬਾਬਾ ਨਾਨਕੁ ਜੀ ਸਮਾਣੇ ਕਰਤਾਰਪੁਰਿ। 'ਬੋਲਣਾ ਹੋਆ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ।' ਸਾਖੀ ਸੰਪੂਰਨ ਹੋਈ। ਭੁਲ ਚੁਕ ਬਖਸਿ ਲੈਣਾ। ਅਭੁਲ ਗੁਰੂ ਬਾਬਾ ਜੀ। ਬੋਲਹੁ ਵਾਹਿਗੁਰੂ ਜੀ ਕੀ ਫਤੈ ਹੋਈ। ਤੇਰਾ ਪਰਨਾ ਹੈ।**

ਇਹ ਅਖ਼ੀਰਲਾ ਵਾਕ ਖ਼ਾਲਸਾ ਸਜਾਣ ਦੇ ਸਮੇ ਸੰਨ ੧੬੯੯ ਤੋਂ ਸ਼ੁਰੂ ਹੋਇਆ ਸੀ। ਕੀ *ਪੁਰਾਤਨ ਜਨਮਸਾਖੀ* ਭੀ ਗੁਰੂ ਗੋਬਿੰਦ ਸਿੰਘ ਜੀ ਦੇ ਅਖ਼ੀਰਲੇ ਸਮੇ ਵਿਚ ਹੀ ਲਿਖੀ ਗਈ ਸੀ ? ਇਹ ਮੰਨਣ ਵਿਚ ਨਹੀਂ ਆ ਸਕਦਾ, ਕਿਉਂਕਿ ਇਸ ਸਮੇ ਦੀ ਲਿਖੀ ਬਾਲੇ ਵਾਲੀ ਜਨਮਸਾਖੀ ਦੀ ਬੋਲੀ ਦਾ ਲਹਿਜਾ *ਪੁਰਾਤਨ ਸਾਖੀ* ਨਾਲੋਂ ਬਹੁਤ ਨਵੀਨ ਹੈ। *ਪੁਰਾਤਨ ਸਾਖੀ* ਇਸ ਤੋਂ ਕਾਫ਼ੀ ਸਮਾ ਪਹਿਲਾਂ ਹੀ ਰੱਖਣੀ ਪਏਗੀ। 'ਵਾਹਿਗੁਰੂ ਜੀ ਕੀ ਫਤੈ' ਦਾ ਵਾਕ ਅਸਲ ਨੁਸਖ਼ੇ ਤੋਂ ਕਿਸੇ ਉਤਾਰਾ ਕਰਨ ਵਾਲੇ ਨੇ ਆਪ ਹੀ ਲਿਖ ਲਿਆ ਜਾਪਦਾ ਹੈ।

(੬) ਸਾਖੀ ਨੰ: ੨੯—*ਪੁਰਾਤਨ ਜਨਮਸਾਖੀ* ਦੇ ਲਿਖੇ ਜਾਣ ਦੇ ਸਮੇ ਦੀ ਪੜਤਾਲ ਕਰਨ ਵਿਚ ਇਹ ਸਾਖੀ ਸਾਡੀ ਬਹੁਤ ਸਹਾਇਤਾ ਕਰੇਗੀ। ਇਸ ਵਾਸਤੇ ਇਹ ਸਾਰੀ ਸਾਖੀ ਪਾਠਕਾਂ ਦੇ ਸਾਹਮਣੇ ਰੱਖਣੀ ਪਏਗੀ :

**੨੯. ਬਿਸੀਆਰ ਦੇਸ ਝੰਡਾ ਬਾਢੀ, ਜੁਗਾਵਲੀ**

**ਓਥਹੁੰ ਰਵਦੇ ਰਹੇ। ਤਬ ਬਿਸੀਆਰ ਦੇਸ ਆਇ ਪ੍ਰਗਟੇ, ਤਬ ਉਹਾ ਕੋਈ ਬੈਠਣ ਦੇਵੈ ਨਾਹੀ, ਜਹਾਂ ਜਾਇ ਖੜੋਵਨਿ ਤਹਾਂ ਲੋਕ ਚਉਕਾ ਦੇ ਲੈਨਿ, ਕਾਸਾ ਦੇਖਿ ਕਰਿ ! ਤਬ ਝੰਡਾ ਬਾਢੀ ਬਾਇ ਨਿਕਲਿਆ, ਤਬ ਓਹੁ ਘਰਿ ਲੈ ਗਇਆ, ਪੈਰ ਧੋਇ ਕਰਿ ਪੀਤਿਅਸੁ। ਪੀਵਣੇ ਨਾਲਿ ਗੁਰੂ ਨਦਰਿ ਆਇਓਸੁ। ਉਦਾਸੀ ਹੋਆ, ਨਾਲਿ ਲਗਾ ਫਿਰਨਿ। ਸ੍ਰੀ ਸਤਿਗੁਰ ਪ੍ਰਸਾਦਿ। ਲਿਖਤ ਜੁਗਾਵਲੀ ਮ: ੧। ਤਿਤੁ ਸਮੇ ਬੈਠਾ ਸਮੁੰਦ੍ਰ ਕੀ ਬਰੇਤੀ ਮਹਿ, ਪਉਣੁ ਅਹਾਰੁ ਕੀਆ, ਨਾਲੇ ਝੰਡਾ ਬਾਢੀ ਬਿਸੀਆਰ ਦੇਸ ਕਾ, ਤਿਸ ਕਉ ਜੁਗਾਵਲੀ ਪਰਾਪਤ ਹੋਈ, ਝੰਡਾ ਨਾ.**

**ਨਿਬਹਿਆ, ਨਗਰ ਛੁਠਘਾਟ ਕਾ, ਤਿਤੁ ਸਮੇ ਬਿਸਮਾਦੁ ਪੜੀਦਾ ਥਾ। ਆਗੇ ਜੁਗਾਵਲੀ ਚਲੀ।**

**ਸਤਿਗੁਰ ਪ੍ਰਸਾਦਿ। ਵਾਹਿਗੁਰੂ ਕੀ ਮਿਰਜਾਦਾ। ਚਹੁੰ ਅੱਖਰਾਂ ਕਾ ਮਥੰਤੁ। ਜੁਗ ਚਾਲੀਹਾਂ ਵਿਚਿ ਹੋਆ।੪੦। ਚਾਲੀਹ ਜੁਗ ਬੈਠ ਮਿਹਨਤ ਕੀਤੀ।੪੧। ਅਗੇ ਪਉੜੀ ਚਲੀ। ਇਕ ਕਰੋੜਿ ਬਹੱਤਰ ਲਾਖ ਅਠਾਈ ਹਜਾਰ। ੧੭੨੨੮੦੦੦। ਅਨੰਤ ਜੁਗ ਏਤੇ ਜੁਗ ਅਨੰਤ ਮਹਿ ਰਹਿਆ। ਸਹਜਿ ਵਾਣਿ ਮਹਿ ਵਾਹ ਵਾਹ ਕਰਿਆ। ਕਹੁ ਨਾਨਕ ਅਨੰਤ ਜੁਗ ਕੀ ਗਾਥਾ। ਵਾਹ ਵਾਹ ਜਪਤਿਆ ਸਭ ਦੁਖ ਲਾਥਾ।੧।.....ਨਾਨਕ ਤੇ ਅੰਗਦ ਹੋਆ, ਜੋਤੀ ਜੋਤਿ ਮਿਲਾਇ। ਨਾਨਕ ਆਈ ਪੰਥ ਕੇ ਕਿਆ ਗੁਨ ਕਹਾ ਸੁਨਾਇ। ਆਈ ਪੰਥ ਕੀ ਕਥਾ ਸੁਰ ਨਰ ਨ ਜਾਨਤ। ਜੁਗਾਵਲੀ ਲਿਖਿ ਸੰਪੂਰਨ ਹੋਈ। ਬੋਲਹੁ ਵਾਹਿਗੁਰੂ। ਸਤਿਗੁਰ ਪ੍ਰਸਾਦਿ। ਤਬ ਬਾਬੇ ਦੀ ਖੁਸੀ ਹੋਈ। ਤਬ ਝੰਡਾ ਬਾਢੀ ਬਿਸਹਰ ਦੇਸ ਕਉ ਬਿਦਾ ਕੀਤਾ। ਝੰਡੇ ਬਾਢੀ ਕੀ ਮੰਜੀ ਬਿਸੀਆਰੁ ਦੇਸ ਵਿਚਿ ਹੈ। ਕਲਿਜੁਗ ਚਾਰ ਹਜ਼ਾਰ ਸਤ ਸੈ ਪੈਂਤੀ ਬਰਸ ਵਰਤਿਆ ਹੈ, ੪੭੩੫। ਕਲਿਜੁਗ ਰਹਿਆ ਚਾਰ ਲਾਖ ਸਤਾਈ ਹਜਾਰ ਦੁਇ ਸੈ ਪੈਂਹਠਿ ਬਰਸ ਰਹਿਆ। ਚਾਲੀਸ ਜੁਗ ਕੀ ਮਿਰਜਾਦਾ ਸਤੁ ਲਿਖੀ।......ਸਤਿਜੁਗ ਕਾ ਜੋੜੁ ੧੭੨੮੦੦੦।......ਕਲਿਜੁਗ ਕਾ ਜੋੜੁ ੪੩੨੦੦੦। ਚਹੁ ਜੁਗਾਂ ਕਾ ਜੋੜੁ ੪੩੦੨੦੦੦। ਜੁਗਾਵਲੀ ਦਾ ਜੋੜੁ।.....ਵਾਹਿਗੁਰੂ ਕੀ ਮਿਹਨਤ ਹੋਇ ਪਹੁਤੀ ਆਦਿ ਬਿਸੀਆਰ ਦੇਸ ਕੇ ਨਗਰ ਛੁਠਘਾਟ ਕੇ।**

ਅਸਾਂ ਜਤਨ ਕਰਨਾ ਹੈ ਇਸ ਸਾਖੀ ਵਿਚੋਂ ਇਸ ਪੁਸਤਕ ਦੇ ਲਿਖੇ ਜਾਣ ਦਾ ਸਮਾ ਲੱਭਣ ਦਾ। ਪਰ ਇਸ ਨੂੰ ਗਹੁ ਨਾਲ ਦੋ ਤਿੰਨ ਵਾਰੀ ਪੜ੍ਹੋ, ਇਸ ਵਿਚ ਕਈ ਅਜੀਬ ਗੱਲਾਂ ਮਿਲਣਗੀਆਂ :

(ੳ) ਸਾਖੀਕਾਰ ਆਖਦਾ ਜਾਪਦਾ ਹੈ ਕਿ ਇਹ 'ਜੁਗਾਵਲੀ' ਗੁਰੂ ਨਾਨਕ ਦੇਵ ਜੀ ਨੇ ਲਿਖੀ ਸੀ। ਪਰ ਜੁਗਾਵਲੀ ਨੂੰ ਪੜ੍ਹ ਕੇ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਗੁਰੂ ਨਾਨਕ ਸਾਹਿਬ ਦੀ ਬਾਣੀ ਨਾਲ ਰਲਾ ਕੇ ਵੇਖੋ, ਬੋਲੀ ਹੀ ਨਹੀਂ ਰਲਦੀ। ਫਿਰ, ਜੁਗਾਂ ਦੀ ਉਮਰ ਲਿਖਣ ਖੁਣੋਂ ਕਿਹੜਾ 'ਧਰਮ' ਅੜਿਆ ਖਲੋਤਾ ਸੀ ? ਤੇ ਹੁਣ ਇਸ ਉਮਰ ਦਾ ਪਤਾ ਕਰ ਸਕਣ ਵਾਲਿਆਂ ਨੇ ਕਿਹੜੀ ਐਸੀ ਆਤਮਕ ਉੱਚਤਾ ਪ੍ਰਾਪਤ ਕਰ ਲਈ ਹੈ, ਜਿਸ ਨਾਲ ਉਹ ਦੁਨੀਆ ਵਾਸਤੇ ਚਾਨਣ-ਮੁਨਾਰਾ ਬਣਨ ਦੇ ਲਾਇਕ ਹੋ ਗਏ ਹਨ ? ਆਖ਼ਰ ਜੁਗਾਂ ਦੀ ਉਮਰ ਲਭਣ ਨਾਲ 'ਧਰਮ' ਦਾ ਕੀ ਸੰਬੰਧ ਹੈ ? ਇਕ ਹੋਰ ਗੱਲ ਵੇਖੋ। ਇਥੇ ਗੁਰੂ ਨਾਨਕ ਦੇਵ ਜੀ ਦੇ ਮੂੰਹੋਂ 'ਆਈ ਪੰਥ' ਦੀ ਵਡਿਆਈ ਕਰਾਈ ਗਈ ਹੈ। ਪਰ 'ਜਪੁ ਜੀ'

ਦਾ ਨਿੱਤ ਧਿਆਨ ਨਾਲ ਪਾਠ ਕਰਨ ਵਾਲੇ ਸਿਖ ਨੂੰ ਇਹ ਭੁਲੇਖਾ ਕਿਵੇਂ ਲਗ ਸਕਦਾ ਹੈ ਕਿ 'ਆਈ ਪੰਥ' ਬਾਰੇ ਸਤਿਗੁਰੂ ਜੀ ਦੀ ਕੀ ਰਾਇ ਸੀ ? ਅਸਲ ਵਿਚ ਇਹ ਰਚਨਾ ਕਿਸੇ ਹੋਰ ਮਨੁੱਖ ਨੇ ਲਿਖੀ ਹੈ, *ਪੁਰਾਤਨ ਜਨਮਸਾਖੀ* ਦੇ ਕਰਤੇ ਨੇ ਨਹੀਂ ਲਿਖੀ।

ਪ੍ਰਸ਼ਨ ਉਠਦਾ ਹੈ ਕਿ ਇਸ ਪੁਸਤਕ ਵਿਚ ਇਹ 'ਜੁਗਾਵਲੀ' ਕਿਵੇਂ ਆ ਦਰਜ ਹੋਈ ? ਇਸ ਸਵਾਲ ਨੂੰ ਅਸੀ ਅਗਲੇ ਅੰਕ ਵਿਚ ਹੱਲ ਕਰਾਂਗੇ। ਹਾਲਾਂ ਇਥੇ ਅਸਾਂ ਇਹ ਵੇਖਣਾ ਹੈ ਕਿ ਇਸ ਸਾਖੀ ਵਿਚ ਕਿਹੜਾ ਹਿੱਸਾ *ਪੁਰਾਤਨ ਜਨਮਸਾਖੀ* ਵਾਲੇ ਦਾ ਹੈ ਤੇ ਕਿਹੜਾ ਪਿਛੋਂ ਦਰਜ ਹੋਇਆ ਹੈ। ਪਾਠਕ ਸੱਜਣ ਸਾਖੀ ਨੂੰ ਫਿਰ ਧਿਆਨ ਨਾਲ ਪੜ੍ਹਨ। ਸਾਖੀ ਬਿਲਕੁਲ ਨਿੱਕੀ ਜਿਹੀ ਹੈ। ਸਿਰਫ਼ ਇਤਨੀ ਹੀ ਕਿ ਇਕ ਦੇਸ ਦੇ ਇਕ ਨਗਰ ਸਤਿਗੁਰੂ ਜੀ ਗਏ, ਉਥੇ ਕੋਈ ਇਹਨਾਂ ਨੂੰ ਬੈਠਣ ਹੀ ਨਾ ਦੇਵੇ। ਫਿਰ ਇਕ ਝੰਡਾ ਨਾਮ ਦਾ ਤਰਖਾਣ ਆਇਆ, ਉਹ ਇਹਨਾਂ ਨੂੰ ਆਪਣੇ ਘਰ ਲੈ ਗਿਆ। ਝੰਡੇ ਨੇ ਸਤਿਗੁਰੂ ਜੀ ਨਾਲ ਇਤਨਾ ਪਿਆਰ ਬਣਾ ਲਿਆ ਕਿ 'ਉਦਾਸੀ' ਵਿਚ ਉਹਨਾਂ ਦੇ ਨਾਲ ਹੀ ਚੱਲ ਪਿਆ।

ਅਗਾਂਹ ਅਚਨਚੇਤ ਓਪਰੇ ਜਿਹੇ ਲਫ਼ਜ਼ ਸ਼ੁਰੂ ਹੋ ਗਏ ਹਨ, ਜਿਨ੍ਹਾਂ ਦਾ ਸੰਬੰਧ ਸਾਖੀ ਨਾਲ ਕੋਈ ਨਹੀਂ ਬਣਦਾ ਢੁਕਦਾ। ਲਫ਼ਜ਼ ਇਹ ਹਨ :

"ਸ੍ਰੀ ਸਤਿਗੁਰੂ ਪ੍ਰਸਾਦਿ। ਲਿਖਤੰ ਜੁਗਾਵਲੀ ਮ: ੧।"

ਝੰਡੇ ਬਾਢੀ ਵਾਲੀ ਇਹ ਸਾਖੀ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਭੀ ਮਿਲਦੀ ਹੈ—ਸਾਖੀ ਨੰ: ੯੭। ਇਸ ਸਾਖੀ ਵਾਲੇ ਨੇ ਕੁਝ ਵਧਾ-ਘਟਾ ਕੀਤਾ ਹੋਇਆ ਹੈ, ਪਰ ਅਸਲੀ ਗੱਲ ਦੋਹਾਂ ਦੀ ਮਿਲਦੀ ਹੈ। ਇਥੇ ਸਾਖੀ ਇਉਂ ਹੈ :

> **ਸ੍ਰੀ ਗੁਰੂ ਜੀ ਜਾਂਦੇ ਜਾਂਦੇ ਬਿਸੀਆਰ ਦੇਸ ਕਉ ਜਾਇ ਪ੍ਰਾਪਤ ਹੋਏ। ਪਰ ਓਥੇ ਗੁਰੂ ਜੀ ਨੂੰ ਕੋਈ ਬੈਠਣ ਨਾ ਦੇਵੇ, ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਠ ਕਰ ਬਾਹਰ ਜਾਇ ਬੈਠੇ। ਝੰਡੇ ਬਾਢੀ ਨੇ ਦੇਖਿਆ ਕਿ ਤਿੰਨ ਅਤੀਤ ਆਇ ਬੈਠੇ ਹਨ, ਤਾਂ ਝੰਡੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਫੇਰ ਝੰਡੇ ਨੇ ਆਪਣੀ ਘਰਨੀ ਨੂੰ ਆਖਿਆ ਸੰਤ ਆਏ ਹਨ ਉਹਨਾਂ ਵਾਸਤੇ ਕੁਝ ਅੰਨ ਹੋਵੈ ਤਾਂ ਲੈ ਜਾਈਏ।.....ਗੁਰੂ ਜੀ ਨੇ ਝੰਡੇ ਉਪਰ ਖੁਸ਼ੀ ਕੀਤੀ, ਨਾਮ ਦਾਨ ਦੀਆ, ਤਾਂ ਝੰਡਾ ਭੀ ਲਗਾ ਗੁਰੂ ਗੁਰੂ ਜਪਣ। ਸ੍ਰੀ ਵਾਹਿਗੁਰੂ ਦੇ ਨਾਮ ਦੀ ਖੁਮਾਰੀ ਝੰਡੇ ਨੂੰ ਜੋ ਚੜ੍ਹੀ ਸੋ ਲੱਗਾ ਉਦਾਸੀਨ ਫਿਰਨ........।੯੭।**

ਅਸਾਂ ਵੇਖ ਲਿਆ ਹੈ ਕਿ ਪਹਿਲਾਂ *ਪੁਰਾਤਨ ਜਨਮਸਾਖੀ* ਦੀ ਸਾਖੀ ਭੀ ਇਤਨੀ ਹੀ ਸੀ ਕਿ ਝੰਡਾ ਸਤਿਗੁਰੂ ਜੀ ਦੇ ਨਾਲ 'ਉਦਾਸੀ' ਵਿਚ ਤੁਰ ਪਿਆ।

(ਅ) 'ਜੁਗਾਵਲੀ' ਦੇ ਅਖ਼ੀਰਲੀਆਂ ਤਿੰਨ ਚਾਰ ਪਾਲਾਂ ਤੋਂ ਉਪਰ ਇਕ ਤੁਕ ਹੈ, ਜਿਸ ਦਾ ਬਾਕੀ ਦੀ ਚੀਜ਼ ਨਾਲ ਕੋਈ ਸੰਬੰਧ ਨਹੀਂ ਜਾਪਦਾ, ਉਹ ਤੁਕ ਹੈ—"ਕਲਿਜੁਗ ਚਾਰ ਹਜ਼ਾਰ ਸਤ ਸੈ ਪੈਂਤੀਸ ਬਰਸ ਵਰਤਿਆ ਹੈ ੪੭੩੫।" ਇਹ ਤੁਕ ਕਿਸੇ ਘਟਨਾ ਦੇ ਵਰਤਣ ਦਾ ਸਾਲ ਦੱਸ ਰਹੀ ਹੈ। ਕਲਿਜੁਗ ਦੇ ਸੰਮਤ ਅਤੇ ਈਸਵੀ ਸੰਨ ਦਾ ੩੧੦੦ ਸਾਲਾਂ ਦਾ ਫ਼ਰਕ ਹੈ। ਸੋ, ਕਲਿਜੁਗ ਦਾ ਸੰਮਤ ੪੭੩੫ ਈਸਵੀ ਸੰਨ ੧੬੩੫ ਬਣਦਾ ਹੈ। ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰ-ਗੱਦੀ 'ਤੇ ਸਨ।

ਸਾਫ਼ ਦਿੱਸ ਰਿਹਾ ਹੈ ਕਿ 'ਜੁਗਾਵਲੀ' ਨਾਲ ਇਸ ਤੁਕ ਦਾ ਕੋਈ ਸੰਬੰਧ ਨਹੀਂ ਹੈ। ਕਿਸੇ ਨੇ *ਪੁਰਾਤਨ ਜਨਮਸਾਖੀ* ਦੇ ਕਿਸੇ ਹੋਰ ਥਾਂ ਤੋਂ ਇਥੇ ਲਿਆ ਰੱਖੀ ਹੈ। ਜੇ ਇਹ ਮੰਨ ਭੀ ਲਈਏ ਕਿ 'ਜੁਗਾਵਲੀ' ਗੁਰੂ ਨਾਨਕ ਸਾਹਿਬ ਨੇ ਲਿਖੀ ਸੀ, ਤਾਂ ਭੀ ਇਹ ਤੁਕ ਉਹਨਾਂ ਦੀ ਨਹੀਂ ਹੈ, ਇਹ ਤੁਕ ਤਾਂ ਸੰਨ ੧੬੩੫ ਦੱਸ ਰਹੀ ਹੈ, ਤੇ ਗੁਰੂ ਨਾਨਕ ਦੇਵ ਜੀ ਸੰਨ ੧੫੩੯ ਵਿਚ ਜੋਤੀ ਜੋਤਿ ਸਮਾਏ ਸਨ। ਅਸਲ ਵਿਚ ਇਹ ਤੁਕ *ਪੁਰਾਤਨ ਜਨਮਸਾਖੀ* ਦੇ ਅਖ਼ੀਰ ਵਿਚ ਦਰਜ ਸੀ, ਸਾਖੀਕਾਰ ਨੇ ਪੁਸਤਕ ਦੇ ਲਿਖੇ ਜਾਣ ਦਾ ਸੰਮਤ ਲਿਖਿਆ ਸੀ। ਪਰ ਜਿਸ ਸੱਜਣ ਨੇ ਸਾਖੀ ਨੰ: ੨੯ ਦੇ ਨਾਲ 'ਜੁਗਾਵਲੀ' ਦਰਜ ਕੀਤੀ, ਉਸੇ ਨੇ ਇਹ ਤੁਕ ਅਖ਼ੀਰ ਤੋਂ ਮਿਟਾ ਕੇ ਇਥੇ ਜੁਗਾਂ ਦੀ ਉਮਰ ਦੇ ਜ਼ਿਕਰ ਨਾਲ ਰਲਾ ਦਿੱਤੀ। ਪਰ ਅਗਾਂਹ ਚੱਲ ਕੇ ਅਸੀ ਦੱਸਾਂਗੇ ਕਿ ਉਹ ਇਸ ਤੁਕ ਦਾ ਮਤਲਬ ਨਾ ਸਮਝ ਸਕਣ ਕਰਕੇ ਆਪੇ ਹੀ ਨਸ਼ਰ ਹੋ ਗਿਆ ਹੈ।

ਇਸ ਸਾਰੀ ਲੰਮੀ ਵਿਚਾਰ ਦੀ ਰਾਹੀਂ ਅਸੀ *ਪੁਰਾਤਨ ਜਨਮਸਾਖੀ* ਦੇ ਜਨਮ-ਸੰਮਤ ਬਾਰੇ ਇਸ ਨਤੀਜੇ 'ਤੇ ਅੱਪੜੇ ਹਾਂ—ਇਹ ਪੁਸਤਕ ਗੁਰੂ ਅਰਜਨ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ਪਿਛੋਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਣ ਤੋਂ ਪਹਿਲਾਂ ਲਿਖੀ ਗਈ ਸੀ। ਪੁਸਤਕ ਦਾ ਕਰਤਾ ਆਪ ਹੀ ਕਲਿਜੁਗੀ ਸੰਮਤ ੪੭੩੫ ਦੱਸ ਗਿਆ ਹੈ, ਜੋ ਈਸਵੀ ਸੰਨ ੧੬੩੫ ਨਾਲ ਮੇਲ ਖਾਂਦਾ ਹੈ, ਤੇ ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਸਨ।

## 'ਪੁਰਾਤਨ ਜਨਮਸਾਖੀ' ਵਿਚ ਵਾਧੇ-ਘਾਟੇ

ਸਾਡੇ ਹੱਥ ਵਿਚ ਇਸ ਪੁਸਤਕ ਦੀ ਛਪੀ ਤੀਜੀ ਐਡੀਸ਼ਨ ਦੀ ਕਾਪੀ ਹੈ—ਇਸ ਦੀ ਭੂਮਿਕਾ ਵਿਚ ਸਫ਼ਾ (ਸ) ਦੇ ਅੰਕ ੫ ਵਿਚ ਲਿਖਿਆ ਹੋਇਆ ਹੈ:

> **ਇਹ ਗੱਲ ਕਿ ਵਲੈਤ ਪਹੁੰਚਾ ਨੁਸਖ਼ਾ ਇਸ ਦਾ ਅਸਲੀ ਕਰਤਾ ਦਾ ਪਹਿਲਾ ਨੁਸਖ਼ਾ ਹੈ, ਇਸ ਦੇ ਅੰਦਰ ਦੀ ਗੁਆਹੀ ਤੋਂ ਰੱਦ ਹੋ ਜਾਂਦਾ ਹੈ। ਇਸ ਨੁਸਖ਼ੇ ਤੋਂ ਪਹਿਲੇ ਕੋਈ ਹੋਰ ਨੁਸਖ਼ਾ ਸੀ, ਜਿਸ ਦਾ ਇਹ ਉਤਾਰਾ ਹੈ। ਫਿਰ ਇਹ ਨੁਸਖ਼ਾ ਉਸ ਦਾ ਠੀਕ ਉਤਾਰਾ ਹੈ ਯਾ ਕੁਝ ਫ਼ਰਕ ਪੈ ਗਿਆ ਹੈ, ਇਹ ਗੱਲ ਹਾਫ਼ਜ਼ਾਬਾਦੀ ਨੁਸਖ਼ੇ ਨਾਲ ਇਸ ਦਾ ਟਾਕਰਾ ਕਰਨ ਤੋਂ ਦਿੱਸ ਪੈਂਦੀ ਹੈ ਕਿ ਦੋਵੇਂ ਉਤਾਰੇ ਕਿਸੇ ਇਕ ਮੂਲ ਦੇ ਹਨ, ਪਰ ਆਪੋ ਵਿਚ ਫ਼ਰਕ ਕਰ ਗਏ ਹਨ। ਇਸ ਤੋਂ ਸੰਭਾਵਨਾ ਹੁੰਦੀ ਹੈ ਕਿ ਵਲੈਤ ਵਾਲਾ ਨੁਸਖ਼ਾ ਭੀ ਅਸਲੀ ਮੂਲ ਤੋਂ ਚੋਖਾ ਫ਼ਰਕ ਕਰ ਗਿਆ ਹੋਵੇਗਾ।**

ਇਥੋਂ ਸਾਨੂੰ ਇਹ ਗੱਲ ਤਾਂ ਜ਼ਰੂਰ ਮੰਨਣੀ ਪਏਗੀ ਕਿ ਇਸ ਪੁਸਤਕ ਦੇ ਅਸਲੀ ਨੁਸਖ਼ੇ ਵਿਚ ਕਈ ਵਧਾ-ਘਟਾ ਹੋ ਚੁਕੇ ਹੋਏ ਹਨ। ਇਹ ਵਧਾ-ਘਟਾ ਕਿਥੇ ਕਿਥੇ ਹੋਏ ਹਨ ਅਤੇ ਕਿਸ ਨੇ ਕੀਤੇ ਹਨ, ਇਸ ਲੇਖ ਵਿਚ ਅਸਾਂ ਇਹ ਭਾਲ ਕਰਨ ਦੀ ਕੋਸ਼ਸ਼ ਕਰਨੀ ਹੈ। ਥੋੜ੍ਹਾ ਬਹੁਤ ਵਾਧਾ-ਘਾਟਾ ਤਾਂ ਉਤਾਰਾ ਕਰਨ ਵਾਲੇ ਪਾਸੋਂ ਅਭੋਲ ਹੀ ਹੋ ਜਾਂਦਾ ਹੈ, ਪਰ ਜਦੋਂ ਅਸੀ ਇਸ ਪੁਸਤਕ ਨੂੰ ਡੂੰਘੀ ਨਜ਼ਰੇ ਪੜ੍ਹਦੇ ਹਾਂ ਤਾਂ ਇਸ ਵਿਚ ਕਈ ਵਾਧੇ-ਘਾਟੇ ਜਾਣ-ਬੁੱਝ ਕੇ ਕਿਸੇ ਖ਼ਾਸ ਨਿਸ਼ਾਨੇ ਨੂੰ ਸਾਹਮਣੇ ਰੱਖ ਕੇ ਕੀਤੇ ਹੋਏ ਜਾਪਦੇ ਹਨ।

ਅਸੀ ਇਸ ਪੁਸਤਕ ਬਾਰੇ ਕੀਤੀ ਜਾ ਰਹੀ ਇਸ ਵਿਚਾਰ ਦੇ ਸ਼ੁਰੂ ਵਿਚ ਹੀ ਇਹ ਖ਼ਿਆਲ ਲਿਖ ਚੁਕੇ ਹਾਂ ਕਿ ਇਸ ਪੁਸਤਕ ਦਾ ਲਿਖਾਰੀ ਮੁਸਲਮਾਨੀ ਇਲਾਕੇ ਦਾ ਸੀ। ਅਸੀ ਤਾਂ ਉਸ ਨੂੰ ਤੁਲੰਭੇ ਦਾ ਵਸਨੀਕ ਮੰਨ ਚੁਕੇ ਹਾਂ। ਸਿਖ ਧਰਮ ਦਾ ਕੇਂਦਰੀ ਅਸਥਾਨ ਅੰਮ੍ਰਿਤਸਰ ਹੈ। ਸਿਰਫ਼ ਇਥੇ ਹੀ ਅਸੀ ਵੇਖਦੇ ਹਾਂ ਕਿ ੨੪ ਘੰਟੇ ਹੀ ਗੁਰਬਾਣੀ ਦਾ ਕੀਰਤਨ ਹੁੰਦਾ ਰਹਿੰਦਾ ਹੈ, ਜਿਸ ਤੋਂ ਸਰੋਤਿਆਂ ਨੂੰ ਸਹਿਜ-ਸੁਭਾਇ ਗੁਰਬਾਣੀ ਬਾਰੇ ਕਾਫ਼ੀ ਵਾਕਫ਼ੀ ਹੋ ਜਾਂਦੀ ਹੈ। ਇਸ ਕੇਂਦਰ ਤੋਂ ਦੁਰਾਡੇ ਇਲਾਕਿਆਂ ਦੇ ਵਸਨੀਕ ਸਿਖ ਸੱਜਣਾਂ ਵਿਚ ਬਾਣੀ ਦਾ ਇਤਨਾ ਪਰਚਾਰ ਕਿਤੇ ਭੀ ਨਹੀਂ। ਅੱਜ-ਕੱਲ੍ਹ ਤਾਂ ਛਾਪੇਖ਼ਾਨਿਆਂ ਦਾ ਸਮਾ ਹੈ। ਗੁਟਕੇ, ਸਫ਼ਰੀ ਬੀੜਾਂ, ਹਰ ਥਾਂ ਅੱਪੜ ਚੁਕੀਆਂ ਹਨ ਤੇ ਅੱਪੜ ਸਕਦੀਆਂ ਹਨ, ਪਰ

ਜਦੋਂ ਇਹ ਪੁਸਤਕ ਲਿਖੀ ਗਈ ਸੀ, ਤਦੋਂ ਗੁਰੂ ਗ੍ਰੰਥ ਸਾਹਿਬ ਦੀਆਂ ਗਿਣਤੀ ਦੀਆਂ ਹੀ ਲਿਖਤੀ-ਬੀੜਾਂ ਸਨ। ਉਹ ਭੀ ਜ਼ਿਆਦਾ-ਤਰ ਗੁਜਰਾਤ ਦੇ ਇਲਾਕੇ ਵਿਚ ਸਨ, ਕਿਉਂਕਿ ਤਕਰੀਬਨ ਪਹਿਲਾ ਉਤਾਰਾ ਮਾਂਗਟ (ਜ਼ਿਲਾ ਗੁਜਰਾਤ) ਤਕ ਅੱਪੜਿਆ ਸੀ। ਇਸ ਵਾਸਤੇ ਇਹ ਆਖਣਾ ਗ਼ਲਤ ਨਹੀਂ ਹੋਵੇਗਾ ਕਿ ਤੁਲੰਭੇ ਆਦਿਕ ਦੇ ਇਲਾਕੇ ਦੇ ਸਿਖ-ਸੱਜਣਾਂ ਵਿਚ ਗੁਰਬਾਣੀ ਦੀ ਡੂੰਘੀ ਵਾਕਫ਼ੀ ਦੀ ਸੰਭਾਵਨਾ ਨਹੀਂ ਹੋ ਸਕਦੀ ਸੀ। ਆਮ ਪ੍ਰਚਲਤ ਸ਼ਬਦ ਹੀ ਉਥੋਂ ਤਕ ਅਪੜ ਸਕਦੇ ਸਨ। ਅਸੀ *ਪੁਰਾਤਨ ਜਨਮਸਾਖੀ* ਦੇ ਕਰਤਾ ਪਾਸੋਂ ਭੀ ਗੁਰਬਾਣੀ ਦੀ ਬਹੁਤੀ ਡੂੰਘੀ ਵਾਕਫ਼ੀ ਦੀ ਆਸ ਨਹੀਂ ਰੱਖ ਸਕਦੇ। ਇਹੀ ਕਾਰਨ ਹੈ ਕਿ ਸਾਖੀਕਾਰ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਸਾਹਿਬ ਦੇ ਕਈ ਸਲੋਕ ਸ਼ਬਦ ਗੁਰੂ ਨਾਨਕ ਸਾਹਿਬ ਦੇ ਲਿਖੇ ਸਮਝ ਕੇ ਇਸ ਪੁਸਤਕ ਵਿਚ ਦੇ ਗਿਆ ਹੈ। ਸੋ, ਪੜਚੋਲ ਕਰਨ ਲੱਗਿਆਂ ਅਸਾਂ ਸਾਖੀਕਾਰ ਦੀਆਂ ਇਨ੍ਹਾਂ ਮਜਬੂਰੀਆਂ ਨੂੰ ਵੀ ਆਪਣੇ ਸਾਹਮਣੇ ਰੱਖਣਾ ਹੈ।

### (ੳ) ਸਾਖੀ ਨੰ: ੧੪, ਗੋਸ਼ਟ ਸ਼ੇਖ਼ ਸ਼ਰਫ਼

ਗੁਰੂ ਨਾਨਕ ਦੇਵ ਜੀ ਪਾਨੀਪਤ ਦੇ ਪੀਰ ਸ਼ੇਖ਼ ਸ਼ਰਫ਼ ਨੂੰ ਮਿਲੇ। ਮੁਰੀਦਾਂ ਨਾਲ ਹੀ ਸ਼ੇਖ਼ ਸ਼ਰਫ਼ ਪੀਰ ਅਖਵਾ ਸਕਦਾ ਸੀ। ਪਾਨੀਪਤ ਦੇ ਆਲੇ-ਦੁਆਲੇ ਦੇ ਲੋਕ ਹੀ ਸ਼ੇਖ਼ ਜੀ ਦੇ ਮੁਰੀਦ ਹੋਣਗੇ ਤੇ ਪੀਰ ਜੀ ਆਪਣੇ ਮੁਰੀਦਾਂ ਨਾਲ ਉਨ੍ਹਾਂ ਦੀ ਬੋਲੀ ਵਿਚ ਹੀ ਗੱਲਾਂ ਕਰ ਕੇ ਉਨ੍ਹਾਂ ਨੂੰ ਧਰਮ-ਉਪਦੇਸ਼ ਕਰਦੇ ਹੋਣਗੇ। ਪਰ ਜਦੋਂ ਗੁਰੂ ਨਾਨਕ ਦੇਵ ਜੀ ਸ਼ੇਖ਼ ਨੂੰ ਮਿਲੇ ਤਾਂ ਉਸ ਨੇ ਫ਼ਾਰਸੀ ਵਿਚ ਕਿਉਂ ਸੁਆਲ ਪੁੱਛਣੇ ਸ਼ੁਰੂ ਕਰ ਦਿੱਤੇ ? ਕੀ ਉਸ ਨੂੰ ਇਹ ਭੁਲੇਖਾ ਲੱਗ ਗਿਆ ਸੀ ਕਿ ਗੁਰੂ ਨਾਨਕ ਸਾਹਿਬ ਈਰਾਨ ਦੇ ਵਸਨੀਕ ਹਨ, ਤੇ ਸਿੱਧੇ ਉੱਥੋਂ ਹੀ ਆ ਰਹੇ ਹਨ ? ਪਰ ਜਦੋਂ ਸ਼ੇਖ਼ ਦੇ ਪਹਿਲੇ ਸੁਆਲ ਦਾ ਜਵਾਬ ਸਤਿਗੁਰੂ ਜੀ ਨੇ ਪੰਜਾਬੀ ਬੋਲੀ ਦੇ ਇਕ ਸਲੋਕ ਦੇ ਰਾਹੀਂ ਦਿੱਤਾ, ਤਾਂ ਫਿਰ ਵੀ ਉਸ ਨੇ ਅਗਲੇ ਸੁਆਲ ਫ਼ਾਰਸੀ ਵਿਚ ਕਿਉਂ ਪੁੱਛੇ ? ਕੈਸੀ ਹਾਸੋ-ਹੀਣੀ ਗੱਲ ਜਾਪਦੀ ਹੈ। ਸ਼ੇਖ਼ ਸ਼ਰਫ਼ ਸਾਰੇ ਪ੍ਰਸ਼ਨ ਫ਼ਾਰਸੀ ਵਿਚ ਪੁੱਛਦਾ ਹੈ, ਸਤਿਗੁਰ ਜੀ ਸਾਰੇ ਉੱਤਰ ਪੰਜਾਬੀ ਵਿਚ ਦੇਂਦੇ ਹਨ।

ਸ਼ਰਫ਼ ਨੇ ਹੇਠ-ਲਿਖੇ ਪ੍ਰਸ਼ਨ ਪੁਛੇ : (ੳ) ਖ਼ਫਨੀ ਫ਼ਿਰਕੇ ਸ਼ੁਮਾ ਚਿਹ ਜ਼ੇਬਾਸ਼ਿ ? (ਅ) ਕੁਪੀਨ ਸ਼ੁਮਾ ਚਿ ਜ਼ੇਬਾਸ਼ਿ ? (ੲ) ਪਾਪੋਸ਼ ਸ਼ੁਮਾ ਚਿਹ ਜ਼ੇਬਾਸ਼ਿ ? ਸਤਿਗੁਰ ਜੀ ਨੇ ਇਨ੍ਹਾਂ ਤਿੰਨਾਂ ਸੁਆਲਾਂ ਦੇ ਜੋ ਜਵਾਬ ਦਿਤੇ ਹਨ, ਉਨ੍ਹਾਂ ਦੇ

ਅਖ਼ੀਰਲੇ ਅੰਕ ਹੈਰਾਨੀ ਪੈਦਾ ਕਰਦੇ ਹਨ। ਅੰਕ ੨, ੩ ਅਤੇ ੪ ਦਿੱਤੇ ਗਏ ਹਨ, ਅੰਕ ਨੰ: ੧ ਕਿਤੇ ਭੀ ਨਹੀਂ ਮਿਲਦਾ। ਕੀ ਇਹ ਅੰਕ ੧, ੨, ੩ ਚਾਹੀਦੇ ਸਨ ? ਜਾਂ ਪਹਿਲਾ ਸੁਆਲ ਤੇ ਉਸ ਦਾ ਜਵਾਬ ਦਰਜ ਹੋਣੋਂ ਰਹਿ ਗਏ ਹਨ ?

ਇਕ ਹੋਰ ਭੀ ਹੈਰਾਨੀ ਵਾਲੀ ਗੱਲ ਹੈ। 'ਕਫ਼ਨੀ' ਤੇ 'ਪਾਪੋਸ਼' (ਦਾ ਤਿਆਗ) ਤਾਂ ਮੁਸਲਮਾਨ ਫ਼ਕੀਰਾਂ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਹਨ, ਪਰ 'ਕੁਪੀਨ' ਦਾ ਇਨ੍ਹਾਂ ਨਾਲ ਕੀ ਵਾਸਤਾ ? 'ਕੁਪੀਨ' ਸੰਸਕ੍ਰਿਤ ਦਾ ਲਫ਼ਜ਼ 'ਕੌਪੀਨ' ਹੈ। ਜਿਹੜਾ ਸ਼ੇਖ਼ 'ਜੁੱਤੀ' ਵਾਸਤੇ 'ਪਾਪੋਸ਼' ਲਫ਼ਜ਼ ਵਰਤਦਾ ਹੈ ਉਸ ਨੇ ਸੰਸਕ੍ਰਿਤ ਲਫ਼ਜ਼ 'ਕੌਪੀਨ' ਕਿਉਂ ਵਰਤਣਾ ਸੀ ?

ਹੁਣ ਉਨ੍ਹਾਂ ਜਵਾਬਾਂ ਦੀ ਬੋਲੀ ਵੇਖੋ, ਜੋ ਸਤਿਗੁਰੂ ਜੀ ਨੇ ਦਿੱਤੇ ਹਨ। ਇਨ੍ਹਾਂ ਸਲੋਕਾਂ ਵਿਚ ਹੇਠ-ਲਿਖੇ ਲਫ਼ਜ਼ ਮਿਲਦੇ ਹਨ—ਮਤਿ, ਸ਼ਬਦ, ਗਹਨੰ, ਸਹਜਿ, ਸੁਖ, ਹਰਖ, ਸੋਗ, ਅਹਾਰੰ, ਦੁਸ਼ਟ ਬਿਡਾਰੰ, ਸੁੰਨ ਨਗਰ, ਜੁਗਤਿ, ਛੇਦਿ, ਦੀਖਿਆ, ਪੰਜ ਇੰਦ੍ਰੀ, ਦਿਸਟਿ, ਦਸ ਹੀ ਦੁਆਰੇ, ਅਠਸਠ ਹਾਟ, ਜਰਾ ਨਾ ਮਰਨੰ, ਜਲ, ਹਿਰੀ, ਸਰਬਗਿਆਨ, ਅਹਿਨਿਸ, ਪਾਵਕ, ਧਰਨਿ, ਤਰਵਰ, ਭਾਇ, ਮਥਨ, ਬ੍ਰਹਮ।

ਪੰਜਾਬ ਦਾ ਰਹਿਣ ਵਾਲਾ ਸ਼ੇਖ਼ ਸ਼ਰਫ਼ ਪੰਜਾਬ-ਨਿਵਾਸੀ ਸਤਿਗੁਰੂ ਜੀ ਨੂੰ ਫ਼ਾਰਸੀ ਵਿਚ ਸਵਾਲ ਪੁੱਛਦਾ ਹੈ। ਜਿਹੜੇ ਜਵਾਬ ਸਤਿਗੁਰੂ ਜੀ ਅਗੋਂ ਦੇਂਦੇ ਹਨ, ਉਨ੍ਹਾਂ ਵਿਚ ਸੰਸਕ੍ਰਿਤ ਦੇ ਲਫ਼ਜ਼ਾਂ ਦੀ ਭਰਮਾਰ ਹੈ। ਸਾਖੀਕਾਰ ਨੂੰ ਇਹ ਕੇਹਾ ਹਾਸ-ਰਸ ਸੁੱਝਿਆ ?

ਪਰ ਇਹ ਸੁਆਲ ਫ਼ਾਰਸੀ ਵਿਚ ਪੁੱਛੇ ਹੀ ਕਿਉਂ ਗਏ ?

ਪੰਜਾਬੀ ਵਿਚ ਪੜ੍ਹਿਆਂ ਇਹ ਸੁਆਲ ਇਉਂ ਦੱਸੇ ਹਨ :

(ੳ) ਤੁਹਾਡੇ ਫ਼ਿਰਕੇ ਵਿਚ ਕਫ਼ਨੀ ਦੀ ਕੀ ਖ਼ੂਬੀ ਹੈ ?

(ਅ) ਤੁਹਾਡੇ ਫ਼ਿਰਕੇ ਵਿਚ ਕੁਪੀਨ ਦੀ ਕੀ ਖ਼ੂਬੀ ਹੈ ?

(ੲ) ਜੁੱਤੀ ਦੇ ਤਿਆਗ ਦੀ ਕੀ ਖ਼ੂਬੀ ਹੈ ?

ਸ਼ੇਖ਼ ਸ਼ਰਫ਼ ਇਹ ਸੁਆਲ ਪੁੱਛਦਾ ਤਾਂ ਹੀ ਫਬਦਾ ਸੀ, ਜੇ ਗੁਰੂ ਨਾਨਕ ਦੇਵ ਜੀ ਨੇ ਕਫ਼ਨੀ ਤੇ ਕੁਪੀਨ ਪਾਈ ਹੋਈ ਸੀ ਤੇ ਪੈਰਾਂ ਤੋਂ ਨੰਗੇ ਫਿਰਦੇ ਸਨ। ਪਰ ਗੁਰੂ ਨਾਨਕ ਦੇਵ ਜੀ ਦੇ ਜਵਾਬ ਪੜ੍ਹ ਕੇ ਵੇਖੋ। ਉਹ ਕਫ਼ਨੀ-ਕੁਪੀਨ ਪਹਿਨਣ ਨੂੰ ਅਤੇ ਜੁੱਤੀ ਤਿਆਗਣ ਨੂੰ ਪਸੰਦ ਨਹੀਂ ਕਰਦੇ। ਸਗੋਂ ਉਹ ਆਖਦੇ ਹਨ :

(ੳ) ਸੁੰਨ ਨਗਰ ਲੈ ਬਸਤੀ ਰਹਾਈ।
ਤਉ ਕਫਨੀ ਕੀ ਜੁਗਤਿ ਪਾਈ।੨।

(ਅ) ਖ਼ਿਲੰਦ ਮਤਿ ਗੁਰ ਹਿਰੀ ਛੋਟੀ।
ਇਹੁ ਜੁਗਤਿ ਨਾਨਕ ਪਹਿਰਬੋ ਲੰਗੋਟੀ।੩।

(ੲ) ਬਿਨੁ ਬ੍ਰਹਮ ਚੀਨੇ ਪਾਪੋਸ਼ ਤਿਆਗੇ।
ਕਹੈ ਨਾਨਕ ਉਹ ਤਿਸ਼ਿ ਨਾ ਲਾਗੇ।੪।

ਇਸ ਅਣ-ਬਣ ਨੂੰ ਲੁਕਾਉਣ ਵਾਸਤੇ ਫ਼ਾਰਸੀ ਦੀ ਓਟ ਲਈ ਜਾਪਦੀ ਹੈ।

ਪਰ ਇਹ ਬੇ-ਥਵ੍ਹੇ ਸੁਆਲ ਤੇ ਇਨ੍ਹਾਂ ਦੇ ਮਨ-ਘੜਤ ਜਵਾਬ ਲਿਖਣ ਦੀ ਜ਼ਿੰਮੇਵਾਰੀ ਕਿਸ ਉਤੇ ਪੈਂਦੀ ਹੈ? ਇਹ ਗੱਲ ਲੱਭਣ ਵਾਸਤੇ ਸਾਨੂੰ ਸ਼ੇਖ਼ ਸ਼ਰਫ਼ ਦਾ ਪਹਿਲਾ ਸੁਆਲ ਤੇ ਸਤਿਗੁਰੂ ਜੀ ਵਲੋਂ ਉਸ ਦਾ ਜਵਾਬ, ਭਾਲਣੇ ਪੈਣਗੇ।

ਹੁਣ ਭਾਈ ਬਾਲੇ ਵਾਲੀ ਜਨਮਸਾਖੀ ਨੰ: ੬੮ ਪੜ੍ਹੋ। ਉਸ ਵਿਚੋਂ ਸ਼ੇਖ਼ ਸ਼ਰਫ਼ ਦਾ ਪਹਿਲਾ ਸੁਆਲ ਤੇ ਸਤਿਗੁਰੂ ਜੀ ਦਾ ਉੱਤਰ ਇਉਂ ਲਿਖੇ ਮਿਲਦੇ ਹਨ :

ਕੁਲਾਹ ਸ਼ੁਮਾ ਚਿ ਮਜ਼ਹਬ ਅਸਤ ?

ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ :

ਮਨੂਆ ਮੂਡੇ ਤਾਂ ਮੂੰਡ ਮੁੰਡਾਵੇ। ਬਿਨੁ ਮਨ ਮੂੰਡੇ ਜੁਗਤਿ ਨ ਪਾਵੇ।
ਮੂੰਡੁ ਕਾਟਿ ਗੁਰ ਆਗੇ ਧਰੈ। ਮਨ ਮਤਿ ਤਿਆਗ ਗੁਰ ਕੀ ਮਤਿ ਤਰੈ।
ਮੂੰਡੁ ਮੁੰਡਾਇ ਹੋਇ ਸਭ ਕੀ ਰੇਨਾ। ਸੋ ਬੈਰਾਗੀ ਪਰਖੇ ਗੁਰ ਬੈਨਾ।
ਮੂੰਡੁ ਮੁੰਡਾਇ ਕੀ ਇਹ ਗਤਿ ਭਾਈ। ਕੋਈ ਵਿਰਲਾ ਗੁਰਮੁਖਿ ਮੂੰਡੁ ਮੁੰਡਾਈ।
ਸੁਆਦ ਸਨੇਹ ਮਮਤਾ ਸਭ ਤਜੀਐਂ।
ਇਹ ਜੁਗਤਿ ਨਾਨਕ ਕੁਲਾਹ ਪਹਰੀਐਂ।੧।

ਇਹ ਚਾਰੇ ਸੁਆਲ ਤੇ ਇਨ੍ਹਾਂ ਦੇ ਜਵਾਬ ਹੋ ਚੁਕਣ 'ਤੇ *ਪੁਰਾਤਨ ਜਨਮਸਾਖੀ* ਅਨੁਸਾਰ ਸ਼ੇਖ਼ ਸ਼ਰਫ਼ ਨੇ ਫਿਰ ਪੁੱਛਿਆ :

'ਸਫ਼ਾ ਦਿਲ ਦਰਵੇਸ਼ ਰਾ ਅਮਲ ਚਿਹ ਅਸਤ।'

ਅਗੋਂ—ਤਬ ਬਾਬੇ ਜਵਾਬ ਦਿਤਾ, ਆਖਿਓਸੁ, 'ਮਰਦਾਨਿਆ! ਰਬਾਬ ਵਜਾਇ।' ਤਾਂ ਮਰਦਾਨੇ ਰਬਾਬ ਵਜਾਇਆ।

ਇਸ ਤੋਂ ਅਗਾਂਹ ਇਕ ਨਕਲੀ ਸ਼ਬਦ ਲਿਖਿਆ ਹੋਇਆ ਹੈ, ਜਿਸਦੇ ੩ ਬੰਦ ਹਨ। ਪਰ ਭਾਈ ਬਾਲੇ ਵਾਲੀ ਸਾਖੀ ਵਿਚ ਇਸ ਦੇ ਚਾਰ ਬੰਦ ਹਨ। ਤੀਜਾ ਬੰਦ ਇਉਂ ਹੈ :

**ਜੋਗੀ ਜੰਗਮ ਸਿਧ ਕਰਾਵੈ, ਲੋਹੂ ਬਿੰਦ ਜਮਾਵੈ।**
**ਪਾਂਚੋ ਇੰਦ੍ਰੀ ਦ੍ਰਿੜ ਕਰਿ ਰਾਖੈ, ਤਉ ਦਰਵੇਸ਼ ਕਹਾਵੈ।੩।**

ਵੇਖਿਆ ਜੇ ! ਇਕ ਮੁਸਲਮਾਨ ਪੀਰ ਸੁਆਲ ਪੁੱਛਦਾ ਹੈ, ਤੇ ਜਵਾਬ ਉਹ ਹੈ ਜੋ ਕਿਸੇ ਹਿੰਦੂ ਸਾਧ ਨੂੰ ਦਿਤਾ ਜਾਣਾ ਚਾਹੀਦਾ ਹੈ।

ਹੁਣ ਵਿਚਾਰਨ-ਜੋਗ ਗੱਲ ਇਹ ਹੈ ਕਿ ਜੇ ਇਸ ਗੋਸ਼ਟ ਦੇ ਮਨ-ਘੜਤ ਸਲੋਕ *ਪੁਰਾਤਨ ਜਨਮਸਾਖੀ* ਵਾਲੇ ਨੇ ਹੀ ਦਰਜ ਕੀਤੇ ਸਨ, ਤਾਂ ਸਲੋਕ ਨੰ: ੧ ਲਿਖਣੋਂ ਉਹ ਕਿਉਂ ਖੁੰਝ ਗਿਆ ? ਤੇ ਭਾਈ ਬਾਲੇ ਦੀ ਸਾਖੀ ਦੇ ਲਿਖਾਰੀ ਨੇ ਇਹ ਕਿੱਥੋਂ ਲੱਭਾ ? ਅਸੀ ਤਾਂ ਇਸੇ ਨਤੀਜੇ ਉਤੇ ਅੱਪੜਦੇ ਹਾਂ ਕਿ ਜਿਸ ਨੇ ਇਹ ਸ਼ਬਦ ਸਲੋਕ ਭਾਈ ਬਾਲੇ ਦੀ ਸਾਖੀ ਵਿਚ ਦਰਜ ਕੀਤੇ, ਓਸੇ ਨੇ *ਪੁਰਾਤਨ ਜਨਮਸਾਖੀ* ਵਿਚ ਲਿਖਾ ਦਿਤੇ।

**(ਅ) ਸਾਖੀ ਨੰ: ੨੯, ਬਿਸੀਆਰ ਦੇਸ ਝੰਡਾ ਬਾਢੀ ਜੁਗਾਵਲੀ**

ਇਸ ਸਾਖੀ ਬਾਰੇ ਅਸੀ ਪਿਛਲੇ ਅੰਕ ਵਿਚ ਵਿਚਾਰ ਕਰ ਆਏ ਹਾਂ ਕਿ ਪਹਿਲੀਆਂ ਚਾਰ ਪੰਜ ਸਤਰਾਂ ਤੋਂ ਛੁਟ ਬਾਕੀ ਦੀ ਸਾਰੀ ਸਾਖੀ ਤੇ ਜੁਗਾਵਲੀ ਪਿਛੋਂ ਰਲਾਏ ਗਏ ਦਿੱਸਦੇ ਹਨ।

ਕਿਸ ਨੇ ਰਲਾਏ ?

ਇਹ ਭੇਤ ਸਮਝਣ ਲਈ ਪੜ੍ਹੋ ਭਾਈ ਬਾਲੇ ਦੀ ਜਨਮਸਾਖੀ ਵਿਚੋਂ ਸਾਖੀ ਨੰ: ੧੩੭। ਸਾਖੀ ਨੰ: ੧੨੯ ਅਤੇ ੧੩੦ ਸਯਦ ਜਲਾਲਦੀਨ ਨਾਲ ਹੋਈ ਦੱਸ ਕੇ ਸਾਖੀਕਾਰ ਅਚਨਚੇਤ ਇਉਂ ਸ਼ੁਰੂ ਕਰ ਦੇਂਦਾ ਹੈ :

**ੴ ਸਤਿਗੁਰਪ੍ਰਸਾਦਿ।**

**ਅਥ ਜੁਗਾਵਲੀ ਲਿਖਯਤੇ। ਤਾਂ ਸ੍ਰੀ ਗੁਰੂ ਨਾਨਕ ਜੀ ਪਉਣਹਾਰੀ ਹੂਏ। ਅਤੇ ਨਾਲ ਝੰਡਾ ਬਾਢੀ ਥਾ, ਬਿਸੀਅਰ ਦੇਸ ਵਾਲਾ। ਤਿਸ ਨੌਂ ਜੁਗਾਵਲੀ ਪ੍ਰਾਪਤ ਹੋਈ। ਨਗਰ ਛੂਟ ਘਾਟ ਕਾ, ਤਿਸ ਮਹਲ ਬਿਸਮਾਦ ਪੜ੍ਹਦਾ ਥਾ ਅਗੇ ਜੁਗਾਵਲੀ ਚਲੀ। ਚਹੁੰ ਅੱਖਰਾਂ ਕਾ ਮਥੰਤ ਝੰਡੇ ਬਾਢੀ ਨੂੰ ਸੁਣਾਇਆ। ਸੰਮਤ ੧੫੬੯। ਆਰਬਲਾ ਸ੍ਰੀ ਗੁਰੂ ਨਾਨਕ ਜੀ ਕੀ ਵਰ੍ਹਿਆਂ ਪੰਤਾਲੀਆਂ ਕੀ ਹੋਈ ਅਤੇ ਦਾੜ੍ਹਾ ਸ੍ਰੀ ਬਾਬੇ**

ਜੀ ਕਾ ਬਹੁਤ ਧਉਲਾ ਤੇ ਥੋੜਾ ਕਾਲਾ; ਜੁਗਾਵਲੀ।.....

ਆਇਆ ਸਫਲ ਤਬ ਜਬ ਏਕ ਪਛਾਨਿਆ ਮੰਤ।
ਆਈ ਪੰਥੀ ਕਥਾ ਕੋ ਕੋ ਬਿਰਲਾ ਬੂਝੇ ਸੰਤ।
ਨਾਨਕ ਅਗੇ ਅੰਗਦ ਹੋਯਾ ਜਿਸ ਲਿਖਾਈ ਸਾਖੀ।
ਲਿਖੀ ਪੈੜੇ ਖਤ੍ਰੀ ਸੁਲਤਾਨਪੁਰ ਕਾ ਵਾਸੀ।
ਨਾਨਕ ਆਈ ਪੰਥੀ ਕਿਆ ਸੁਣਾਵੈ ਬਾਤ।
ਆਖੀ ਕਥਾ ਪੰਥ ਕੀ, ਸੁਰ ਨਰ ਮੁਨੀ ਪਛਾਤ।੯।

ਜੁਗਾਵਲੀ ਸੰਪੂਰਨ ਹੋਈ। ਏਹ ਜੁਗਾਵਲੀ ਗੁਰੂ ਨਾਨਕ ਜੀ ਸਿੱਧਾਂ ਨੂੰ ਸੁਣਾਈ ਹੈ। ਤਾਂ ਭਾਈ ਬਾਲਾ ਕਹੇ, ਗੁਰੂ ਅੰਗਦ ਜੀ ! ਜਦ ਮਹਾਰਾਜ ਏਹ ਜੁਗਾਵਲੀ ਉਚਾਰਨ ਕੀਤੀ ਸੀ ਤਾਂ ਸੰਮਤ ਯੁਗਾਂ ਕਾ ਏਹ ਹੈਸੀ। ਕਲਿਯੁਗ ਚਾਰ ਹਜ਼ਾਰ ਸਤ ਸੌ ਪੈਂਤੀ ਬਰਸ ਵਰਤਿਆ ਸੀ ੪੭੩੫।.......।੧੩੧।

ਇਸ ਸਾਖੀਕਾਰ ਨੇ ਸਾਖੀ ਨੰ: ੯੭ ਵਿਚ ਲਿਖਿਆ ਕਿ ਝੰਡਾ ਬਾਢੀ ਗੁਰੂ ਨਾਨਕ ਦੇਵ ਜੀ ਦੇ ਨਾਲ ਉਦਾਸੀ 'ਤੇ ਚੱਲ ਪਿਆ। ਪਰ ਅਗਾਂਹ ਸਾਖੀ ਨੰ: ੧੩੦ ਤਕ ਕਿਤੇ ਭੀ ਜ਼ਿਕਰ ਨਹੀਂ ਆਉਂਦਾ, ਇਸ ਨਵੇਂ ਸਾਥੀ ਦਾ। ਮੀਏਂ ਮਿੱਠੇ ਨਾਲ ਸਾਖੀ, ਪੰਜਾਬ ਦੇਸ਼ ਨੂੰ ਪਰਤੇ, ਮਾਪਿਆਂ ਨੂੰ ਤਲਵੰਡੀ ਮਿਲੇ, ਰਾਵੀ ਦੇ ਕੰਢੇ ਆਏ, ਦੋਦੇ ਨਾਲ ਤੇ ਕਰੋੜੀਏ ਨਾਲ ਸਾਖੀ ਹੋਈ, ਕਰਤਾਰਪੁਰ ਇਕ ਬ੍ਰਹਮਚਾਰੀ ਨਾਲ ਸਾਖੀ, ਦੁਨੀ ਚੰਦ ਖੱਤਰੀ ਨਾਲ, ਸੈਦਪੁਰ ਬਾਬਰ ਦੇ ਹਮਲੇ ਦੀ ਸਾਖੀ, ਸ਼ੇਖ਼ ਬ੍ਰਹਮ ਨਾਲ ਸਾਖੀ, ਅਰਬ ਦੇਸ਼ ਨੂੰ ਚਲ ਪਏ, ਸ਼ਹੁ ਸੁਹਾਗਣ ਦੀ ਸਾਖੀ—ਇਨ੍ਹੀ ਸਭਨੀਂ ਥਾਈਂ ਕਿਤੇ ਭੀ ਝੰਡੇ ਬਾਢੀ ਦਾ ਕੋਈ ਜ਼ਿਕਰ ਨਹੀਂ ਹੈ। ਅਚਨਚੇਤ ਸਾਖੀ ਨੰ: ੧੩੧ ਵਿਚ 'ਜੁਗਾਵਲੀ' ਉਚਾਰੀ ਗਈ ਹੈ ਤੇ ਆਖਿਆ ਇਹ ਗਿਆ ਹੈ ਕਿ ਇਹ 'ਜੁਗਾਵਲੀ' ਝੰਡੇ ਨੂੰ ਪ੍ਰਾਪਤ ਹੋਈ। ਪਰ ਅਖ਼ੀਰ 'ਤੇ ਜਾ ਕੇ ਬਾਲਾ ਆਖਦਾ ਹੈ ਕਿ ਇਹ 'ਜੁਗਾਵਲੀ' ਗੁਰੂ ਨਾਨਕ ਜੀ ਸਿੱਧਾਂ ਨੂੰ ਸੁਣਾਈ ਹੈ। ਤੇ, ਇਸ ਸਾਰੇ ਲੰਮੇ ਜਾਲ ਵਿਚ ਸਾਖੀਕਾਰ ਆਪ ਹੀ ਫਸ ਜਾਂਦਾ ਹੈ ਕਿ ਇਸ ਦੇ ਉਚਾਰੇ ਜਾਣ ਦਾ ਸੰਮਤ ਹੈ ਕਲਿਜੁਗੀ ੪੭੩੫। ਅਸੀ ਪਿਛੇ ਵੇਖ ਆਏ ਹਾਂ ਕਿ ਇਹ ਸੰਮਤ ਈਸਵੀ ਸੰਨ ੧੬੩੫ ਨਾਲ ਮੇਲ ਖਾਂਦਾ ਹੈ, ਤੇ ਤਦੋਂ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਸਨ।

ਜਿਸ ਨਾਟਕੀ ਢੰਗ ਨਾਲ 'ਜੁਗਾਵਲੀ' ਦਾ ਪ੍ਰਵੇਸ਼ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਕਰਾਇਆ ਗਿਆ ਹੈ, ਉਸੇ ਢੰਗ ਨਾਲ ਇਸ ਨੂੰ ਪੁਰਾਤਨ ਜਨਮਸਾਖੀ ਵਿਚ ਲਿਆ ਰੱਖਿਆ ਹੈ। ਦੋਹਾਂ ਵਿਚ ਦਰਜ ਕਰਨ ਵਾਲਾ ਇਕੋ

ਹੀ ਚਤੁਰ ਲਿਖਾਰੀ ਹੈ ਤੇ ਉਹ ਬਾਲੇ ਵਾਲੀ ਜਨਮਸਾਖੀ ਵਾਲਾ ਹੀ ਹੋ ਸਕਦਾ ਹੈ, ਜੋ ਬਹੁਤ ਚਿਰ ਪਿਛੋਂ ਲਿਖੀ ਗਈ ਸੀ।

**(ੲ) ਸਾਖੀ ਨੰ: ੫੦, ਸੁਮੇਰ ਤੇ ਅਚਲ ਪੁਰ ਸਿਧਾਂ ਨਾਲ ਗੋਸ਼ਟ**

ਇਹ ਸਾਖੀ ਬੜੇ ਅਜੀਬ ਲਫ਼ਜ਼ਾਂ ਨਾਲ ਸ਼ੁਰੂ ਹੁੰਦੀ ਹੈ। ਲਿਖਿਆ ਹੈ:

**ਸਵਾ ਲਾਖ ਪਰਬਤੁ ਲੰਘਿ ਅਗੇ ਸੁਮੇਰ ਜਾਇ ਚੜ੍ਹਿਆ। ਜਹਾਂ ਮਹਾਂਦੇਵ ਕਾ ਅਸਥਾਨ ਥਾ। ਤਬ ਅਗੈ ਮਹਾਂਦੇਓ ਅਤੇ ਗੋਰਖਨਾਥ ਅਤੇ ਭਰਥਰੀ ਅਤੇ ਗੋਪੀ ਚੰਦ ਅਤੇ ਚਰਪਟੁ ਬੈਠੇ ਥੇ।**

ਸਾਖੀਕਾਰ ਨੇ ਲਫ਼ਜ਼ 'ਸਵਾ ਲਾਖ ਪਰਬਤੁ' ਤਾਂ ਇਉਂ ਲਿਖ ਦਿਤੇ ਹਨ, ਜਿਵੇਂ ਕੋਈ ਮੀਲ ਦੋ ਮੀਲ ਦਾ ਪੈਂਡਾ ਹੀ ਸੀ। ਕੀ ਇਨ੍ਹਾਂ ਸਵਾ ਲੱਖ ਪਰਬਤਾਂ ਉਤੇ ਕਿਤੇ ਭੀ ਕੋਈ ਵਸੋਂ ਨਹੀਂ ਸੀ, ਜਿਥੇ ਸਤਿਗੁਰੂ ਜੀ ਨਾਲ ਕਿਸੇ ਦੀ ਕੋਈ ਜ਼ਰੂਰੀ ਗੋਸ਼ਟ ਹੋਈ ਹੋਵੇ ? 'ਸਵਾ ਲਾਖ' ਵਿਚੋਂ ਜੇ ਕਿਤੇ ਸਾਖੀਕਾਰ ਨੇ ਦੋ ਚਾਰ ਪਰਬਤਾਂ ਦਾ ਹੀ ਕੋਈ ਥੋੜਾ ਬਹੁਤ ਜ਼ਿਕਰ ਕਰ ਦਿਤਾ ਹੁੰਦਾ, ਤਾਂ ਵੀ ਅਸੀ ਸਮਝਦੇ ਕਿ ਇਹ ਕੋਈ ਟਿਕਾਣੇ ਦੀ ਗੱਲ ਕਰ ਰਿਹਾ ਹੈ। ਪਰ ਇਉਂ ਸਵਾ ਲਾਖ ਪਰਬਤਾਂ ਉਤੇ ਸਤਿਗੁਰੂ ਜੀ ਨੂੰ ਲੰਘਾ ਦੇਣਾ ਤਾਂ ਫਹੁੜ ਮਾਰਨ ਵਾਲੀ ਗੱਲ ਹੈ।

ਸਾਖੀਕਾਰ ਇਹ ਪੁਸਤਕ ਭਾਈ ਗੁਰਦਾਸ ਜੀ ਦੇ ਦੇਹਾਂਤ ਤੋਂ ੬ ਸਾਲ ਪਿਛੋਂ ਲਿਖ ਰਿਹਾ ਹੈ। ਭਾਈ ਸਾਹਿਬ ਦਾ ਦੇਹਾਂਤ ਸੰਨ ੧੬੨੯ ਵਿਚ ਹੋਇਆ ਸੀ। ਉਨ੍ਹਾਂ ਅਨੁਸਾਰ ਸਤਿਗੁਰੂ ਜੀ ਦੀ ਦੂਜੀ 'ਉਦਾਸੀ' ਸੁਮੇਰ ਪਰਬਤ ਵਲ ਦੀ ਸੀ, ਤੇ ਅਚਲ (ਵਟਾਲੇ) ਗੁਰੂ ਨਾਨਕ ਦੇਵ ਜੀ ਆਪਣੀ ਉਮਰ ਦੇ ਆਖ਼ਰੀ ਸਾਲ ਗਏ ਸਨ, ਜਦੋਂ ਉਥੋਂ ਹੀ ਅਗਾਂਹ ਮੁਲਤਾਨ ਭੀ ਹੋ ਆਏ ਸਨ। ਭਾਈ ਗੁਰਦਾਸ ਜੀ ਤੋਂ ਪਹਿਲਾਂ ਦਾ ਕਿਸੇ ਦੇ ਹੱਥਾਂ ਦਾ ਲਿਖਿਆ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਨਹੀਂ ਮਿਲਦਾ। ਇਤਿਹਾਸ ਦਾ ਸ਼ੌਕ ਰੱਖਣ ਵਾਲਿਆਂ ਪਾਸ ਇਹ ਇਕ ਵਡਮੁੱਲੀ ਸੁਗਾਤ ਸੀ। ਬੜੀ ਹੈਰਾਨੀ ਵਾਲੀ ਗੱਲ ਹੈ ਕਿ ਸਾਡਾ ਸਾਖੀਕਾਰ ਸੁਮੇਰ ਤੇ ਅਚਲ ਦੀਆਂ ਗੋਸ਼ਟਾਂ ਨੂੰ ਇਕੋ ਥਾਂ ਰਲਾ ਰਿਹਾ ਹੈ। ਪਰ ਅਸੀ ਆਪਣੇ ਸਾਖੀਕਾਰ ਦੀ ਇਸ ਉਕਾਈ ਨੂੰ ਬਹੁਤ ਵੱਡੀ ਭੁੱਲ ਨਹੀਂ ਸਮਝਦੇ। ਸਾਨੂੰ ਪਤਾ ਹੈ ਕਿ ਉਹ ਸਿਖ ਧਰਮ ਦੇ ਕੇਂਦਰੀ ਅਸਥਾਨ ਅੰਮ੍ਰਿਤਸਰ ਤੋਂ ਬਹੁਤ ਦੂਰ-ਦੁਰੇਡੇ ਮੁਸਲਮਾਨੀ ਇਲਾਕੇ ਵਿਚ ਵਸਦਾ ਸੀ, ਉਸ ਨੂੰ ਸਿਖ ਇਤਿਹਾਸ ਤੇ ਗੁਰਬਾਣੀ ਬਾਰੇ ਬਹੁਤ ਡੂੰਘੀ ਵਾਕਫ਼ੀ ਨਹੀਂ ਹੋ ਸਕਦੀ ਸੀ।

ਜਦੋਂ ਅਸੀ ਇਸ ਸਾਖੀ ਨੰ: ੫੦ ਵਿਚ ਦਿਤੇ ਸਲੋਕ ਪੜ੍ਹਦੇ ਹਾਂ, ਤਾਂ

ਬੜੀ ਹੈਰਾਨੀ ਪੈਦਾ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ-ਇਤਿਹਾਸ ਬਾਰੇ ਇਕ ਸਾਦੀ ਜਿਹੀ ਗੱਲ ਨੂੰ (ਜਿਸ ਦਾ ਪਰਚਾਰ ਭਾਈ ਗੁਰਦਾਸ ਜੀ ਦੀ ਰਾਹੀਂ ਕਈ ਸਾਲ ਹੁੰਦਾ ਰਿਹਾ) ਸਾਡਾ ਸਾਖੀਕਾਰ ਨਹੀਂ ਜਾਣਦਾ, ਪਰ ਸੁਮੇਰ ਪਰਬਤ ਉਤੇ ਸਿੱਧਾਂ ਨਾਲ ਹੋਈ ਗੋਸ਼ਟ ਦੇ ਸੰਬੰਧ ਵਿਚ ਸਤਿਗੁਰੂ ਜੀ ਦੇ ਉਹ ਸਲੋਕ ਇਸ ਸਾਖੀ ਵਿਚ ਲਿਖ ਰਿਹਾ ਹੈ, ਜੋ ਬਹੁਤ ਹੀ ਮੁਸ਼ਕਲ ਹਨ ਤੇ ਜਿਹੜੇ ਹੁਣ ਦੇ ਪਰਸਿੱਧ ਵਿਦਵਾਨਾਂ ਨੂੰ ਭੀ ਜ਼ਬਾਨੀ ਚੇਤੇ ਨਹੀਂ ਹਨ।

ਛੇਤੀ ਹੀ ਸਾਡੀ ਹੈਰਾਨੀ ਹਾਸੇ ਵਿਚ ਵਟ ਜਾਂਦੀ ਹੈ, ਜਦੋਂ ਅਸੀ ਇਹ ਵੇਖਦੇ ਹਾਂ ਕਿ ਗੁਰੂ ਨਾਨਕ ਸਾਹਿਬ ਦੇ ਇਹ ਸਲੋਕ ਸਾਡੇ ਸਾਖੀਕਾਰ ਦੇ ਖ਼ਿਆਲ ਅਨੁਸਾਰ ਭਰਥਰੀ, ਚਰਪਟ ਆਦਿਕ ਸਿੱਧਾਂ ਦੀ ਰਚਨਾ ਹਨ। ਇਹ ਸਾਰੇ ਸਲੋਕ ਗਿਣਤੀ ਵਿਚ ੭ ਹਨ। ਰਾਮਕਲੀ ਕੀ ਵਾਰ ਮ: ੩ ਦੀ ਪਉੜੀ ਨੰ: ੧੨ ਦੇ ਨਾਲ ਇਹ ਇਕੱਠੇ ਹੀ ਦਰਜ ਹਨ। ਸਭਨਾਂ ਸਲੋਕਾਂ ਦੇ ਸ਼ੁਰੂ ਵਿਚ, 'ਮ: ੧' ਦਰਜ ਹੈ, ਜਿਸ ਦਾ ਸਾਫ਼ ਭਾਵ ਇਹ ਹੈ ਕਿ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੇ ਹਨ। ਪਹਿਲੇ ਸਲੋਕ ਵਿਚ ਕਿਸੇ ਸਿੱਧ ਦਾ ਨਾਮ ਨਹੀਂ ਹੈ। ਉਸ ਦਾ ਅਰਥ ਸਮਝਣ ਵਿਚ ਭੀ ਕੋਈ ਔਖਿਆਈ ਨਹੀਂ ਆਉਂਦੀ। ਉਂਜ ਉਸ ਵਿਚ ਜੋਗੀਆਂ ਦੇ ਕਠਨ ਤਪਾਂ ਦੀ ਨਿਖੇਧੀ ਕੀਤੀ ਹੋਈ ਹੈ। ਸਾਖੀਕਾਰ ਨੇ ਇਹ ਸਲੋਕ ਛੱਡ ਦਿਤਾ ਹੈ। ਅਗਲੇ ੬ ਹੀ ਸਲੋਕ ਦਿਤੇ ਹਨ; 'ਮ: ੧' ਭੀ ਲਿਖਿਆ ਹੈ, ਫਿਰ ਭੀ ਪਹਿਲੇ ਪੰਜ ਸਲੋਕਾਂ ਨੂੰ ਸਿੱਧਾਂ ਦੇ ਉਚਾਰੇ ਦੱਸ ਰਿਹਾ ਹੈ। ਆਖਦਾ ਹੈ ਕਿ ਸਿੱਧ ਈਸਰ, ਗੋਪੀਚੰਦ, ਗੋਰਖ, ਚਰਪਟ ਅਤੇ ਭਰਥਰੀ ਇਨ੍ਹਾਂ ਸਲੋਕਾਂ ਰਾਹੀਂ ਵਾਰੀ ਵਾਰੀ ਗੁਰੂ ਨਾਨਕ ਸਾਹਿਬ ਤੋਂ ਪ੍ਰਸ਼ਨ ਪੁੱਛਦੇ ਹਨ। ਇਥੇ ਸਾਖੀਕਾਰ ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਪੰਜਾਂ ਸਲੋਕਾਂ ਨੂੰ ਪੰਜ ਸਿੱਧਾਂ ਦੀ ਰਚਨਾ ਮੰਨਦਾ ਹੈ। ਇਨ੍ਹਾਂ ਦੇ ਨਾਲ ਅਗਾਂਹ ਸਤਿਗੁਰੂ ਜੀ ਵਲੋਂ ਉੱਤਰ ਦੇਂਦਾ ਹੈ। ਪਰ ਸਤਿਗੁਰੂ ਜੀ ਦੇ ਉੱਤਰ ਵਾਲੇ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਭੀ ਦਰਜ ਨਹੀਂ ਹਨ। ਮਤਲਬ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ ਤਾਂ ਜੋਗੀਆਂ ਦੀ ਰਚਨਾ ਦੱਸ ਵਿਖਾਈ ਹੈ ਤੇ ਕਿਸੇ ਨਕਲੀ ਰਚਨਾ ਨੂੰ ਸਤਿਗੁਰੂ ਜੀ ਦੀ ਬਾਣੀ ਕਹਿ ਦਿੱਤਾ ਹੈ।

ਇਹ ਸਾਰੀ ਗੁੰਝਲ ਸਮਝਣ ਲਈ ਪਾਠਕਾਂ ਨੂੰ ਇਸ ਸਾਖੀ ਦਾ ਕੁਝ ਕੁ ਹਿੱਸਾ ਆਪ ਹੀ ਪੜ੍ਹ ਲੈਣਾ ਚਾਹੀਦਾ ਹੈ, ਜੋ ਇਉਂ ਹੈ:

> **ਤਦ ਮਹਾਦੇਉ ਪੁੱਛਿਆ, 'ਤੂੰ ਗਿਰਹੀ ਹੈਂ ਕਿ ਉਦਾਸੀ।' ਤਦੋਂ ਬਾਬੇ ਆਖਿਆ, 'ਜੋ ਉਦਾਸੀ ਕੇ ਲਛਣ ਕਉਨ ਹੈਨਿ ਅਰ ਗਿਰਹੀ ਦੇ ਲੱਛਣ ਕਉਨ ਹੈਨਿ?' ਤਬ ਮਹਾਦੇਉ ਬੋਲਿਆ:**

ਸਲੋਕ : ਸੋ ਗਿਰਹੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ। ਸੋ ਗਿਰਹੀ ਗੰਗਾ ਕਾ ਨੀਰੁ।
ਬੋਲੈ ਈਸਰੁ ਸਤਿ ਸਰੂਪੁ। ਪਰਮ ਤੰਤ ਮਹਿ ਰੇਖ ਨ ਰੂਪ।੨।

ਤਬ ਗੁਰੂ ਜਵਾਬ ਦਿਤਾ :

ਕਿਉ ਮਰੈ ਮੰਦਾ ਕਿਉਂ ਜੀਵੈ ਜੁਗਤਿ। ਕੰਨ ਪੜਾਇ ਕਿਆ ਖਾਜੈ ਭੁਗਤਿ।
ਆਸਤਿ ਨਾਸਤਿ ਏਕੋ ਨਾਉਂ। ਕਉਣੁ ਸੋ ਅਖਰ ਜਿਤੁ ਰਹੈ ਹਿਆਉ।
ਧੂਪ ਛਾਵ ਜੇ ਸਮ ਕਰ ਸਹੈ। ਤਾ ਨਾਨਕ ਆਖੈ ਗੁਰ ਕੋ ਲਹੈ।
ਛਿਅ ਵਰਤਾਰੇ ਵਰਤਹਿ ਪੂਤ। ਨਾ ਸੰਸਾਰੀ ਨਾ ਅਉਧੂਤੁ।
ਨਿਰੰਕਾਰ ਜੋ ਰਹੈ ਸਮਾਇ। ਕਾਹੇ ਭੀਖਿਆ ਮੰਗਣ ਜਾਇ।੭।

ਤਬ ਫਿਰ ਗੋਪੀ ਚੰਦ ਬੋਲਿਆ, ਗੋਪੀ ਚੰਦ ਉਦਾਸੀ ਥਾ, ਉਦਾਸ ਕਾ ਗੁਣ ਲੈ ਬੋਲਿਆ :

ਮ: ੧ : ਸੋ ਉਦਾਸੀ ਜਿ ਪਾਲੇ ਉਦਾਸ। ਅਰਧ ਉਰਧ ਕਰੇ ਨਿਰੰਜਨ ਵਾਸੁ।
ਚੰਦ ਸੂਰਜ ਕੀ ਪਾਏ ਗੰਢਿ। ਤਿਸੁ ਉਦਾਸੀ ਕਾ ਪੜੈ ਨਾ ਕੰਧੁ।
ਬੋਲੈ ਗੋਪੀਚੰਦੁ ਸਤਿ ਸਰੂਪੁ। ਪਰਮ ਤੰਤ ਮਹਿ ਰੇਖ ਨਾ ਰੂਪੁ।੪।

ਤਬ ਬਾਬੇ ਜਵਾਬ ਦਿੱਤਾ :

ਤ੍ਰਿਹੁ ਕਾ ਮਾਰਿ ਮਿਲਾਵੈ ਮਾਨੁ। ਪੰਚਾ ਮਹਿ ਰਹੈ ਪਰਧਾਨੁ।.....
ਊਚੀ ਨਦਰਿ ਸਰਾਫੀ ਹੋਇ। ਨਾਨਕ ਕਹੈ ਉਦਾਸੀ ਸੋਇ।੧।੪।
ਸੋ ਉਦਾਸੀ ਜੋ ਰਹੈ ਉਦਾਸੁ। ਰੂਖ ਬਿਰਖ ਗਗਨੰਤਰਿ ਵਾਸੁ।
... ... ... ...। ਨਾਨਕ ਕਹੈ ਉਦਾਸੀ ਸੋਈ।੧।
ਗਿਆਨੁ ਖੜਗੁ ਲੈ ਮਨ ਸਿਉ ਲੁਝੈ। ... ... ... ...।
... ... ... ...। ਨਾਨਕ ਕਹੈ ਉਦਾਸੀ ਸੋਈ।
ਦੇਹੀ ਅੰਤਰਿ ਅਠ ਸਠਿ ਹਾਟ। ... ... ... ...।
... ... ... ...। ਨਾਨਕ ਕਹੈ ਉਦਾਸੀ ਸੋਈ।
ਕਹਾ ਸੁ ਦਇਆਲ ਗਗਨ ਕਾ ਭਵਨ। ... ... ...।
... ... ... ...। ਨਾਨਕ ਕਹੈ ਉਦਾਸੀ ਸੋਈ।
ਪ੍ਰਿਥਮੈ ਪੂਰਬ ਕਉ ਦ੍ਰਿਸਟਿ ਧਰੈ। ... ... ... ...।
ਜਿਨਿ ਹੀਰੇ ਰਤਨੀ ਮਾਲ ਪਰੋਈ। ਨਾਨਕੁ ਕਹੈ ਉਦਾਸੀ ਸੋਈ।

(*ਨੋਟ :* ਪਾਠਕ ਚੇਤੇ ਰੱਖਣ ਕਿ ਇਹ ਛੇ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।)

ਤਬ ਗੋਰਖ ਨਾਥ ਬੋਲਿਆ, ਗੋਰਖ ਨਾਥ ਅਉਧੂ ਥਾ, ਅਉਧੂਤਾਂ ਕਾ ਲੱਛਣ ਲੈ ਬੋਲਿਆ :

ਸਲੋਕ : ਸੋ ਅਉਧੂਤੀ ਜੋ ਧੂਪੈ ਆਪੁ। ਭਿਖਿਆ ਭੋਜਨੁ ਕਰੈ ਸੰਤਾਪੁ।
ਅਉਹਠ ਪਟਣ ਮਹਿ ਭੀਖਿਆ ਕਰੈ। ਸੋ ਅਉਧੂਤੀ ਸਿਵਪੁਰਿ ਚੜੈ।
ਬੋਲੈ ਗੋਰਖੁ ਸਤਿ ਸਰੂਪ। ਪਰਮ ਤੰਤ ਮਹਿ ਰੇਖ ਨ ਰੂਪ।੩।

(*ਨੋਟ :* ਇਹ ਸਲੋਕ ਭੀ ਗੁਰੂ ਨਾਨਕ ਦੇਵ ਜੀ ਦਾ ਹੈ। ਇਸ ਦੇ ਸ਼ੁਰੂ ਦੇ ਲਫ਼ਜ਼ 'ਮ: ੧' ਸਾਖੀਕਾਰ ਨੇ ਛੱਡ ਦਿਤੇ ਹਨ।)

ਤਬ ਗੁਰੂ ਜਵਾਬੁ ਦਿੱਤਾ :

ਗੁਰ ਕਾ ਭਗਤ ਇੰਦ੍ਰੀ ਕਾ ਜਤੀ। ... ... ... ...।
... ... ... ...। ਨਾਨਕੁ ਕਹੈ ਸੋਈ ਅਉਧੂਤਾ।
ਚੰਚਲ ਚਾਇ ਨ ਜਾਇ ਤਮਾਸੈ। ... ... ... ...।
... ... ... ...। ਨਾਨਕੁ ਕਹੈ ਸੋਈ ਅਉਧੂਤਾ।
ਗਗਨੰਤਰ ਕਉ ਭਉਰ ਉਡਾਵੈ। ... ... ... ...।
ਸੰਜਮ ਰਹੈ ਨ ਬਿਨਸੈ ਸੂਤਾ। ਨਾਨਕੁ ਕਹੈ ਸੋਈ ਅਉਧੂਤਾ।
ਅਸਰਾ ਨਦੀ ਉਪੁਠੀ ਤਰੈ। ... ... ... ...।
ਅਪਨੇ ਵਸਿ ਕਰਿ ਰਾਖੈ ਦੂਤਾ। ਨਾਨਕੁ ਕਹੈ ਸੋਈ ਅਉਧੂਤਾ।

(*ਨੋਟ :* ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।)

ਤਬ ਫਿਰਿ ਚਰਪਟੁ ਬੋਲਿਆ, ਚਰਪਟੁ ਜੋਗੀ ਥਾ, ਜੋਗ ਕਾ ਗੁਣੁ ਲੈ ਬੋਲਿਆ :

ਸਲੋਕ : ਸੋ ਪਾਖੰਡੀ ਜਿ ਕਾਇਆ ਪਖਾਲੇ।
ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ।
ਸੁਪਨੇ ਬਿੰਦੁ ਨ ਦੇਈ ਝਰਨਾ।
ਤਿਸੁ ਪਾਖੰਡੀ ਜਰਾ ਨ ਮਰਨਾ।
ਬੋਲੈ ਚਰਪਟੁ ਸਤਿ ਸਰੂਪੁ।
ਪਰਮ ਤੰਤ ਮਹਿ ਰੇਖ ਨ ਰੂਪੁ।੫।

(*ਨੋਟ :* ਇਸ ਦੇ ਭੀ ਸ਼ੁਰੂ ਦੇ ਲਫ਼ਜ਼ 'ਮ: ੧' ਲਿਖਾਰੀ ਨੇ ਛੱਡ ਦਿੱਤੇ ਹਨ।)

**ਤਬ ਗੁਰੂ ਬੋਲਿਆ :**

**ਆਸਣੁ ਸਾਧਿ ਨਿਰਾਲਮ ਰਹੈ। ਪੰਜ ਤਤ ਨਿਗ੍ਰਹੁ ਕਰਿ ਗਹੈ।**
**... ... ... । ਨਾਨਕ ਕਹੈ ਜੋਗ ਕੇ ਲਛਣ।**
**ਜਾਂ ਬੋਲੈ ਤਾ ਬ੍ਰਹਮ ਗਿਆਨੀ।.....**
**ਤਾਮਸ ਤ੍ਰਿਸਨਾ ਲੋਭ ਨਿਵਾਰੇ।**
**ਪੰਚ ਇੰਦ੍ਰੀ ਜੋ ਦ੍ਰਿੜੁ ਕਰਿ ਰਾਖੈ।.....**
**ਪੂਰਬ ਚੜਿ ਪਛਮ ਕਉ ਆਵੈ।........**
**ਇਹ ਤਨੁ ਭਾਂਡਾ ਸੁਰਤਿ ਕਰਿ ਦੂਧੁ।.........**
**ਰੋਲਿ ਬਿਰੋਲਿ ਕਢਿ ਲੀਜੈ ਮਖਣੁ। ਨਾਨਕ ਕਹੈ ਜੋਗੀ ਕੇ ਲਛਣੁ।**

(*ਨੋਟ :* ਇਹ ਸਲੋਕ ਭੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।)

**ਤਬ ਫਿਰ ਭਰਥਰੀ ਬੋਲਿਆ। ਭਰਥਰੀ ਬੈਰਾਗੀ ਥਾ। ਬੈਰਾਗ ਕਾ ਗੁਣ ਲੈ ਬੋਲਿਆ :**

**ਸਲੋਕ : ਸੋ ਬੈਰਾਗੀ ਜਿ ਉਲਟੇ ਬ੍ਰਹਮੁ। ਗਗਨ ਮੰਡਲ ਮਹਿ ਰੋਪੈ ਥੰਮੁ।**
**ਅਹਿਨਿਸਿ ਅੰਤਰਿ ਰਹੈ ਧਿਆਨ। ਤੇ ਬੈਰਾਗੀ ਸਤਿ ਸਮਾਨਿ।**
**ਬੋਲੈ ਭਰਥਰਿ ਸਤ ਸਰੂਪੁ। ਪਰਮ ਤੰਤ ਮਹਿ ਰੇਖ ਨ ਰੂਪੁ।੬।**

**ਤਬ ਗੁਰੂ ਬਾਬੈ ਜਬਾਬੁ ਦਿਤਾ :**

**ਸੋ ਬੈਰਾਗੀ ਜੋ ਬੈ ਮਹਿ ਆਵੈ। ... ... ... ... ...**
**... ... ... ... ... ਨਾਨਕੁ ਕਹੈ ਸੋਈ ਬੈਰਾਗੀ।**
**ਪਰਚੈ ਕੈ ਘਰਿ ਰਹੈ ਉਦਾਸੁ। ... ... ... ... ...**
**... ... ... ... ... ਨਾਨਕੁ ਕਹੈ ਸੋਈ ਬੈਰਾਗੀ।**

(*ਨੋਟ :* ਇਹ ਸਲੋਕ ਭੀ ਗੁਰਬਾਣੀ ਨਹੀਂ ਹਨ।)

ਗੋਸ਼ਟਿ ਮੁੱਕਣ 'ਤੇ ਸਿੱਧ ਸਤਿਗੁਰੂ ਜੀ ਨੂੰ ਅਚਲ (ਵਟਾਲੇ) ਮੇਲੇ ਉਤੇ ਅੱਪੜਨ ਲਈ ਆਖਦੇ ਹਨ। ਜੋਗੀ 'ਪਉਣ ਕੀ ਚਾਲ' ਚੱਲ ਕੇ ਤਿੰਨ ਦਿਨਾਂ ਵਿਚ ਅੱਪੜਦੇ ਸਨ। ਜੋਗੀਆਂ ਨੇ ਅਸਲ ਵਿਚ ਇਹ ਭੀ ਆਪਣੀਆਂ ਰਿੱਧੀਆਂ ਸਿੱਧੀਆਂ ਦਾ ਚਮਤਕਾਰਾ ਦੱਸਣ ਵਾਸਤੇ ਆਖਿਆ ਸੀ। ਸਾਖੀਕਾਰ ਲਿਖਦਾ ਹੈ ਕਿ :

**ਤਬ ਸਿਧ ਉਥੋਹੁੰ ਚਲੇ। ਤਬ ਪਿਛਹੁ ਬਾਬਾ ਭੀ ਚਲਿਆ ਮਨਸਾ ਕੀ ਚਾਲ, ਇਕ ਪਲ ਮਹਿ ਗਇਆ। ਆਇ ਬੜ ਤਲੇ ਬੈਠਾ। ਪਿਛਹੁ ਸਿੱਧ ਆਏ।**

ਸਾਖੀਕਾਰ ਨੇ ਇਥੇ ਭੀ ਨਵਾਂ ਹੀ ਰੂਪ ਬਦਲਿਆ ਹੈ। ਅੱਗੇ ਸਦਾ ਇਹੀ ਲਿਖਦਾ ਆਇਆ ਹੈ 'ਜਾਂਦੇ ਜਾਂਦੇ' 'ਰਵਦੇ ਰਵਦੇ' 'ਚਲਦੇ ਚਲਦੇ'। 'ਸਵਾ ਲਾਖ ਪਰਬਤੁ' ਦਾ ਪੈਂਡਾ ਕਰਨ ਵਾਸਤੇ ਭੀ ਲਫ਼ਜ਼ 'ਲੰਘਿ' ਹੀ ਸਾਖੀਕਾਰ ਨੇ ਵਰਤਿਆ ਹੈ। ਇਹ 'ਮਨਸਾ ਕੀ ਚਾਲ' ਵਾਲਾ ਖ਼ਿਆਲ ਭਾਈ ਬਾਲੇ ਦੀ ਜਨਮਸਾਖੀ ਵਿਚੋਂ ਆਇਆ ਜਾਪਦਾ ਹੈ। ਊਨਾ ਪਰਬਤ, ਸਿਲਕਾ ਪਰਬਤ, ਦੱਤਾ ਤ੍ਰੇਉ, ਕਾਗ ਭਸੁੰਡ, ਧ੍ਰ ਭਗਤ, ਸੀਲਾ ਪਰਬਤ, ਅਹਾਰ ਪਰਬਤ ਆਦਿਕ ਅਨੇਕਾਂ ਪੰਰਬਤਾਂ ਦੇ ਸੈਲ ਅੱਖ ਦੇ ਫੋਰ ਵਿਚ ਕਰਾਏ ਹਨ।

ਇਨ੍ਹਾਂ ਸਾਰੀਆਂ ਵਿਚਾਰਾਂ ਤੋਂ ਅਸੀ ਇਸੇ ਨਤੀਜੇ ਉਤੇ ਅੱਪੜਦੇ ਹਾਂ ਕਿ ਇਸ ਸਾਖੀ ਵਿਚ ਕਾਫ਼ੀ ਹੱਥ-ਫੇਰੀ ਕੀਤੀ ਗਈ ਹੈ। ਕੋਈ ਅਜਬ ਗੱਲ ਨਹੀਂ ਕਿ ਇਹ ਸਾਰੀ ਦੀ ਸਾਰੀ ਸਾਖੀ ਉਸੇ ਸੱਜਣ ਨੇ ਇਥੇ ਲਿਖ ਦਿੱਤੀ ਹੋਵੇ, ਜਿਸ ਨੇ ਭਾਈ ਬਾਲੇ ਵਾਲੀ ਜਨਮਸਾਖੀ ਲਿਖੀ ਹੈ। ਉਂਜ ਇਹ ਸਾਖੀ ਪਾਣ ਲੱਗਾ ਉਹ ਸੱਜਣ ਖੁੰਝ ਫਿਰ ਭੀ ਗਿਆ ਹੈ। ਅਸਲ ਸਾਖੀਕਾਰ ਨੇ ਪਿਛਲੀ ਸਾਖੀ ਨੰ: ੪੯ ਵਿਚ ਲਿਖਿਆ ਹੈ ਕਿ ਤੀਜੀ 'ਉਦਾਸੀ' ਕਸ਼ਮੀਰ ਦੀ ਸੀ। 'ਤਦਹੁੰ ਨਾਲਿ ਹਸੂ ਲੋਹਾਰ ਅਤੇ ਸੀਹਾਂ ਛੀਂਬਾ ਥੇ।' ਪੰਡਤ ਬ੍ਰਹਮ ਦਾਸ ਨਾਲ ਗੋਸ਼ਟਿ ਹੋਈ। ਉਸ ਦੇ ਪਰਥਾਇ ਉਚਰੀ ਬਾਣੀ ਬਾਰੇ ਸਾਖੀਕਾਰ ਲਿਖਦਾ ਹੈ ਕਿ ਬਾਣੀ ਹਸੂ ਲੋਹਾਰ ਅਤੇ ਸੀਹੇ ਛੀਂਬੇ ਲਿਖੀ ਹੈ। ਤਾਂ ਇਹ ਗੱਲ ਭੀ ਅਨਹੋਣੀ। ਇਹ ਲੋਹਾਰ ਤੇ ਛੀਂਬੇ ਕਿਥੋਂ ਸਤਿਗੁਰੂ ਜੀ ਦੇ ਨਾਲ ਰਲ ਪਏ ? ਪੜ੍ਹਨ ਲਿਖਣ ਜੋਗੇ ਇਹ ਕਦੋਂ ਹੋ ਪਏ ? ਅਸਲ ਸਾਥੀ ਭਾਈ ਮਰਦਾਨਾ ਕਿਥੇ ਗਿਆ ? ਪਰ ਜੇ ਇਹ ਮੰਨ ਭੀ ਲਿਆ ਜਾਏ ਕਿ ਤੀਜੀ 'ਉਦਾਸੀ' ਵਿਚ ਮਰਦਾਨੇ ਦੇ ਥਾਂ ਇਹ ਦੋਵੇਂ ਵਿਦਵਾਨ ਸਤਿਗੁਰੂ ਜੀ ਦੇ ਸਾਥੀ ਸਨ ਤਾਂ ਕੀ ਸਾਖੀ ਨੰ: ੫੦ ਦੇ 'ਸਵਾ ਲਾਖ ਪਰਬਤੁ' ਲੰਘਣ ਵੇਲੇ ਭੀ ਉਹ ਨਾਲ ਹੀ ਸਨ ?

ਕੀ ਸੁਮੇਰ ਪਰਬਤ ਉਤੇ ਭੀ ਉਹ ਸਤਿਗੁਰੂ ਜੀ ਦੇ ਨਾਲ ਗਏ ਸਨ ?

ਜਦੋਂ ਸਤਿਗੁਰੂ ਜੀ 'ਮਨਸਾ ਕੀ ਚਾਲ' ਨਾਲ ਸੁਮੇਰ ਤੋਂ ਅਚਲ (ਵਟਾਲੇ) ਪਹੁੰਚੇ ਸਨ, ਤਾਂ ਕੀ ਇਹ ਦੋਵੇਂ ਨਵੇਂ ਸਾਥੀ ਭੀ ਉਸੇ ਚਾਲ ਅਚਲ ਅੱਪੜੇ ਸਨ ? ਪਰ ਸਾਖੀਕਾਰ ਨੂੰ ਤਾਂ ਇਹ ਦੱਸਣ ਦਾ ਚੇਤਾ ਹੀ ਨਹੀਂ ਰਿਹਾ ਕਿ ਉਹ ਦੋਵੇਂ ਸਾਥੀ ਕਿਥੇ ਖੁੰਝ ਗਏ। ਜਿਵੇਂ ਉਹ ਸਾਖੀ ਨੰ: ੪੯ ਵਿਚ ਸ਼ਾਇਦ ਕਿਤੋਂ ਧਰਤੀ ਵਿਚੋਂ ਅਚਨਚੇਤ ਨਿਕਲ ਆਏ ਸਨ, ਤਿਵੇਂ ਹੀ ਉਹ ਬ੍ਰਹਮ ਦਾਸ ਵਾਲੀ ਗੋਸ਼ਟਿ ਲਿਖ ਕੇ ਧਰਤੀ ਵਿਚ ਹੀ ਸ਼ਾਇਦ ਲੋਪ ਹੋ ਗਏ। ਜਾਂ ਸਾਖੀ ਨੰ: ੫੦ ਪਿਛੋਂ ਪਾਣ ਵਾਲੇ ਨੂੰ ਇਨ੍ਹਾਂ ਦੇ ਸਮੇਟਣ ਦਾ ਖ਼ਿਆਲ ਨਹੀਂ ਰਿਹਾ।

**(ਸ) ਸਾਖੀ ਨੰ: ੪੭, ਸ਼ਿਵਨਾਭ, ਪ੍ਰਾਣ ਸੰਗਲੀ**

ਸ਼ਿਵਨਾਭ ਬਾਰੇ ਪਿਛਲੇਰੇ ਅੰਕ ਵਿਚ ਅਸੀ ਦੱਸ ਆਏ ਹਾਂ ਕਿ ਸਾਖੀਕਾਰ ਮੁਸਲਮਾਨੀ ਖ਼ਿਆਲਾਂ ਦੇ ਬਹੁਤ ਡੂੰਘੇ ਅਸਰ ਹੇਠ ਦਿੱਸ ਰਿਹਾ ਹੈ। ਹਜ਼ਰਤ ਇਬਰਾਹੀਮ ਦੇ ਪੁੱਤਰ ਦੀ ਕੁਰਬਾਨੀ ਵਾਲੀ ਰਿਵਾਇਤ ਉਸ ਦੇ ਮਨ ਵਿਚ ਡੂੰਘਾ ਘਰ ਕਰ ਚੁਕੀ ਹੋਈ ਹੈ, ਉਹੀ ਉਸ ਨੇ ਗੁਰੂ ਨਾਨਕ ਸਾਹਿਬ ਤੇ ਰਾਜੇ ਸ਼ਿਵਨਾਭ ਦੇ ਨਾਲ ਜੋੜ ਦਿੱਤੀ ਹੈ।

ਇਸ ਸਾਖੀ ਵਿਚ ਇਕ ਹੋਰ ਅਨੋਖੀ ਖੇਡ ਵੇਖਣ ਵਿਚ ਆ ਰਹੀ ਹੈ। ਆਮ ਤੌਰ 'ਤੇ ਹਰੇਕ ਸਾਖੀ ਦੇ ਮੁੱਕਣ 'ਤੇ ਲਫ਼ਜ਼ 'ਬੋਲਹੁ ਜੀ ਵਾਹਿਗੁਰੂ' ਲਿਖੇ ਮਿਲਦੇ ਹਨ। ਇਸ ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਸਤਿਗੁਰੂ ਜੀ ਨੇ ਜਦੋਂ ਸ਼ਿਵਨਾਭ ਦਾ ਸਿਦਕ ਚੰਗੀ ਤਰ੍ਹਾਂ ਪਰਖ ਲਿਆ ਤਾਂ ਸ਼ਿਵਨਾਭ ਨੂੰ:

> **ਚਰਨੀ ਲਾਇਓਸੁ। ਜਨਮ ਮਰਨ ਰਾਜੇ ਸ਼ਿਵਨਾਭ ਕਾ ਕਟਿਆ; ਸਿਖੁ ਹੋਆ। ਸੈਦੋ ਜਟੂ ਜਾਤਿ ਘੇਹੋ ਪਾਹੁਲਿ ਹੁਕਮ ਨਾਲਿ ਦਿੱਤੀ। ਸਾਰਾ ਸਿੰਘਲਾਦੀਪ ਸਿਖੁ ਹੋਆ। ਗੁਰੂ ਗੁਰੂ ਲਗਾ ਜਪਣਿ। ਸਾਰਾ ਖੰਡੂ ਬਖਸਿਆ ਰਾਜੇ ਸ਼ਿਵਨਾਭ ਕੇ ਪਿਛੈ। ਬੋਲਹੁ ਵਾਹਿਗੁਰੂ।**

ਚਾਹੀਦਾ ਇਹ ਸੀ ਕਿ 'ਬੋਲਹੁ ਵਾਹਿਗੁਰੂ' 'ਤੇ ਸਾਖੀ ਮੁੱਕ ਜਾਂਦੀ। ਪਰ ਇਥੇ ਨਵੀਂ ਖੇਡ ਇਹ ਹੈ ਕਿ ਇਸ ਤੋਂ ਅਗਾਂਹ 'ਸਿੰਘਲਾਦੀਪ ਕੀ ਸੰਗਤਿ ਕੀ ਰਹੁਰਾਸਿ' ਦਾ ਜ਼ਿਕਰ ਚੱਲ ਪਿਆ ਹੈ। ਸਾਖੀਕਾਰ ਲਿਖਦਾ ਹੈ:

> **ਜਬ ਰਾਤਿ ਪਵੈ ਤਾਂ ਸਭੇ ਇਕਠੇ ਆਇ ਬਹਨਿ ਧਰਮਸਾਲਾ। ਤਬ ਇਕੁ ਸਿਖੁ ਪਰਸਾਦੁ ਰਾਤੀ ਕਹਿ ਜਾਵੈ, ਭਲਕੇ ਇਕਠੇ ਜਾਇ ਖਾਵਨਿ। ਜਿਸ ਸਿਖ ਦੇ ਪਰਸਾਦੁ ਹੋਵੈ, ਤਿਸ ਕੇ ਇਕੀਸ ਮਣ ਲੂਣੁ ਰਸੋਈ ਪਵੈ। ਤਿਤੁ ਮਹਲਿ ਗੁਹਜੀ ਬਾਣੀ ਪਰਗਾਸ ਹੋਈ। ਸ੍ਰੀ ਸਤਿਗੁਰੂ ਪ੍ਰਸਾਦਿ। ਲਿਖਤੰ ਪ੍ਰਾਣ ਸੰਗਲੀ, ਸੁੰਨ ਮਹਲ ਕੀ ਕਥਾ, ਨਿਰੰਕਾਰ ਕਾ ਧਿਆਨੁ, ਗੁਹਜੀ ਬਾਣੀ ਬਾਬੇ ਕਾ ਬੋਲਣਾ, ਪ੍ਰਾਨ ਪਿੰਡ ਕਾ ਮਾਥੰਤ।.....ਤਦਹੁੰ ਨਾਲਿ ਸੈਦੋ ਅਤੇ ਸੀਹੋਂ ਥੇ ਸਿਖ, ਤਬ ਪ੍ਰਾਣ ਸੰਗਲੀ ਹੋਈ।..... ਪਰ ਲੈ ਕਿਨੇ ਨ ਸਕੀਆ, ਓਥੇ ਹੀ ਛੱਡੀ। ਸੈਦੋ ਘੇਹੋ ਲਿਖਾਈ ਚਰਣ ਮਝਾਰ ਕੈ.....ਪਰਗਟ ਕੀਤੀ ਨਾਹੀ ਅਨਾਹਦ ਬਾਣੀ.....ਰਾਜੇ ਸ਼ਿਵਨਾਭ ਜੋਗ ਮਿਲੀ। ਬਚਨੁ ਹੋਆ ਜੋ ਇਕ ਆਦਮੀ ਆਵੇਗਾ ਜੰਬੂ ਦੀਪ ਤੇ, ਉਸ ਜੋਗ ਲਿਖਿ ਦੇਵਣੀ। ਸਲੋਕ।੧੫।.....।**

ਸਾਖੀ ਨੰ: ੪੭ ਦਾ ਇਹ 'ਸੰਗਤ ਕੀ ਰਹੁਰਾਸਿ' ਵਾਲਾ ਹਿੱਸਾ ਅਸਲ

ਸਾਖੀਕਾਰ ਦਾ ਲਿਖਿਆ ਨਹੀਂ ਜਾਪਦਾ। ਜਿਸ ਨਾਟਕੀ ਤਰੀਕੇ ਨਾਲ 'ਜੁਗਾਵਲੀ' ਪਰਗਟ ਹੋਈ ਸੀ, ਉਸੇ ਤਰ੍ਹਾਂ 'ਪ੍ਰਾਣ ਸੰਗਲੀ' ਦਾ ਪ੍ਰਕਾਸ਼ ਕਰਾਇਆ ਗਿਆ ਹੈ। ਪਰ ਵੇਖੋ ਕਿਵੇਂ ਬੇ-ਥਵੀਆਂ ਗੱਲਾਂ ਲਿਖੀਆਂ ਗਈਆਂ ਹਨ, 'ਲੈ ਕਿਨੈ ਨ ਸਕੀਆ, ਓਥੈ ਹੀ ਛੱਡੀ', ਫਿਰ ਲਿਖਦਾ ਹੈ 'ਸੈਦੋ ਘੇਹੋ ਲਿਖਾਈ', 'ਪਰਗਟ ਕੀਤੀ ਨਾਹੀ', 'ਸ਼ਿਵਨਾਭ ਜੋਗ ਮਿਲੀ'। ਅਜਿਹੇ ਪਰਸਪਰ ਵਿਰੋਧੀ ਵਾਕ ਲਿਖ ਦਿੱਤੇ ਹਨ ਕਿ ਪੜ੍ਹਨ ਵਾਲੇ ਦੇ ਪੱਲੇ ਕੁਝ ਨਾ ਪਏ। ਜਿਹੜਾ ਸੈਦੋ ਘੇਹੋ ਸਾਖੀ ੪੬ ਵਾਲੀ 'ਸਿੱਧਾਂ ਨਾਲ ਗੋਸ਼ਟਿ' ਲਿਖ ਲਿਆਇਆ ਸੀ, ਉਸੇ ਵਿਦਵਾਨ ਲਿਖਾਰੀ ਨੂੰ ਇਹ 'ਪ੍ਰਾਣ ਸੰਗਲੀ' ਭੀ ਲਿਖਾਈ ਗਈ। ਫਿਰ ਉਹ ਆਪਣੇ ਨਾਲ ਕਿਉਂ ਨਾ ਲਿਆਇਆ ? ਫਿਰ ਪਤਾ ਜੇ ਕਿ ਸੰਗਲਾਦੀਪ ਪੰਜਾਬ ਤੋਂ ਕਿਤਨੀ ਦੂਰ ਹੈ ? ੧੫ ਸਲੋਕਾਂ ਦੀ ਨਿੱਕੀ ਜਿਹੀ ਬਾਣੀ ਤਿੰਨ ਚਾਰ ਸਫ਼ਿਆਂ ਉਤੇ ਲਿਖੀ ਜਾ ਸਕਦੀ ਹੈ। ਕੀ ਇਹ ਚਾਰ ਸਫ਼ਿਆਂ ਦਾ ਭਾਰ ਭਾਈ ਸੈਦੋ ਜੱਟ ਚੁੱਕ ਨਹੀਂ ਸਕਦਾ ਸੀ ? ਕੀ ਇਹ ਸੌਖੀ ਖੇਡ ਸੀ ਕਿ ਇਹਨਾਂ ਚਾਰ ਸਫ਼ਿਆਂ ਦੀ ਖ਼ਾਤਰ ਇਕ ਸਿਖ ਨੂੰ ਮੁੜ ਚਾਰ ਹਜ਼ਾਰ ਮੀਲ ਦਾ ਪੈਂਡਾ ਕਰਨਾ ਪਏ ?

ਅਸਲ ਗੱਲ ਇਹ ਹੈ ਕਿ ਇਸ ਸਾਖੀ ਦਾ ਇਹ ਦੂਜਾ ਹਿੱਸਾ ਕਿਸੇ ਹੋਰ ਨੇ ਪਿਛੋਂ ਪਾਇਆ ਹੈ। ਉਹ ਕੌਣ ਸੀ ? ਇਹ ਭੇਤ ਅਗਾਂਹ ਚੱਲ ਕੇ ਖੁਲ੍ਹੇਗਾ। ਸਤਿਗੁਰੂ ਜੀ ਨੇ ਨਾ ਕੋਈ 'ਪ੍ਰਾਣ ਸੰਗਲੀ' ਲਿਖੀ ਸੀ, ਨਾ ਹੀ ਉਥੇ ਛੱਡ ਆਏ ਸਨ।

ਪਰ ਇਸ 'ਪ੍ਰਾਣ ਸੰਗਲੀ' ਦੀ ਕਹਾਣੀ ਇਥੇ ਹੀ ਨਹੀਂ ਮੁਕਾ ਦੇਣੀ ਚਾਹੀਦੀ। ਇਸ ਦਾ ਅਗਲਾ ਹਿੱਸਾ ਭੀ ਪਾਠਕਾਂ ਲਈ ਬੜਾ ਦਿਲਚਸਪ ਹੋਵੇਗਾ। ਉਹ ਹਿੱਸਾ ਅਸਾਂ *ਸੂਰਜ ਪ੍ਰਕਾਸ਼* ਵਿਚੋਂ ਲੱਭਣਾ ਹੈ। ਕਵੀ ਸੰਤੋਖ ਸਿੰਘ ਜੀ ਕਾਂਸ਼ੀ ਤੋਂ ਆਏ ਇਕ ਪੰਡਿਤ ਤੋਂ ਸਾਖੀ ਸ਼ੁਰੂ ਕਰਦੇ ਹਨ ਕਿ ਉਹ ਗੁਰੂ-ਦਰ 'ਤੇ ਆ ਕੇ ਰੋਜ਼ ਆਪਣੇ ਸ਼ਾਸਤ੍ਰਾਂ ਦੀ ਕਥਾ ਸਿੱਖਾਂ ਨੂੰ ਸੁਣਾਇਆ ਕਰਦਾ ਸੀ। ਜਦੋਂ ਨਾਲ-ਲਿਆਂਦੇ ਪੁਸਤਕਾਂ ਦੀ ਕਥਾ ਹੋ ਚੁਕੀ, ਤਾਂ ਲਗਨ-ਮਹੂਰਤ ਸੋਧ ਕੇ ਆਪਣੇ ਪੁੱਤਰ ਨੂੰ ਕਾਂਸ਼ੀ ਭੇਜਣ ਲੱਗਾ ਕਿ ਹੋਰ ਧਰਮ-ਪੁਸਤਕ ਉਥੋਂ ਲੈ ਆਵੇ। ਪਰ ਸ਼ਹਿਰੋਂ ਬਾਹਰ ਇਕ ਖੋਤਾ ਹੀਂਗਦਾ ਮਿਲ ਪਿਆ, ਬੜੀ ਭਾਰੀ-ਬੇ-ਸ਼ਗਨੀ ਹੋਈ, ਪੰਡਿਤ ਜੀ ਪੁੱਤਰ ਨੂੰ ਮੋੜ ਲਿਆਏ। ਸਤਿਗੁਰੂ ਜੀ ਨੇ ਹੱਸ ਕੇ ਆਖਿਆ ਕਿ ਸ਼ਾਸਤ੍ਰਾਂ ਤੋਂ ਸੋਧੇ ਹੋਏ ਮਹੂਰਤ ਇਕ ਖੋਤੇ ਦੇ ਹੀਂਗਣ ਨਾਲ ਨਕਾਰੇ ਹੋ ਗਏ। ਇਹ ਸ਼ਰਧਾ ਤਾਂ ਬੜੀ ਹਾਸੋ-ਹੀਣੀ ਹੈ। ਉਸ ਪੰਡਿਤ ਨੂੰ ਸਿਖ ਦੀ ਸ਼ਰਧਾ ਵਿਖਾਣ ਲੱਗੇ ਕਵੀ ਜੀ ਨੇ ਲਿਖਿਆ ਹੈ ਕਿ :

**ਪੈੜਾ ਮੋਖਾ ਸਿਖ ਹੁਤੋ, ਸ੍ਰੀ ਸਤਿਗੁਰ ਕੇ ਪਾਸ।**
**ਸੇਵੇ ਨਿਸ ਦਿਨ ਗੁਰਨ ਕੋ, ਸਿੱਖੀ ਰਿਦੈ ਪ੍ਰਕਾਸ਼।**
**ਪੈੜੇ ਕੋ ਬੁਲਾਇ ਕਰਿ ਭਨਿਓ। ਦੇਸ਼ ਸੰਗਲਾਦੀਪ ਜਿ ਸੁਨਿਓ।**
**ਪ੍ਰਾਨ ਸੰਗਲੀ ਪੋਥੀ ਤਹਾਂ। ਲੇ ਆਵਹੁ ਗਮਨਹੁ ਮਗ ਮਹਾਂ।੧੫।**

ਸਤਿਗੁਰੂ ਜੀ ਪੈੜੇ ਨੂੰ ਆਖਣ ਲੱਗੇ ਕਿ ਗੁਰੂ ਨਾਨਕ ਦੇਵ ਜੀ ਉਥੋਂ ਦੇ ਰਾਜੇ ਸ਼ਿਵਨਾਭ ਪਾਸ ਇਹ ਪੋਥੀ ਛੱਡ ਆਏ ਸਨ ਤੇ ਉਸ ਨੂੰ ਆਖ ਆਏ ਸਨ ਕਿ ਪੰਜਾਬ ਤੋਂ ਸਾਡਾ ਇਕ ਸਿਖ ਆਵੇਗਾ ਉਸ ਨੂੰ ਦੇ ਦੇਣੀ।

**ਸਿਮਰਿ ਬਾਤ ਇਹ ਅਰਜਨ ਨਾਥਾ। ਪੈੜੇ ਕੋ ਕਹਿ ਦਈ ਸੁ ਗਾਥਾ।**
**ਲਿਖਯੋ ਹੁਕਮਨਾਮਾ ਜਿਮ ਭਾਯੋ। ਗੁਰ ਪ੍ਰਸੰਨ ਹ੍ਵੈ ਕਰ ਪਕਰਾਯੋ।੧੯।**
**ਸ੍ਰੀ ਨਾਨਕ ਪੋਥੀ ਤਿਸ ਥਾਈਂ। ਰਾਹ ਹਕੀਕਤ ਸਕਲ ਸੁਨਾਈ।**
**ਪੋਥੀ ਦੇਹਿ ਸੁ ਖੋਲਹੁ ਨਾਹੀ। ਹਟਹੁ ਲੇਹੁ ਆਵਹੁ ਹਮ ਪਾਈ।੨੦।**

ਭਾਈ ਪੈੜਾ ਮੋਖਾ ਸੰਗਲਾਦੀਪ ਗਿਆ। ਉਥੇ ਉਸ ਦਾ ਬੜਾ ਆਦਰ-ਸਤਿਕਾਰ ਹੋਇਆ। 'ਪ੍ਰਾਣ ਸੰਗਲੀ' ਪੋਥੀ ਲੈ ਕੇ ਪੈੜਾ ਵਾਪਸ ਮੁੜਿਆ, ਰਸਤੇ ਵਿਚ ਭੀ ਸੰਗਤਾਂ ਨੇ ਬੜਾ ਆਦਰ ਕੀਤਾ। ਜਦੋਂ ਪੈੜਾ ਗੰਗਾ ਦੇ ਕੰਢੇ ਅਪੜਿਆ, ਤਾਂ

**ਏਕ ਸਾਧ ਤਾਂ ਕੋ ਤਬ ਦੇਖਾ। ਸਿਰ ਪੋਥੀ ਲਖਿ ਅਚਰਜ ਪੇਖਾ।੪੨।**
**ਨਿਰਾਧਾਰ ਪੋਥੀ ਸਿਰਿ ਆਵੈ। ਦੇਖੀ ਸਾਧ ਨ ਕਿਸਿ ਦ੍ਰਿਸ਼ਟਾਵੈ।**

ਉਹ ਸਾਧੂ ਇਹ ਵੇਖ ਕੇ ਹੈਰਾਨ ਹੋਇਆ ਕਿ ਪੋਥੀ 'ਪ੍ਰਾਣ-ਸੰਗਲੀ' ਭਾਈ ਪੈੜੇ ਦੇ ਸਿਰ ਤੋਂ ਉੱਚੀ ਬਿਨਾਂ ਕਿਸੇ ਆਸਰੇ ਦੇ ਹੀ ਆ ਰਹੀ ਹੈ। ਇਹ ਅਜ਼ਮਤ ਵੇਖ ਕੇ ਉਸ ਸਾਧੂ ਨੇ ਸਿਖ ਤੋਂ ਸਾਰੀ ਗੱਲ-ਬਾਤ ਪੁੱਛੀ, ਤੇ ਆਖ਼ਰ ਉਹ ਭੀ ਨਾਲ ਤੁਰ ਪਿਆ। ਅੰਮ੍ਰਿਤਸਰ ਆਪਣੇ ਘਰ ਆ ਕੇ ਪੈੜੇ ਨੇ ਗੁਰ-ਆਗਿਆ ਦਾ ਉਲੰਘਣ ਕਰ ਕੇ ਪੋਥੀ ਪੜ੍ਹ ਕੇ ਵੇਖੀ,

**ਪੋਥੀ ਖੋਲਿ ਪਠੀ ਤਿਨਿ ਸਾਰੀ। ਕਲਾ ਜੋਗ ਕੀ ਸਕਲ ਉਚਾਰੀ।**

ਪੈੜੇ ਨੇ ਉਸ ਵਿਚੋਂ ਇਕ ਕਾਂਡ ਚੁਰਾ ਲਿਆ ਤੇ ਬਾਕੀ ਦੀ ਸਤਿਗੁਰੂ ਜੀ ਪਾਸ ਲੈ ਆਂਦੀ। ਗੁਰੂ ਸਾਹਿਬ ਉਸ ਨੂੰ ਗੁੱਸੇ ਹੋਏ ਤਾਂ ਉਹ ਘਰੋਂ ਜਾ ਕੇ ਚੁਰਾਇਆ ਕਾਂਡ ਭੀ ਲੈ ਆਇਆ। ਗੁਰੂ ਅਰਜਨ ਦੇਵ ਜੀ ਨੇ ਵਿਚਾਰਿਆ ਕਿ ਕਲਿਜੁਗੀ ਜੀਵ ਮੂਰਖ-ਮਤਿ ਹਨ, ਇਹ ਪੋਥੀ ਪੜ੍ਹ ਕੇ ਉਹਨਾਂ ਦੀ ਮਤਿ ਫਿਰ ਜਾਏਗੀ, ਗਿਆਨ-ਹੀਣ ਲੋਕ ਆਪਣੇ ਆਪ ਨੂੰ ਸਿਧ ਅਖਵਾਣ ਲੱਗ ਪੈਣਗੇ। ਇਹ

ਵਿਚਾਰ ਕੇ ਪੋਥੀ ਜਲ-ਪ੍ਰਵਾਹ ਕਰ ਦਿਤੀ। ਪੈੜੇ ਦੇ ਨਾਲ ਆਏ ਸਾਧੂ ਨੇ ਬੇਨਤੀ ਕੀਤੀ ਕਿ ਮੈਂ ਤਾਂ ਬੜੀ ਦੂਰੋਂ ਆਸ ਧਾਰ ਕੇ ਆਇਆ ਸਾਂ, ਇਹ ਪੋਥੀ ਮੈਨੂੰ ਬਖ਼ਸ਼ੋ। ਗੁਰੂ ਸਾਹਿਬ ਨੇ ਇਜਾਜ਼ਤ ਦੇ ਦਿੱਤੀ, ਤੇ ਉਸ ਸਾਧ ਨੇ ਤੁਰਤ ਪਾਣੀ ਵਿਚੋਂ ਕੱਢ ਲਈ। ਪੈੜੇ ਨੇ ਆਪਣੀ ਭੁੱਲ ਬਖ਼ਸ਼ਾਈ, ਤੇ

**ਰਾਹ ਹਕੀਕਤ ਸਕਲ ਸੁਨਾਈ।**

**ਸੋ ਬੰਨੋ ਸਿਖ ਲਿਖੀ ਗ੍ਰੰਥ। ਜਾਨਤ ਤਾ ਕੋ ਸਗਲੇ ਪੰਥ।**

'ਪ੍ਰਾਣ ਸੰਗਲੀ' ਦੀ ਸਾਖੀ ਕੀ ਹੈ, ਇਕ ਬੜਾ ਭਾਰੀ ਇੰਦ੍ਰ-ਜਾਲ ਹੈ। ਜਿਹੜਾ ਭੀ ਇਸ ਨੂੰ ਉਧੇੜੇਗਾ, ਕਈ ਸੱਜਣਾਂ ਦੀ ਨਰਾਜ਼ਗੀ ਖੱਟੇਗਾ, ਤੇ ਸ਼ਾਇਦ ਨਾਸਤਕ ਭੀ ਮਿਥਿਆ ਜਾਏ। ਪਰ ਸਿਖ ਧਰਮ ਉਤੇ ਹੋਈਆਂ ਇਹ ਗੁੱਝੀਆਂ ਚੋਟਾਂ ਹੁਣ ਉਘੜਨੀਆਂ ਹੀ ਚਾਹੀਦੀਆਂ ਹਨ।

(੧) ਪੈੜਾ ਮੋਖਾ ਸੰਨ ੧੫੩੯ ਵਿਚ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਬਾਲੇ ਤੋਂ ਸੁਣ ਸੁਣ ਕੇ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਲਿਖ ਰਿਹਾ ਸੀ। ਤੇ ਹੁਣ ੧੬੦੨ ਵਿਚ ਉਹੀ ਭਾਈ ਪੈੜਾ ਮੋਖਾ ਗੁਰੂ ਅਰਜਨ ਸਾਹਿਬ ਦੇ ਹੁਕਮ ਨਾਲ ਸੰਗਲਾਦੀਪ ਗਿਆ ਸੀ। ੬੩ ਸਾਲ ਇਹ ਵਡਭਾਗੀ ਸਿਖ ਕਵੀ ਸੰਤੋਖ ਸਿੰਘ ਅਨੁਸਾਰ 'ਸੇਵੇ ਨਿਸ ਦਿਨ ਗੁਰਨ ਕੋ'। ਰਤਾ ਇਸ ਦੀ ਉਮਰ ਦਾ ਭੀ ਲੇਖਾ ਕਰ ਲਈਏ। ਭਾਈ ਬਾਲਾ ਗੁਰੂ ਨਾਨਕ ਤੋਂ ਆਪਣੇ ਆਪ ਨੂੰ ਤਿੰਨ ਸਾਲ ਛੋਟਾ ਆਖਦਾ ਹੈ। ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਣ 'ਤੇ ਬਾਲਾ ੬੭ ਸਾਲਾਂ ਦਾ ਹੋਇਆ, ਜਦੋਂ ਉਸਨੇ ਜਨਮਸਾਖੀ ਲਿਖਾਈ। ਲਿਖਣ ਵਾਲਾ ਭਾਈ ਪੈੜਾ ਮੋਖਾ ਸੀ। ਇਸ ਨੂੰ ਕਿਤਨੇ ਕੁ ਸਾਲਾਂ ਦਾ ਮਿੱਥੋਗੇ ? ੨੫ ਸਾਲਾਂ ਤੋਂ ਘੱਟ ਕੀ ਆਖੋਗੇ ? 'ਪ੍ਰਾਣ ਸੰਗਲੀ' ਲਿਆਉਣ ਵੇਲੇ ਉਸ ਦੀ ਉਮਰ ੮੮ ਸਾਲ ਹੋਈ। ਰਤਾ ਵੇਖਣਾ। ਨੱਬੇ ਸਾਲ ਦਾ 'ਜੇਹਜਾਸਣੀ' ਬੁੱਢਾ ਅੰਮ੍ਰਿਤਸਰ ਤੋਂ ਪੈਦਲ ਤੁਰ ਕੇ ਸੰਗਲਾਦੀਪ ਤਕ ਜਾਣ-ਆਉਣ ਚਾਰ ਹਜ਼ਾਰ ਮੀਲ ਪੈਂਡਾ ਕਰਦਾ ਹੈ।

(੨) ਪੋਥੀ ਦੀ ਅਜ਼ਮਤ ਭੀ ਵੇਖੋ। ਪੈੜੇ ਦੇ ਸਿਰ ਤੋਂ ਉੱਚੀ ਆਪਣੇ ਆਪ 'ਨਿਰਾਧਾਰ' ਚਲੀ ਆਈ। ਕਿਤਨੀ ਭਾਰੀ ਕਰਾਮਾਤ ਵਾਲੀ ਚੀਜ਼ ਸੀ। ਬਾਬਾ ਮੋਹਨ ਜੀ ਦੀਆਂ ਪੋਥੀਆਂ ਭੀ ਇਸ ਦੀ ਰੀਸ ਨਾ ਕਰ ਸਕੀਆਂ। ਉਹ ਗੋਇੰਦਵਾਲ ਤੋਂ ਪਾਲਕੀ ਵਿਚ ਪਾ ਕੇ ਲਿਆਂਦੀਆਂ ਗਈਆਂ। ਕਰਦੀਆਂ ਭੀ ਕਿਵੇਂ ? ਇਹਨਾਂ ਪੋਥੀਆਂ ਵਿਚ ਗੁਰ ਕੀ ਬਾਣੀ ਸੀ। ਤੇ, 'ਪ੍ਰਾਣ ਸੰਗਲੀ' ਵਿਚ ? ਉਸ ਵਿਚ 'ਜੋਗ', ਹਾਂ, ਰਿੱਧੀਆਂ ਸਿੱਧੀਆਂ ਦਾ ਭੰਡਾਰ 'ਜੋਗ'! ਕੈਸੇ ਅਨੋਖੇ

ਢੰਗ ਨਾਲ ਗੁਰੂ ਨਾਨਕ ਦੇਵ ਜੀ ਨੂੰ ਜੋਗ-ਅਭਿਆਸੀ ਦੱਸਿਆ ਗਿਆ ਹੈ।

(੩) ਅਜੇ ਹੋਰ ਵੇਖੋ! ਗੁਰੂ ਅਰਜਨ ਸਾਹਿਬ ਨੇ ਇਸ ਵਾਸਤੇ ਉਹ ਪੋਥੀ ਜਲ-ਪ੍ਰਵਾਹ ਨਹੀਂ ਕੀਤੀ ਸੀ ਕਿ ਉਹ ਗੁਰੂ ਕ੍ਰਿਤ ਨਹੀਂ ਸੀ। ਇਹ ਇਤਰਾਜ਼ ਉਹਨਾਂ ਨਹੀਂ ਕੀਤਾ। ਉਹਨਾਂ ਨੂੰ ਤਾਂ ਇਹ ਡਰ ਸੀ ਕਿ ਕਲਿਜੁਗੀ ਮੰਦ-ਮਤਿ ਲੋਕ ਇਸ ਨੂੰ ਪੜ੍ਹ ਕੇ ਆਪਣੇ ਆਪ ਨੂੰ 'ਸਿੱਧ' ਅਖਵਾਇਆ ਕਰਨਗੇ। ਭਲਾ ਹੋਵੇ ਉਸ ਸਾਧ ਦਾ, ਜਿਸ ਨੇ ਮਿੰਨਤ-ਤਰਲਾ ਕਰ ਕੇ ਗੁਰੂ ਨਾਨਕ ਸਾਹਿਬ ਦੀ ਇਤਨੀ ਕਰਾਮਾਤ-ਭਰੀ ਰਚਨਾ ਬਚਾ ਲਈ। ਪਰ ਵੇਖੀ ਜੇ ਚੋਟ ਗੁਰੂ ਗ੍ਰੰਥ ਸਾਹਿਬ ਉਤੇ ? ਇਤਨੀ ਮਹਾਨ ਸ਼ਕਤੀ ਵਾਲੀ ਗੁਰ-ਰਚਨਾ 'ਬੀੜ' ਤੋਂ ਬਾਹਰ ਰਹਿ ਗਈ।

(੪) ਪਾਠਕ 'ਰਾਹ ਹਕੀਕਤ' ਨੂੰ ਸੁੱਟ ਨਾ ਪਾਣ। ਜਦੋਂ ਪੈੜਾ ਮੋਖਾ ਅੰਮ੍ਰਿਤਸਰ ਤੋਂ ਤੁਰਨ ਲੱਗਾ ਤਾਂ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ

**'ਰਾਹ ਹਕੀਕਤ ਸਕਲ ਸੁਨਾਈ।'**

ਤੇ ਜਦੋਂ ਪੈੜਾ ਵਾਪਸ ਆਇਆ, ਤਾਂ ਉਸ ਨੇ ਭੀ ਸਤਿਗੁਰੂ ਜੀ ਨੂੰ

**'ਰਾਹ ਹਕੀਕਤ ਸਕਲ ਸੁਨਾਈ।'**

ਤੇ ਫਿਰ ਇਹ 'ਰਾਹ ਹਕੀਕਤ' ਭਾਈ ਬੰਨੋ ਵਾਲੀ ਬੀੜ ਵਿਚ ਜਾ ਬਿਰਾਜੀ!

ਪਾਠਕ ਕਾਹਲੇ ਨਾ ਪੈ ਜਾਣ। ਅਸੀ ਇਸ ਰਾਜ਼-ਭਰੀ 'ਸਾਖੀ' ਨੂੰ ਇਥੇ ਹੀ ਛੱਡਦੇ ਹਾਂ। ਇਹ ਵੇਖ ਲੈਣਾ ਕਿ ਇਹ ਸਿਰਫ਼ *ਪੁਰਾਤਨ ਜਨਮਸਾਖੀ* ਵਿਚ ਹੀ ਨਹੀਂ ਵਧਾਈ ਗਈ, ਇਸ ਨੂੰ ਕਈ ਹਿੱਸੇ ਵਧੀਕ ਚਮਕਾ-ਲਿਸ਼ਕਾ ਕੇ ਕਵੀ ਸੰਤੋਖ ਸਿੰਘ ਦੇ ਮੂੰਹੋਂ ਭੀ ਅਖਵਾ ਦਿਤਾ ਹੈ।

*(ਹ) ਸਾਖੀ ਨੰ: ੪੧, ਭਗੀਰਥ, ਮਨਸੁਖ ਤੇ ਸ਼ਿਵਨਾਭ*

ਸਾਡੇ ਹੱਥ ਵਿਚ *ਪੁਰਾਤਨ ਜਨਮਸਾਖੀ* ਦੀ ਤੀਜੀ ਐਡੀਸ਼ਨ ਦੀ ਕਾਪੀ ਹੈ। ਇਸ ਦੇ ਸਫ਼ਾ ੯੬ ਦੇ ਹੇਠ-ਵਾਰ ਨਿੱਕੀ ਜਿਹੀ ਇਹ ਟੂਕ ਦਿਤੀ ਹੋਈ ਹੈ—'ਇਹ ਸਾਖੀ ਭੀ ਸਾਰੀ ਹਾਫ਼ਜ਼ਾਬਾਦ ਵਾਲੇ ਨੁਸਖ਼ੇ ਵਿਚੋਂ ਪਾਈ ਹੈ। ਵਲੈਤ ਪਹੁੰਚੀ ਸਾਖੀ ਵਿਚ ਹੈ ਨਹੀਂ।' ਇਤਨੇ ਵਿਚ ਹੀ ਇਹ ਸਾਖੀ ਸ਼ੱਕੀ ਤਾਂ ਹੋ ਹੀ ਗਈ।

ਅਸੀ ਇਸ ਪੁਸਤਕ ਬਾਰੇ ਅਰੰਭੀ ਵਿਚਾਰ ਦੇ ਸ਼ੁਰੂ ਵਿਚ ਹੀ ਇਹ ਦੱਸ ਆਏ ਹਾਂ ਕਿ ਇਸ ਦਾ ਕਰਤਾ ਮੁਸਲਮਾਨੀ ਇਲਾਕੇ ਦਾ ਸੀ, ਵੀਹ-ਵਿਸਵੇ

ਤੁਲੰਭੇ ਦਾ ਵਸਨੀਕ ਸੀ। 'ਬੋਲੀ' ਦੇ ਕਈ ਲਫ਼ਜ਼ਾਂ ਦਾ ਆਪੋ ਆਪਣਾ ਅਨੋਖਾ ਇਤਿਹਾਸ ਹੋਇਆ ਕਰਦਾ ਹੈ। ਅਸੀ ਪੰਜਾਬੀ ਲੋਕ 'ਬਕਣਾ' ਲਫ਼ਜ਼ ਤੋਂ 'ਬਕਵਾਸ ਕਰਨ' ਦਾ ਭਾਵ ਲੈਂਦੇ ਹਾਂ। ਕਿਸੇ ਨਾਲ ਲੜਾਈ ਹੀ ਲੈਣੀ ਹੋਵੇ ਤਾਂ ਅਸੀ ਉਸ ਨੂੰ ਇਹ ਆਖਾਂਗੇ 'ਕੀਹ ਬਕਦਾ ਹੈਂ ?' ਪਰ ਉੱਤਰ ਪ੍ਰਦੇਸ (ਯੂ.ਪੀ.) ਵਿਚ ਇਹ ਲਫ਼ਜ਼ ਸਧਾਰਨ 'ਬੋਲਣ' ਦੇ ਅਰਥ ਵਿਚ ਵਰਤੀਂਦਾ ਹੈ। ਸਾਡੇ ਪੰਜਾਬੀ ਉਧਰ ਜਾ ਕੇ ਪਹਿਲਾਂ ਪਹਿਲਾਂ ਇਸ ਲਫ਼ਜ਼ ਤੋਂ ਸ਼ਾਇਦ ਕਈ ਬੰਦਿਆਂ ਨਾਲ ਡਾਂਗ-ਸੋਟਾ[੧] ਹੋਏ ਹੋਣਗੇ।

ਜ਼ਿਲਾ ਸ਼ਾਹਪੁਰ, ਗੁਜਰਾਤ, ਮੁਲਤਾਨ, ਡੇਰਾ ਇਸਮਾਈਲ ਖ਼ਾਂ, ਡੇਰਾ ਗਾਜ਼ੀ ਖ਼ਾਂ, ਇਹਨਾਂ ਸਭ ਮੁਸਲਮਾਨੀ ਇਲਾਕਿਆਂ ਵਿਚ 'ਕੁੜੀ', 'ਵਹੁਟੀ' ਨੂੰ ਆਖਦੇ ਹਨ। ਪਰ ਜਿਹੜਾ ਮਨੁੱਖ ਲਫ਼ਜ਼ 'ਕੁੜੀ' ਧੀ ਵਾਸਤੇ ਵਰਤਦਾ ਹੈ, ਉਸ ਦੀ ਬਾਬਤ ਪੱਕ ਜਾਣੋ ਕਿ ਉਹ ਕੇਂਦਰੀ ਪੰਜਾਬ ਦਾ ਰਹਿਣ ਵਾਲਾ ਹੈ।

ਅਸਾਂ *ਪੁਰਾਤਨ ਜਨਮਸਾਖੀ* ਦੀ ਸਾਖੀ ਨੰ: ੪੧ 'ਤੇ ਵਿਚਾਰ ਸ਼ੁਰੂ ਕੀਤੀ ਸੀ। ਸਾਖੀਕਾਰ ਲਿਖਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਪੱਕੀ ਰਿਹਾਇਸ਼ ਕਰ ਲਈ :

> **ਤਬ ਇਕ ਖਤਰੀ ਥਾ, ਖਰਾ ਗਰੀਬ ਯਤੀਮ ਸਾ। ਉਸ ਕੇ ਘਰ ਇਕ ਕੁੜੀ ਸੀ, ਘਰਹੁੰ ਖਰਾ ਆਜਜ਼ ਸੀ, ਸਰ ਕਿਛ ਨਾ ਸੀ ਆਂਵਦਾ। ਉਨ ਬਾਬੇ ਪਾਸ ਆਇ ਅਰਦਾਸ ਕੀਤੀ, 'ਅਜੀ ਗਰੀਬ ਨਿਵਾਜ ! ਮੇਰੇ ਤੇ ਸਰ ਕਿਛ ਨਹੀਂ ਆਂਵਦੀ, ਬੇਟੀ ਕੁਆਰੀ ਹੈ, ਕਿਛ ਪਰਮੇਸਰ ਕੇ ਨਾਇ ਅੰਗੀਕਾਰ ਕਰ, ਖਸਮਾਨਾ ਹੋਵੈ।' ਤਾਂ ਬਾਬੇ ਹੁਕਮ ਕੀਤਾ, 'ਜਿ ਕਿਛੁ ਵਸਤੁ ਤੈਨੂੰ ਚਾਹੀਦੀ ਹੈ, ਸੋ ਤੂੰ ਲਿਖਾਇ ਲੈ ਆਉ, ਅਸੀ ਅਣਾਇ ਦੇਹਾਂਗੇ।' ਉਨ ਖਤ੍ਰੀ ਵਿਵਾਹ ਦੀ ਵਸਤ ਲਿਖ ਆਂਦੀ, ਜਿਤਨੀ ਲੋੜੀਂਦੀ ਸੀ। ਤਾਂ ਬਾਬੈ ਹੁਕਮ ਕੀਤਾ, 'ਭਗੀਰਥ ! ਆਣ ਦਿਨੌਂ। ਭਾਈ**

---

੧. ਖਿਮਾ ਕਰਨੀ; ਇਕ ਛੋਟੀ ਜਿਹੀ ਹੱਡ-ਬੀਤੀ ਦੇਣੀ ਪੈ ਰਹੀ ਹੈ। ਸੰਨ ੧੯੧੫ ਵਿਚ ਮੈਂ ਬੀ.ਏ. ਪਾਸ ਕਰ ਕੇ ਖ਼ਾਲਸਾ ਹਾਈ ਸਕੂਲ ਵਿਰੂਕੇ ਵਿਚ ਅਧਿਆਪਕ ਬਣ ਕੇ ਗਿਆ। ਸਕੂਲ ਦੇ ਨਾਲ ਹੀ ਲਹਿੰਦੇ ਤੇ ਪਹਾੜ ਪਾਸੇ ਦੋ ਵਗਦੇ ਖੂਹ ਸਨ। ਇਥੇ ਲੋਕ ਨ੍ਹਾਉਣ ਭੀ ਆਉਂਦੇ ਸਨ, ਤੇ ਜ਼ਨਾਨੀਆਂ ਘਰਾਂ ਵਾਸਤੇ ਪਾਣੀ ਭੀ ਭਰ ਲੈ ਜਾਂਦੀਆਂ ਸਨ। ਪਹਿਲੇ ਹੀ ਦਿਨ ਮੈਨੂੰ ਉਥੋਂ ਦੇ ਉਸਤਾਦਾਂ ਨੇ ਇਹ ਗੱਲ ਪੱਕੀ ਤਰ੍ਹਾਂ ਸਮਝਾ ਦਿਤੀ ਕਿ ਤੂੰ ਆਪਣੀ ਸਿਆਲਕੋਟੀ ਬੋਲੀ ਇਥੇ ਸੰਭਲ ਕੇ ਵਰਤੀਂ। ਅਸੀ 'ਲੜਕੀ' ਨੂੰ 'ਕੁੜੀ' ਆਖਦੇ ਹਾਂ। ਪਰ ਉਸ ਸਾਰੇ ਮੁਸਲਮਾਨੀ ਇਲਾਕੇ ਵਿਚ 'ਕੁੜੀ', 'ਵਹੁਟੀ' ਨੂੰ ਆਖਦੇ ਹਨ। ਮੈਥੋਂ ਪਹਿਲਾਂ ਉਥੇ ਗਿਆ ਇਕ ਸਿਆਲਕੋਟੀ ਉਸਤਾਦ ਖੂਹ ਉਤੇ ਇਕ 'ਲੜਕੀ' ਨੂੰ 'ਕੁੜੀਏ' ਆਖ ਬੈਠਾ, ਤੇ ਖੂਹ ਵਾਲੇ ਜੱਟ ਉਸ ਨੂੰ ਕੁੱਟਣ ਨੂੰ ਤਿਆਰ ਹੋ ਪਏ ਸਨ।

**ਭਾਗੀਰਥਾ ! ਤੂੰ ਲਾਹੌਰ ਜਾਇ, ਜਿਤਨੀਆਂ ਵਸਤੂ ਲੋੜੀਂਦੀਆਂ ਹਨ ਤੇ ਲਿਖੀਆਂ ਹਨ ਸੋ ਸਭ ਲੈ ਕੇ ਤੁਧੁ ਆਵਣੀਆਂ। ਜੇ ਭਲਕੇ ਰਹਿਓਂ ਤਾਂ ਜਨਮ ਵਿਗੜੀਗਾ।**

ਕਿਤਨਾ ਭੀ ਲੁਕਾ ਕਰੀਏ, ਭੇਸ ਵਟਾਈਏ, ਫਿਰ ਭੀ ਕਿਤੇ ਨਾ ਕਿਤੇ ਆਪਣੀ ਜੰਮਣ-ਭੁਇੰ ਦੀ ਬੋਲੀ ਪਰਦਾ ਪਾੜ ਹੀ ਦੇਂਦੀ ਹੈ। ਇਸ ਸਾਖੀ ਵਿਚ ਮੁਸਲਮਾਨੀ ਇਲਾਕੇ ਦੇ ਲਫ਼ਜ਼ ਆਜਜ਼, ਗ਼ਰੀਬ-ਨਿਵਾਜ, ਖਸਮਾਨਾ ਆਦਿਕ ਬੇਸ਼ੱਕ ਵਰਤੇ ਹੋਏ ਹਨ, ਪਰ ਉਧਰ ਦਾ ਬੰਦਾ 'ਕੁੜੀ' ਸਿਰਫ਼ 'ਵਹੁਟੀ' ਨੂੰ ਹੀ ਆਖੇਗਾ। ਧੀ ਨੂੰ 'ਕੁੜੀ' ਆਖਣ ਵਾਲਾ ਤੇ ਲਿਖਣ ਵਾਲਾ ਸੱਜਣ ਜ਼ਰੂਰ ਕੇਂਦਰੀ ਪੰਜਾਬ ਦਾ ਹੀ ਹੈ। ਤਾਂ ਤੇ ਇਹ ਗੱਲ ਭੀ ਪੱਕ ਹੀ ਜਾਣੋ ਕਿ ਇਹ ਸਾਖੀ ਕੇਂਦਰੀ ਪੰਜਾਬ ਦੇ ਕਿਸੇ ਮਨੁੱਖ ਨੇ ਹੀ ਲਿਖੀ ਸੀ, ਅਤੇ *ਪੁਰਾਤਨ ਜਨਮਸਾਖੀ* ਵਿਚ ਪਿਛੋਂ ਰਲਾਈ ਗਈ ਸੀ।

ਅਸਾਂ ਇਸ ਅੰਕ ਵਿਚ ਇਹ ਪੰਜ ਸਾਖੀਆਂ ਸ਼ੱਕੀ ਕਰ ਵਿਖਾਈਆਂ ਹਨ। ਪਰ ਆਖ਼ਰ ਇਹ ਭੀ ਤਾਂ ਲੱਭੀਏ, ਕਿ ਇਹਨਾਂ ਨੂੰ ਇਸ ਪੁਸਤਕ ਵਿਚ ਪਿਛੋਂ ਰਲਾਣ ਵਾਲੇ ਕੌਣ ਸੱਜਣ ਹਨ। ਇਸ ਭੇਤ ਨੂੰ ਇਸ ਸਾਖੀ ਦੇ ਸ਼ੁਰੂ ਦੀਆਂ ਸਤਰਾਂ ਸਾਫ਼ ਨੰਗਾ ਕਰ ਦੇਂਦੀਆਂ ਹਨ। ਸਾਖੀ ਨੰ: ੪੦ ਵਿਚ ਕਰਤਾਰਪੁਰ ਦੇ ਵੱਸਣ ਦੀ ਗੱਲ ਦੱਸ ਕੇ ਸਾਖੀਕਾਰ ਇਸ ਸਾਖੀ ਨੂੰ ਇਉਂ ਸ਼ੁਰੂ ਕਰਦਾ ਹੈ :

**ਤਾਂ ਪਿਛਹੁ ਕਾਲੂ ਆਪਣੇ ਆਦਮੀ ਸਭ ਲੈ ਕਰ ਬਾਬੇ ਪਾਸ ਆਇਆ। ਬਾਬਾ ਟਿਕਿਆ। ਸੰਗਤ ਸਿਖ ਲੱਗੇ ਹੋਂਦੇ ਜਾਣ। ਬਾਬੇ ਉਹ ਭੇਖ ਉਤਾਰਿਆ। ਇਕ ਚਾਦਰ ਤੇੜ ਇਕ ਚਾਦਰ ਉਪਰ, ਇਕ ਪਟਕਾ ਸਿਰ, ਨਿਰੰਜਨ ਨਿਰੰਕਾਰ ਕਾ ਸਰੂਪ ਧਾਰਿਆ ਜਗਤ ਨਿਸਤਾਰਣ ਕੇ ਤਾਈਂ। ਜਗਤ ਵਿਚ ਡੋਰੀ ਉਭਰ ਗਈ, ਜੋ ਵਾਹੁ ਵਾਹੁ ! ਨਾਨਕੁ ਜੀ ਵਾਹੁ ਵਾਹੁ ਵੱਡਾ ਭਗਤ ਪੈਦਾ ਹੋਆ ਹੈ।**

ਬੱਸ ! ਅਸੀ ਆਪਣੇ ਪਾਠਕਾਂ ਨੂੰ ਬਹੁਤਾ ਚਿਰ ਉਡੀਕ ਵਿਚ ਨਹੀਂ ਰਖਾਂਗੇ। ਵੇਖੋ ! ਸਾਖੀਕਾਰ ਕੀ ਆਖਦਾ ਹੈ ? ਗੁਰੂ ਨਾਨਕ ਦੀ ਡੋਰੀ ਤਦੋਂ ਉਭਰੀ, ਜਦੋਂ ਉਹਨਾਂ ਨਿਰੰਜਨ ਨਿਰੰਕਾਰ ਦਾ ਸਰੂਪ ਧਾਰਿਆ। ਜਗਤ ਨਿਸਤਾਰਣ ਵਾਸਤੇ ਸਿਰਫ਼ ਇਹੀ ਸਰੂਪ ਧਾਰਨ ਜੋਗ ਹੈ। ਤੇ, ਨਿਰੰਜਨ ਨਿਰੰਕਾਰ ਦਾ ਸਰੂਪ ਕਿਹੜਾ ਹੈ ? 'ਇਕ ਚਾਦਰ ਤੇੜ, ਇਕ ਚਾਦਰ ਉਪਰ, ਇਕ ਪਟਕਾ ਸਿਰ'।

ਇਹ ਲਫ਼ਜ਼ ਆਪਣੇ ਆਪ ਮੂੰਹੋਂ ਬੋਲ ਰਹੇ ਹਨ ਕਿ ਇਹ ਸਾਖੀ 'ਨਿਰੰਜਨੀ' ਸੱਜਣਾਂ ਨੇ ਲਿਖੀ ਹੈ, ਤੇ ਉਹਨਾਂ ਦਾ ਪਹਿਰਾਵਾ ਹੈ—'ਇਕ ਚਾਦਰ ਤੇੜ, ਇਕ ਚਾਦਰ ਉਪਰ, ਇਕ ਪਟਕਾ ਸਿਰ'। ਪਾਠਕ ਇਥੇ ਇਹ ਚੇਤਾ ਭੀ ਰੱਖਣ ਕਿ

ਲਫ਼ਜ਼ 'ਤੇੜ' ਭੀ ਮੁਸਲਮਾਨੀ ਇਲਾਕੇ ਦਾ ਨਹੀਂ ਹੈ, ਇਹ ਭੀ ਕੇਂਦਰੀ ਪੰਜਾਬ ਦਾ ਹੈ।

ਅੱਜ-ਕੱਲ੍ਹ ਸਿਖ ਪੰਥ ਵਿਚ ਕਈ ਮਾਨਯੋਗ 'ਸੰਤ' ਹਨ, ਜਿਨ੍ਹਾਂ ਦਾ ਪਹਿਰਾਵਾ 'ਇਕ ਪਟਕਾ ਸਿਰ, ਇਕ ਚਾਦਰ ਉਪਰ' ਹੈ। ਕਿਤੇ ਇਥੇ ਭੀ ਨਿਰੰਜਨੀ ਮੱਤ ਦਾ ਹੀ ਅਸਰ ਤਾਂ ਨਹੀਂ ਹੋ ਗਿਆ ? ਅਖਾਣ ਹੈ ਕਿ ਦੁੱਧ ਦਾ ਸੜਿਆ ਲੱਸੀ ਨੂੰ ਭੀ ਫੂਕਾਂ ਮਾਰਨ ਲੱਗ ਪੈਂਦਾ ਹੈ।

ਮੁਕਦੀ ਗੱਲ ਇਹ ਪੰਜੇ ਸਾਖੀਆਂ ਨਿਰੰਜਨੀ ਮੱਤ ਦੇ ਕਿਸੇ ਸੱਜਣ ਨੇ *ਪੁਰਾਤਨ ਜਨਮਸਾਖੀ* ਵਿਚ ਰਲਾਈਆਂ ਹਨ। ਕਿਉਂ ? 'ਸਾਧ ਮੱਤ' ਦੇ ਪਰਚਾਰ ਵਾਸਤੇ। ਇਹ ਜੁਗਾਵਲੀ, ਪ੍ਰਾਣ ਸੰਗਲੀ ਤੇ ਰਤਨ ਮਾਲਾ ਆਦਿਕ ਇਸੇ ਪਾਸੇ ਵੱਲ ਪ੍ਰੇਰਦੀਆਂ ਹਨ। ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਲਿਖਤੀ ਬੀੜਾਂ ਦੇ ਅਖ਼ੀਰ ਵਿਚ ਭੀ ਇਹਨਾਂ ਬਾਣੀਆਂ ਦੇ ਕਈ ਹਿੱਸੇ ਇਸੇ ਵਾਸਤੇ ਰਲਾਏ ਗਏ।

ਮੁੜ ਸਾਰੀ ਵਿਚਾਰ ਨੂੰ ਥੋੜ੍ਹੇ ਲਫ਼ਜ਼ਾਂ ਵਿਚ ਚੇਤੇ ਕਰ ਲਈਏ :

(੧) ਜਨਮਸਾਖੀ ਭਾਈ ਬਾਲੇ ਵਾਲੀ—ਇਹ ਪੁਸਤਕ ਨਿਰੰਜਨੀ ਸੱਜਣਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਦੇ ਅਖ਼ੀਰਲੇ ਸਾਲਾਂ ਵਿਚ ਲਿਖੀ, ਪਰ ਲਿਖੀ ਇਸ ਢੰਗ ਨਾਲ ਕਿ ਇਹ ਗੁਰੂ ਅੰਗਦ ਸਾਹਿਬ ਦੇ ਵੇਲੇ ਦੀ ਜਾਪੇ। ਇਸ ਵਿਚ ਬਾਬਾ ਹੰਦਾਲ ਦੀ ਵਡਿਆਈ ਗੁਰੂ ਨਾਨਕ ਸਾਹਿਬ ਦੇ ਮੂੰਹੋਂ ਕਈ ਵਾਰੀ ਕਰਾਈ ਗਈ ਹੈ। ਇਸ ਵਿਚ ਨਸੀਹਤ-ਨਾਮਾ, ਜੁਗਾਵਲੀ, ਸਿ-ਹਰਫ਼ੀ, ਹਾਜਰ-ਨਾਮਾ, ਪ੍ਰਾਣ-ਸੰਗਲੀ ਆਦਿਕ ਕਈ ਰਚਨਾ ਬਣਾ ਕੇ ਨਾਨਕ ਨਾਮ ਵਰਤਿਆ ਗਿਆ ਹੈ।

(੨) ਜੁਗਾਵਲੀ, ਪ੍ਰਾਣ ਸੰਗਲੀ, ਰਤਨ ਮਾਲਾ ਆਦਿਕ ਰਚਨਾ ਦੀਆਂ ਸਾਖੀਆਂ *ਪੁਰਾਤਨ ਜਨਮਸਾਖੀ* ਵਿਚ ਭੀ ਰਲਾਈਆਂ ਗਈਆਂ ਹਨ।

(੩) ਪ੍ਰਾਣ ਸੰਗਲੀ, ਰਤਨ ਮਾਲਾ ਆਦਿਕ ਦੇ ਕਈ ਹਿੱਸੇ ਪ੍ਰਾਚੀਨ ਬੀੜਾਂ ਦੇ ਅਖ਼ੀਰ ਵਿਚ ਭੀ ਦਰਜ ਕਰਾ ਦਿਤੇ ਗਏ ਹਨ।

(੪) ਨਿਰੰਜਨੀ ਪਹਿਰਾਵਾ ਭੀ ਸਿਖ-ਪੰਥ ਵਿਚ ਹਰ-ਮਨ ਪਿਆਰਾ ਤੇ ਸਤਿਕਾਰ-ਜੋਗ ਬਣਾ ਦਿਤਾ ਗਿਆ ਹੈ।



# ੧੪

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਅਨ-ਮਤਾਂ ਅਤੇ ਹੋਰ ਕਈ ਕਿਸਮ ਦੀ ਜਾਣ-ਪਛਾਣ

## (ੳ) ਪੁਰਾਣਿਕ ਸਾਖੀਆਂ ਤੇ ਦੇਵ-ਪੂਜਾ

ਬੜੇ ਹੀ ਪੁਰਾਣੇ ਸਮੇ ਤੋਂ ਸਾਡੇ ਦੇਸ ਵਿਚ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਹੁੰਦੀ ਚਲੀ ਆ ਰਹੀ ਹੈ। ਇਸ ਵੇਲੇ ਭੀ ਭਾਰਤ ਵਿਚ ਸੈਂਕੜੇ ਮੰਦਰ ਕਈ ਦੇਵਤਿਆਂ ਦੇ ਨਾਮ 'ਤੇ ਬਣੇ ਹੋਏ ਮੌਜੂਦ ਹਨ। ਉਹਨਾਂ ਦੇਵਤਿਆਂ ਦੇ ਨਾਮ ਨਾਲ ਕਈ ਸਾਖੀਆਂ ਭੀ ਚੱਲ ਪਈਆਂ, ਜਿਨ੍ਹਾਂ ਦੀ ਕਥਾ ਸਵੇਰੇ ਸ਼ਾਮ ਮੰਦਰਾਂ ਵਿਚ ਹੁੰਦੀ ਚਲੀ ਆ ਰਹੀ ਹੈ। ਦੇਵਤਿਆਂ ਦੇ ਨਾਲ ਕਈ ਰਿਸ਼ੀਆਂ ਮੁਨੀਆਂ ਦੀਆਂ ਸਾਖੀਆਂ ਭੀ ਰਲ ਗਈਆਂ, ਜਿਨ੍ਹਾਂ ਕਈ ਰਾਜਿਆਂ ਆਦਿਕ ਨੂੰ ਵਰ-ਸਰਾਪ ਦਿਤੇ। ਹਿੰਦੂ-ਧਰਮ ਦੇ ਉਹ ਨਾਮ-ਲੇਵਾ ਲੋਕ, ਜੋ ਦੋਵੇਂ ਵੇਲੇ ਮੰਦਰਾਂ ਵਿਚ ਜਾਣ ਦੇ ਅਭਿਆਸੀ ਹਨ, ਤੇ ਉਥੇ ਜਾ ਕੇ ਪੁਰਾਣਾਂ ਦੀ ਕਥਾ ਨੂੰ ਨੇਮ ਨਾਲ ਸੁਣਦੇ ਹਨ, ਉਨ੍ਹਾਂ ਨੂੰ ਇਹ ਸਾਖੀਆਂ ਬਹੁਤ ਚੇਤੇ ਹੁੰਦੀਆਂ ਹਨ।

ਸਤਿਗੁਰੂ ਨਾਨਕ ਦੇਵ ਜੀ ਦੀ ਜਨਮ-ਭੁਇਂ ਤਲਵੰਡੀ ਵਿਚ ਤਾਂ ਕੋਈ ਅਜਿਹਾ ਵੱਡਾ ਮੰਦਰ ਆਦਿਕ ਨਹੀਂ ਸੀ, ਜਿਥੇ ਸਤਿਗੁਰੂ ਜੀ ਨੂੰ ਆਪਣੀ ਪਹਿਲੀ ਉਮਰੇ ਪੁਰਾਣਿਕ ਕਥਾਵਾਂ ਸੁਣਨ ਦਾ ਮੌਕਾ ਮਿਲਦਾ। ਪਰ ਪਹਿਲੀ 'ਉਦਾਸੀ' ਵਿਚ ਉਹਨਾਂ ਭਾਰਤ ਦੇ ਬਹੁਤ ਸਾਰੇ ਤੀਰਥ ਤੇ ਮੰਦਰ ਵੇਖੇ ਸਨ, ਸਤਿਗੁਰੂ ਜੀ ਦੀ ਬਾਣੀ ਪੜ੍ਹਿਆਂ ਸੁਤੇ ਹੀ ਇਹ ਗੱਲ ਦਿੱਸ ਪੈਂਦੀ ਹੈ ਕਿ ਮੰਦਰਾਂ ਵਿਚ ਹੁੰਦੀ ਪੂਜਾ ਤੇ ਉਥੇ ਸੁਣਾਈਆਂ ਜਾਂਦੀਆਂ ਪੁਰਾਣਿਕ ਕਥਾਵਾਂ ਨੂੰ

ਗੁਰੂ ਨਾਨਕ ਦੇਵ ਜੀ ਨੇ ਬੜੀ ਦਿਲਚਸਪੀ ਨਾਲ ਵੇਖਿਆ ਸੁਣਿਆ, ਕਿਉਂਕਿ ਉਹਨਾਂ ਨੇ ਆਪਣੇ ਸ਼ਬਦਾਂ ਵਿਚ ਇਹਨਾਂ ਬਾਰੇ ਬੜੀ ਡੂੰਘੀ ਵਾਕਫ਼ੀਅਤ ਦਿਤੀ ਹੋਈ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਧਿਆਨ ਨਾਲ ਪੜ੍ਹਨ ਵਾਲਾ ਮਨੁੱਖ ਮੰਦਰਾਂ ਵਿਚ ਜਾਣ ਤੋਂ ਬਿਨਾ ਹੀ ਦੇਵ-ਪੂਜਾ ਦੀ ਸਮਿਗ੍ਰੀ ਤੇ ਤਰੀਕਾ ਪੂਰੀ ਤਰ੍ਹਾਂ ਜਾਣ ਲੈਂਦਾ ਹੈ—ਸੰਧਿਆ ਸਮੇ ਦੇਵ-ਆਰਤੀ ਕਰਨ ਲਈ ਇਕ ਥਾਲ ਵਿਚ ਦੀਵੇ ਜਗਾਣੇ, ਮੋਤੀ ਆਦਿਕ ਅਮੋਲਕ ਚੀਜ਼ਾਂ ਥਾਲ ਵਿਚ ਪਾ ਲੈਣੀਆਂ, ਧੂਪ ਧੁਖਾਣਾ, ਸੁਗੰਧੀ ਵਾਲੇ ਸੁੰਦਰ ਫੁੱਲ ਲਿਆ ਰੱਖਣੇ, ਦੇਵ-ਮੂਰਤੀ ਨੂੰ ਚਉਰ ਕਰਨਾ, ਭੇਰੀਆਂ ਤੂਤੀਆਂ ਛੈਣੇ ਆਦਿਕ ਵਜਾਣੇ, ਫਿਰ ਇਕ ਪਵਿੱਤਰ ਸਿਲ ਉਤੇ ਚੰਦਨ ਕੇਸਰ ਆਦਿਕ ਘਸਾ ਕੇ ਉਹਨਾਂ ਨੂੰ ਤਿਲਕ ਲਾਣਾ, ਸਵੇਰੇ ਦੁੱਧ ਦੀ ਲੱਸੀ ਨਾਲ ਇਸ਼ਨਾਨ ਕਰਾਣਾ, ਤੇ ਖੀਰ ਆਦਿਕ ਦਾ ਭੋਗ ਲੁਆਣਾ, ਰਾਤ ਵੇਲੇ ਠਾਕੁਰਾਂ ਨੂੰ ਪਵਿੱਤਰ ਡੱਬੇ ਵਿਚ ਸੁਖਾਸਨ ਕਰਨਾ। ਇਸ ਸਾਰੀ ਰੀਤ-ਮਰਯਾਦਾ ਦੀ ਵਾਕਫ਼ੀਅਤ ਗੁਰਬਾਣੀ ਵਿਚੋਂ ਮਿਲ ਜਾਂਦੀ ਹੈ।

ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਦੇ ਜਗਨਨਾਥਪੁਰੀ ਜਾਣ ਦੀ ਸਾਖੀ ਬੜੀ ਪਰਸਿੱਧ ਹੈ। ਉਥੇ ਮੂਰਤੀ ਦੀ ਆਰਤੀ ਦੇ ਥਾਂ ਕੁਦਰਤ ਵਲੋਂ ਹੋ ਰਹੀ ਪਰਮਾਤਮਾ ਦੀ ਆਰਤੀ ਵਲ ਪਾਂਡਿਆਂ ਦਾ ਧਿਆਨ ਦਿਵਾ ਕੇ ਸਤਿਗੁਰੂ ਜੀ ਨੇ ਇਕ ਸ਼ਬਦ ਉਚਾਰਿਆ ਸੀ, ਜਿਸ ਦਾ ਰੋਜ਼ਾਨਾ ਪਾਠ ਰਾਤ ਨੂੰ ਸੌਣ ਵੇਲੇ ਕਰਨ ਦੀ ਹਰੇਕ ਸਿਖ ਨੂੰ ਹਿਦਾਇਤ ਹੈ। ਉਸ ਸ਼ਬਦ ਵਿਚ ਮੂਰਤੀ ਦੀ ਪੂਜਾ ਦੀ ਮਰਯਾਦਾ ਭੀ ਦਰਜ ਹੈ:

**ਧਨਾਸਰੀ ਮਹਲਾ ੧**

**ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।**
**ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ।੧।**
**ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ।**
**ਅਨਹਤਾ ਸਬਦ ਵਾਜੰਤ ਭੇਰੀ ।ਰਹਾਉ।**
**ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ, ਨਨਾ ਏਕ ਤੋਹੀ।**
**ਸਹਸ ਪਦ ਬਿਮਲ, ਨਨ ਏਕ ਪਦ ਗੰਧ ਬਿਨੁ,**
**ਸਹਸ ਤਵ ਗੰਧ, ਇਵ ਚਲਤ ਮੋਹੀ।੨।**
**ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ।**
**ਗੁਰ ਸਾਖੀ ਜੋਤਿ ਪਰਗਟੁ ਹੋਇ। ਜੋ ਤਿਸੁ ਭਾਵੈ ਸੁ ਆਰਤੀ ਹੋਇ।੩।**

ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ।
ਕਿਰਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਇ ਵਾਸਾ।੪।

ਠਾਕੁਰਾਂ ਨੂੰ ਸੁਖਾਸਨ ਕਰਨਾ, ਸਵੇਰੇ ਇਸ਼ਨਾਨ ਕਰਾਣਾ, ਤਿਲਕ ਲਾਣਾ ਤੇ ਭੋਗ ਲੁਆਣਾ ਆਦਿਕ ਦੇ ਥਾਂ ਪਰਮਾਤਮਾ ਦੇ ਨਾਮ ਨਾਲ ਪਿਆਰ ਕਰਨ ਦੀ ਪ੍ਰੇਰਨਾ ਕਰਦੇ ਹੋਏ ਉਹ ਸਾਰੀ ਮਰਯਾਦਾ ਇਉਂ ਦੱਸਦੇ ਹਨ:

ਗੂਜਰੀ ਮਹਲਾ ੧

ਤੇਰਾ ਨਾਮੁ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ।
ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ।੧।
ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ।ਰਹਾਉ।
ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ।
ਜੂਠਿ ਲਹੈ ਜੀਉ ਮਾਂਜੀਐ, ਮੋਖ ਪਇਆਣਾ ਹੋਇ।੨।.......

ਸੂਹੀ ਮਹਲਾ ੧

ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ।
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ।੧।
ਜਪਹੁ ਤ ਏਕੋ ਨਾਮਾ।
ਅਵਰਿ ਨਿਰਾਫਲ ਕਾਮਾ।ਰਹਾਉ।
ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ।
ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤੁ ਪਾਵਹੁ।੨।
ਮਨੁ ਸੰਪਟੁ ਜਿਤੁ ਸਤਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ।
ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ੍ਹ ਬਿਧਿ ਸਾਹਿਬੁ ਰਵਤ ਰਹੈ।੩।
ਕਹਦੇ ਕਹਹਿ ਕਹੇ ਕਹਿ ਜਾਵਹਿ, ਤੁਮ ਸਰਿ ਅਵਰੁ ਨ ਕੋਈ।
ਭਗਤਿ ਹੀਣੁ ਨਾਨਕੁ ਜਨੁ ਜੰਪੈ, ਹਉ ਸਾਲਾਹੀ ਸਚਾ ਸੋਈ।੪।੧।

ਇਹੀ ਖ਼ਿਆਲ ਭਗਤ ਰਵਿਦਾਸ ਜੀ ਦੇ ਸ਼ਬਦ ਵਿਚ ਹਨ, ਜੋ ਗੁਰੂ ਗ੍ਰੰਥ ਸਾਹਿਬ ਦੇ ਗੂਜਰੀ ਰਾਗ ਵਿਚ ਦਰਜ ਹੈ:

ਦੂਧ ਤ ਬਛਰੈ ਥਨਹੁ ਬਿਟਾਰਿਓ। ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ।੧।
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ।
ਅਵਰੁ ਨ ਫੂਲੁ, ਅਨੂਪੁ ਨ ਪਾਵਉ।ਰਹਾਉ।
ਮੈਲਾਗਰ ਬੇਰ੍ਹੇ ਹੈ ਭੁਇਅੰਗਾ। ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ।੨।

ਧੂਪ ਦੀਪ ਨਈਬੇਦਹਿ ਬਾਸਾ। ਕੈਸੇ ਪੂਜ ਕਰਹਿ ਤੇਰੀ ਦਾਸਾ।੩।
ਤਨੁ ਮਨੁ ਅਰਪਉ, ਪੂਜ ਚਰਾਵਉ।
ਗੁਰ ਪਰਸਾਦਿ ਨਿਰੰਜਨੁ ਪਾਵਉ।੪।
ਪੂਜਾ ਅਰਚਾ ਆਹਿ ਨ ਤੋਰੀ। ਕਹਿ ਰਵਿਦਾਸ ਕਵਨ ਗਤਿ ਮੋਰੀ।੫।੧।

ਭਗਤ ਨਾਮਦੇਵ ਜੀ ਨੇ ਭੀ ਦੇਵ-ਮੂਰਤੀ ਦੀ ਪੂਜਾ ਵਾਸਤੇ ਵਰਤੀ ਸਮਿਗ੍ਰੀ ਵਿਚ ਖ਼ਾਮੀਆਂ ਦੱਸ ਕੇ ਪ੍ਰਭੂ-ਪੂਜਾ ਵਲ ਪ੍ਰੇਰਦਿਆਂ ਉਹ ਪੂਜਾ-ਸਮਿਗ੍ਰੀ ਦੱਸੀ ਹੈ ਜੋ ਠਾਕੁਰਾਂ ਦੀ ਪੂਜਾ ਲਈ ਵਰਤੀਦੀ ਹੈ:

ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ।
ਬਇਆਲੀਸ ਲਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ।੧।
ਜਤ੍ਰ ਜਾਉ ਤਤੁ ਬੀਠਲੁ ਭੈਲਾ।
ਮਹਾ ਅਨੰਦ ਕਰੇ ਸਦ ਕੇਲਾ।ਰਹਾਉ।
ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ।
ਪਹਿਲੇ ਬਾਸੁ ਲਈ ਹੈ ਭਵਰਹ, ਬੀਠਲੁ ਭੈਲਾ ਕਾਇ ਕਰਉ।੨।
ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ।
ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ।੩।
ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰ ਨਹੀ।
ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ।੪।੨।

ਦੇਵ-ਪੂਜਾ ਕਰਨ ਵੇਲੇ ਭਗਤ ਦਾ ਆਪਣਾ ਧਾਰਮਿਕ ਪਹਿਰਾਵਾ ਕੀ ਹੁੰਦਾ ਹੈ—ਇਸ ਬਾਰੇ ਭੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਤਨੀ ਵਾਕਫ਼ੀ ਮਿਲ ਜਾਂਦੀ ਹੈ ਕਿ ਬਾਣੀ ਦਾ ਅਭਿਆਸੀ ਦੇਵ-ਪੂਜਾ ਨੂੰ ਤੁਰਤ ਪਛਾਣ ਸਕਦਾ ਹੈ। ਭਗਤ ਬੇਣੀ ਜੀ ਦੇ ਤਿੰਨ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਜਾਤੀ ਦੇ ਬ੍ਰਾਹਮਣ ਸਨ। ਪ੍ਰਭਾਤੀ ਰਾਗ ਵਾਲੇ ਸ਼ਬਦ ਵਿਚ ਬੇਣੀ ਜੀ ਵਿਖਾਵੇ ਦੀ ਇਸ ਪੂਜਾ ਦੀ ਨਿਖੇਧੀ ਕਰਦੇ ਹੋਏ ਦੇਵ-ਪੂਜ ਭਗਤ ਦਾ ਪੂਜਾ ਦੇ ਵੇਲੇ ਦਾ ਪਹਿਰਾਵਾ ਬਿਆਨ ਕਰਦੇ ਹਨ:

ਤਨਿ ਚੰਦਨੁ, ਮਸਤਕਿ ਪਾਤੀ।.......
ਭਗਵਤ ਬੰਦ ਚਿਰਾਮੰ।.........
ਨਿਤ ਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ, ਮੁਖਿ ਖੀਰੰ।
......ਚਕ੍ਰ ਗਣੇਸੰ।

**ਮ੍ਰਿਗ ਆਸਣੁ, ਤੁਲਸੀ ਮਾਲਾ। ਕਰ ਊਜਲ, ਤਿਲਕੁ ਕਪਾਲਾ।**
**......ਕੰਠਿ ਰੁਦ੍ਰਾਖੰ।.....**

ਭਾਵ, ਸਵੇਰੇ ਉੱਠ ਕੇ ਨਿੱਤ ਇਸ਼ਨਾਨ ਕਰਨਾ, ਸਿਰਫ਼ ਧੋਤੀ ਪਹਿਰਨੀ, ਸਰੀਰ ਉਤੇ ਚੰਦਨ ਦੇ ਨਿਸ਼ਾਨ, ਗਣੇਸ਼ ਦੇ ਚੱਕ੍ਰ, ਹਰਨ ਦੀ ਖੱਲ ਦਾ ਆਸਣ, ਹੱਥ ਵਿਚ ਤੁਲਸੀ ਦੀ ਮਾਲਾ, ਹੱਥ ਧੋ ਮਾਂਜ ਕੇ ਲਿਸ਼ਕਾਏ ਹੋਏ, ਮੱਥੇ ਉਤੇ ਤਿਲਕ, ਗਲ ਵਿਚ ਰੁਦ੍ਰਾਖ ਦੀ ਮਾਲਾ, ਇਤਿਆਦਿਕ।

## (ਅ) ਵਰ-ਸਰਾਪ ਦੀਆਂ ਸਾਖੀਆਂ

ਪੁਰਾਣਾਂ ਵਿਚ ਅਨੇਕਾਂ ਕਥਾ ਹਨ ਜੋ ਦੇਵਤਿਆਂ ਦੇ ਜਾਂ ਤਪੀਆਂ ਦੇ ਦਿੱਤੇ ਵਰ-ਸਰਾਪਾਂ ਦਾ ਜ਼ਿਕਰ ਕਰਦੀਆਂ ਹਨ। ਮੰਦਰਾਂ ਵਿਚ ਨਿੱਤ ਇਹਨਾਂ ਦਾ ਪਰਚਾਰ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਐਸੀਆਂ ਸਾਖੀਆਂ ਦੇ ਇਸ਼ਾਰੇ ਮਿਲਦੇ ਹਨ—ਇੰਦ੍ਰ ਦੇਵਤੇ ਦਾ ਗੌਤਮ ਰਿਸ਼ੀ ਦੀ ਇਸਤ੍ਰੀ ਅਹੱਲਿਆ ਉਤੇ ਮੋਹਿਤ ਹੋਣਾ ਤੇ ਰਿਸ਼ੀ ਵਲੋਂ ਇੰਦ੍ਰ ਅਤੇ ਚੰਦ੍ਰਮਾ ਨੂੰ ਸਰਾਪ ਮਿਲਣਾ; ਪਰਸਰਾਮ ਦਾ ਖੱਤ੍ਰੀਆਂ ਦੀਆਂ ਕੁਲ-ਨਾਸ਼ ਕਰਨੀਆਂ ਤੇ ਸ੍ਰੀ ਰਾਮਚੰਦ੍ਰ ਜੀ ਉਤੇ ਭੀ ਵਾਰ ਕਰਨਾ ਤੇ ਫਿਰ ਪਛਤਾਣਾ; ਰਾਜਾ ਅਜੈ ਨੂੰ ਸਰਾਪ ਲਿੱਦ ਖਾਣ ਦਾ; ਸ੍ਰੀ ਰਾਮਚੰਦ੍ਰ ਜੀ ਨੂੰ ਦੇਸ-ਨਿਕਾਲਾ; ਰਾਵਣ ਦੀ ਮੂਰਖਤਾ; ਸ੍ਰੀ ਕ੍ਰਿਸ਼ਨ ਜੀ ਦਾ ਕਾਲੀ-ਨਾਗ ਨੂੰ ਨੱਥਣਾ; ਬ੍ਰਹਮਾ ਦਾ ਕਮਲ-ਨਾਭੀ ਦੀ ਭਾਲ ਕਰਨਾ; ਦੇਵਤਿਆਂ ਦਾ ਸਮੁੰਦਰ ਨੂੰ ਰਿੜਕ ਕੇ ਚੌਦ੍ਹਾਂ ਰਤਨ ਉਸ ਵਿਚੋਂ ਕੱਢਣੇ; ਦਾਨੀ ਰਾਜਾ ਹਰੀਚੰਦ ਨੂੰ ਕਸ਼ਟ ਆਉਣੇ; ਵਾਮਨ ਰੂਪ ਧਾਰ ਕੇ ਆਪਣੇ ਭਗਤ ਰਾਜਾ ਬਲਿ ਨੂੰ ਵਿਸ਼ਨੂੰ ਜੀ ਦਾ ਪਰਖਣਾ; ਰਾਜਾ ਜਨਮੇਜਾ ਦਾ ਭਾਗਵਤ ਪੁਰਾਣ ਸੁਣਨਾ ਸਰਾਪ ਦਾ ਅਸਰ ਮਿਟਾਣ ਲਈ; ਸ੍ਰੀ ਕ੍ਰਿਸ਼ਨ ਜੀ ਦਾ ਕੰਸ ਨੂੰ ਮਾਰਨਾ; ਕੈਰਵਾਂ ਦੀ ਸਭਾ ਵਿਚ ਦ੍ਰੋਪਦੀ ਦੀ ਪਤਿ ਰਹਿਣੀ; ਇਕ ਫੁੱਲ ਦੀ ਪ੍ਰੇਮ-ਭੇਟਾ ਦਾ ਸਦਕਾ ਗਜ ਨੂੰ ਨਾਰਾਇਣ ਨੇ ਇਕ ਤੇਂਦਵੇ ਦੀ ਫਾਹੀ ਤੋਂ ਬਚਾਣਾ; ਗਨਕਾ ਨੇ ਤੋਤੇ ਤੋਂ ਰਾਮ-ਨਾਮ ਦੇ ਸਿਮਰਨ ਦੀ ਪ੍ਰੀਤ ਹਾਸਲ ਕਰਨੀ; ਕੁਬਜਾਂ ਉਤੇ ਸ੍ਰੀ ਕ੍ਰਿਸ਼ਨ ਜੀ ਦੀ ਦਇਆ—ਅਜਿਹੀਆਂ ਅਨੇਕਾਂ ਸਾਖੀਆਂ ਵਲ ਇਸ਼ਾਰੇ ਹਨ ਜੋ ਗੁਰਬਾਣੀ ਵਿਚੋਂ ਮਿਲਦੇ ਹਨ। ਜਿਨ੍ਹਾਂ ਗੁਰਦੁਆਰਿਆਂ ਤੇ ਡੇਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਨਿੱਤ ਵਿਚਾਰ ਹੁੰਦੀ ਰਹਿੰਦੀ ਹੈ, ਉਥੇ ਜਾਣ ਵਾਲੇ ਅਭਿਆਸੀਆਂ ਨੂੰ ਰਾਮਾਇਣ, ਮਹਾਭਾਰਤ ਤੇ ਪੁਰਾਣਾਂ ਦੀਆਂ ਇਹ ਕਥਾ ਇਉਂ ਚੇਤੇ ਰਹਿੰਦੀਆਂ ਹਨ ਜਿਵੇਂ ਉਹਨਾਂ ਦੀਆਂ ਉਂਗਲਾਂ ਦੇ ਪੋਟਿਆਂ 'ਤੇ ਪਈਆਂ ਹਨ। ਵੰਨਗੀ

ਵਜੋਂ ਹੀ ਅਸੀ ਇਥੇ ਕੁਝ ਸ਼ਬਦ ਲਿਖਦੇ ਹਾਂ :

(ੳ) ਸਲੋਕ ਮਹਲਾ ੧, ਰਾਮਕਲੀ ਕੀ ਵਾਰ ਮ: ੩

ਸਹੰਸਰ ਦਾਨ ਦੇ ਇੰਦ੍ਰ ਰੋਆਇਆ। ਪਰਸਰਾਮੁ ਰੋਵੈ ਘਰਿ ਆਇਆ।
ਅਜੈ ਸੁ ਰੋਵੈ ਭੀਖਿਆ ਖਾਇ। ਐਸੀ ਦਰਗਹ ਮਿਲੈ ਸਜਾਇ।
ਰੋਵੈ ਰਾਮੁ ਨਿਕਾਲਾ ਭਇਆ। ਸੀਤਾ ਲਖਮਣੁ ਵਿਛੁੜਿ ਗਇਆ।
ਰੋਵੈ ਦਹਸਿਰੁ ਲੰਕ ਗਵਾਇ। ਜਿਨਿ ਸੀਤਾ ਆਦੀ ਡਉਰੂ ਵਾਇ।
ਰੋਵਹਿ ਪਾਂਡਵ ਭਏ ਮਜੂਰ। ਜਿਨ ਕੈ ਸੁਆਮੀ ਰਹਤ ਹਦੂਰਿ।
ਰੋਵੈ ਜਨਮੇਜਾ ਖੁਇ ਗਇਆ। ਏਕੀ ਕਾਰਣਿ ਪਾਪੀ ਭਇਆ।...੧।੧੪।

(ਅ) ਆਸਾ ਮਹਲਾ ੧

ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ।
ਅੰਧੁਲੈ ਦਹਸਿਰਿ ਮੂੰਡੁ ਕਟਾਇਆ, ਰਾਵਣੁ ਮਾਰਿ ਕਿਆ ਵਡਾ ਭਇਆ।੧।
ਕਿਆ ਉਪਮਾ ਤੇਰੀ ਆਖੀ ਜਾਇ। ਤੂੰ ਸਰਬੇ ਪੂਰਿ ਰਹਿਆ ਲਿਵ ਲਾਇ।ਰਹਾਉ।
ਜੀਅ ਉਪਾਇ ਜੁਗਤਿ ਹਥਿ ਕੀਨੀ, ਕਾਲੀ ਨਥਿ ਕਿਆ ਵਡਾ ਭਇਆ।
ਕਿਸੁ ਤੂ ਪੁਰਖੁ, ਜੋਰੂ ਕਉਣ ਕਹੀਐ, ਸਰਬ ਨਿਰੰਤਰਿ ਰਵਿ ਰਹਿਆ।੨।
ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਇਆ।
ਆਗੈ ਅੰਤੁ ਨ ਪਾਇਓ ਤਾ ਕਾ, ਕੰਸੁ ਛੇਦਿ ਕਿਆ ਵਡਾ ਭਇਆ।੩।
ਰਤਨ ਉਪਾਇ ਧਰੇ ਖੀਰੁ ਮਥਿਆ, ਹੋਰਿ ਭਖਲਾਏ ਜਿ ਅਸੀ ਕੀਆ।
ਕਹੈ ਨਾਨਕੁ ਛਪੈ ਕਿਆ ਛਪਿਆ, ਏਕੀ ਏਕੀ ਵੰਡਿ ਦੀਆ।੪।੭।

ਪ੍ਰਭਾਤੀ ਮਹਲਾ ੧

ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ।
ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ।੧।
ਕੋਈ ਜਾਣਿ ਨ ਭੂਲੈ ਭਾਈ।
ਸੋ ਭੂਲੈ ਜਿਸੁ ਆਪਿ ਭੁਲਾਏ, ਬੂਝੈ ਜਿਸੈ ਬੁਝਾਈ।ਰਹਾਉ।
ਤਿਨਿ ਹਰੀ ਚੰਦਿ ਪ੍ਰਿਥਮੀ-ਪਤਿ ਰਾਜੈ, ਕਾਗਦਿ ਕੀਮ ਨ ਪਾਈ।
ਅਉਗਣੁ ਜਾਣੈ ਤ ਪੁੰਨ ਕਰੇ ਕਿਉ, ਕਿਉ ਨੇਖਾਸਿ ਬਿਕਾਈ।੨।
ਕਰਉ ਅਢਾਈ ਧਰਤੀ ਮਾਂਗੀ, ਬਾਵਨ ਰੂਪਿ ਬਹਾਨੈ।
ਕਿਉ ਪਇਆਲਿ ਜਾਇ ਕਿਉ ਛਲੀਐ, ਜੇ ਬਲਿ ਰੂਪੁ ਪਛਾਨੈ।੩।
ਰਾਜਾ ਜਨਮੇਜਾ ਦੇ ਮਤੀ, ਬਰਜਿ ਬਿਆਸਿ ਪੜਾਇਆ।
ਤਿਨਿ ਕਰਿ ਜਗ, ਅਠਾਰਹ ਘਾਏ, ਕਿਰਤੁ ਨ ਚਲੈ ਚਲਾਇਆ।੪।...

ਭੁਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੁਲੈ।
ਨਾਨਕ ਸਚਿ ਨਾਮਿ ਨਿਸਤਾਰਾ, ਕੋ ਗੁਰ ਪਰਸਾਦਿ ਅਘੁਲੈ।੮।੪।

ਅਹੰਕਾਰ ਇਨਸਾਨ ਨੂੰ ਮਾਰ ਲੈਂਦਾ ਹੈ—ਇਸ ਤੋਂ ਵਰਜਦੇ ਹੋਏ ਗੁਰੂ ਨਾਨਕ ਦੇਵ ਜੀ ਬ੍ਰਹਮਾ, ਰਾਜਾ ਬਲਿ, ਰਾਜਾ ਹਰੀਚੰਦ, ਹਰਣਾਖਸ, ਰਾਵਣ, ਸਹਸਬਾਹੁ, ਮਧੁ, ਕੀਟ, ਮਹਿਖਾਸ, ਜਰਾਸੰਧਿ, ਕਾਲਜਮੁਨ, ਰਕਤ ਬੀਜ, ਕਾਲਨੇਮ, ਦੁਰਜੋਧਨ, ਜਨਮੇਜਾ, ਕੰਸ, ਕੇਸ, ਚਾਂਡੂਰ ਆਦਿਕ ਦੀਆਂ ਅਹੰਕਾਰ ਕਰਕੇ ਦੁਖ ਪਾਣ ਦੀਆਂ ਪੁਰਾਣਿਕ ਕਥਾਵਾਂ ਵਲ ਇਸ਼ਾਰਾ ਕਰਦੇ ਹੋਏ ਫ਼ੁਰਮਾਂਦੇ ਹਨ :

ਗਉੜੀ ਮਹਲਾ ੧

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ। ਬੇਦ ਕੀ ਬਿਪਤਿ ਪੜੀ ਪਛੁਤਾਨਿਆ।
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ।੧।
ਐਸਾ ਗਰਬੁ ਬੁਰਾ ਸੰਸਾਰੈ।
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ।ਰਹਾਉ।
ਬਲਿ ਰਾਜਾ ਮਾਇਆ ਅਹੰਕਾਰੀ। ਜਗਨ ਕਰੈ ਬਹੁ ਭਾਰ ਅਫਾਰੀ।
ਬਿਨੁ ਗੁਰ ਪੂਛੇ ਜਾਇ ਪਇਆਰੀ।੨।
ਹਰੀਚੰਦੁ ਦਾਨੁ ਕਰੈ ਜਸੁ ਲੇਵੈ। ਬਿਨੁ ਗੁਰ ਅੰਤੁ ਨ ਪਾਇ ਅਭੇਵੈ।
ਆਪਿ ਭੁਲਾਇ ਆਪੇ ਮਤਿ ਦੇਵੈ।੩।
ਦੁਰਮਤਿ ਹਰਣਾਖਸੁ ਦੁਰਾਚਾਰੀ। ਪ੍ਰਭੁ ਨਾਰਾਇਣੁ ਗਰਬ-ਪ੍ਰਹਾਰੀ।
ਪ੍ਰਹਲਾਦ ਉਧਾਰੇ ਕਿਰਪਾ ਧਾਰੀ।੪।
ਭੂਲੋ ਰਾਵਣੁ ਮੁਗਧੁ ਅਚੇਤਿ। ਲੂਟੀ ਲੰਕਾ ਸੀਸ ਸਮੇਤਿ।
ਗਰਬਿ ਗਇਆ, ਬਿਨੁ ਸਤਿਗੁਰ ਹੇਤਿ।੫।
ਸਹਸਬਾਹੁ ਮਧੁ ਕੀਟ ਮਹਿਖਾਸਾ। ਹਰਣਾਖਸੁ ਲੇ ਨਖਹੁ ਬਿਧਾਸਾ।
ਦੈਤ ਸੰਘਾਰਿ ਬਿਨੁ ਭਗਤਿ ਅਭਿਆਸਾ।੬।
ਜਰਾਸੰਧਿ ਕਾਲਜਮੁਨ ਸੰਘਾਰੇ। ਰਕਤ ਬੀਜੁ ਕਾਲੁ ਨੇਮੁ ਬਿਦਾਰੇ।
ਦੈਤ ਸੰਘਾਰਿ ਸੰਤ ਨਿਸਤਾਰੇ।੭।.....
ਬੂਡਾ ਦੁਰਜੋਧਨੁ ਪਤਿ ਖੋਈ। ਰਾਮੁ ਨ ਜਾਨਿਆ ਕਰਤਾ ਸੋਈ।
ਜਨ ਕਉ ਦੂਖਿ ਪਚੈ ਦੁਖੁ ਹੋਈ।੯।
ਜਨਮੇਜੈ ਗੁਰਸਬਦੁ ਨ ਜਾਨਿਆ। ਕਿਉ ਸੁਖੁ ਪਾਵੈ ਭਰਮਿ ਭੁਲਾਨਿਆ।
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ।੧੦।

**ਕੰਸੁ ਕੇਸੁ ਚਾਂਡੂਰੁ ਨ ਕੋਈ। ਰਾਮੁ ਨ ਚੀਨਿਆ ਅਪਨੀ ਪਤਿ ਖੋਈ।**
**ਬਿਨੁ ਜਗਦੀਸ ਨ ਰਾਖੈ ਕੋਈ।੧੧।**
**ਬਿਨੁ ਗੁਰ ਗਰਬੁ ਨ ਮੇਟਿਆ ਜਾਇ। ਗੁਰਮਤਿ ਧਰਮੁ ਧੀਰਜੁ ਹਰਿ ਨਾਇ।**
**ਨਾਨਕ ਨਾਮੁ ਮਿਲੈ ਗੁਣ ਗਾਇ।੧੨।੯।**

## (ੲ) ਜੋਗ-ਮੱਤ ਤੇ ਹੋਰ ਭੇਖ

ਪਹਿਲੀਆਂ ਦੋ 'ਉਦਾਸੀਆਂ' ਸਮੇ ਗੁਰੂ ਨਾਨਕ ਦੇਵ ਜੀ ਨੂੰ ਜੋਗੀਆਂ ਨਾਲ ਬੜਾ ਵਾਹ ਪੈਂਦਾ ਰਿਹਾ। ਉਹਨੀਂ ਦਿਨੀਂ ਜੋਗੀਆਂ ਦਾ ਬਹੁਤ ਜ਼ੋਰ ਸੀ। ਲੋਕ ਇਹਨਾਂ ਦੇ ਕ੍ਰੋਧ ਤੇ ਸਰਾਪ ਤੋਂ ਸਦਾ ਸਹਿਮੇ ਰਹਿੰਦੇ ਸਨ। ਸਤਿਗੁਰੂ ਜੀ ਡਰੇ ਹੋਏ ਲੋਕਾਂ ਨੂੰ ਇਸ ਦਬਾਉ ਹੇਠੋਂ ਕੱਢਣ ਦਾ ਜਤਨ ਕਰਦੇ ਸਨ, ਇਸ ਕਰਕੇ ਜੋਗੀ ਆਪਣਾ ਦਬਦਬਾ ਖ਼ਤਰੇ ਵਿਚ ਵੇਖ ਕੇ ਸਤਿਗੁਰੂ ਜੀ ਨਾਲ ਮੁੜ ਮੁੜ ਟੱਕਰ ਲਾਂਦੇ ਸਨ। ਦੂਜੀ ਉਦਾਸੀ ਵਿਚ ਗੁਰੂ ਸਾਹਿਬ ਉਚੇਚੇ ਇਹਨਾਂ ਲੋਕਾਂ ਪਾਸ ਸੁਮੇਰ ਪਰਬਤ ਉਤੇ ਗਏ। ਜੀਵਨ-ਯਾਤ੍ਰਾ ਦੇ ਅਖ਼ੀਰਲੇ ਸਾਲਾਂ ਵਿਚ ਕਰਤਾਰਪੁਰੋਂ ਉਚੇਚੇ ਅੱਚਲ ਅੱਪੜੇ, ਜਿਥੇ ਜੋਗੀਆਂ ਦਾ ਹਰ ਸਾਲ ਸ਼ਿਵਰਾਤ੍ਰੀ ਦੇ ਮੌਕੇ 'ਤੇ ਇਕੱਠ ਹੁੰਦਾ ਸੀ। ਇਥੇ ਜੋਗੀਆਂ ਨੇ ਗੁਰੂ ਸਾਹਿਬ ਨਾਲ ਬੜੀ ਵਧ ਵਧ ਕੇ ਚਰਚਾ ਕੀਤੀ ਸੀ, ਜਿਸ ਦਾ ਸਾਰ ਸਤਿਗੁਰੂ ਜੀ ਨੇ ਬਾਣੀ 'ਸਿਧ ਗੋਸਟਿ' ਵਿਚ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਜੋਗ-ਮੱਤ ਬਾਰੇ ਬੜੀ ਵਾਕਫ਼ੀ ਮਿਲਦੀ ਹੈ।

ਜੋਗ-ਮੱਤ ਦੇ ਧਾਰਮਿਕ ਚਿੰਨ੍ਹਾਂ ਦਾ ਜ਼ਿਕਰ 'ਜਪੁ ਜੀ' ਵਿਚ ਹੀ ਮਿਲਦਾ ਹੈ—ਕੰਨੀਂ ਮੁੰਦ੍ਰਾਂ, ਹੱਥ ਵਿਚ ਖੱਪਰ ਤੇ ਮੋਢੇ ਉਤੇ ਝੋਲੀ ਘਰ ਘਰ ਆਟਾ ਮੰਗਣ ਲਈ, ਪਿੰਡੇ ਸੁਆਹ ਮਲਣੀ, ਉਤੇ ਗੋਦੜੀ (ਖਿੰਥਾ), ਹੱਥ ਵਿਚ ਡੰਡਾ, ਗਲ ਵਿਚ ਲਟਕਾਈ ਇਕ ਸਿੰਙੀ ਜੋ ਭੰਡਾਰੇ ਦੇ ਵੇਲੇ ਵਜਾਂਦੇ ਹਨ।

ਜੋਗੀ ਨੂੰ ਉੱਚੇ ਆਚਰਨ ਵਲ ਪ੍ਰੇਰਦੇ ਹੋਏ ਇਹਨਾਂ ਦੇ ਧਾਰਮਿਕ ਚਿੰਨ੍ਹਾਂ ਦੇ ਥਾਂ ਸੁਚੱਜਾ ਜੀਵਨ ਤਜਵੀਜ਼ ਕਰਦੇ ਹਨ :

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ।**
**ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ।**
**ਆਈ ਪੰਥੀ ਸਗਲ ਜਮਾਤੀ, ਮਨੁ ਜੀਤੈ ਜਗੁ ਜੀਤੁ।**

ਜੋਗੀਆਂ ਦੇ ੧੨ ਫ਼ਿਰਕਿਆਂ ਵਿਚੋਂ 'ਆਈ ਪੰਥ' ਸ੍ਰੇਸ਼ਟ ਮੰਨਿਆ ਜਾਂਦਾ

ਹੈ। 'ਬਾਰਹ' ਦਾ ਜ਼ਿਕਰ ਸਤਿਗੁਰੂ ਜੀ ਕਈ ਥਾਂ ਕਰਦੇ ਹਨ:

**ਦਰਸਨੁ ਭੇਖੁ ਕਰਹੁ ਜੋਗਿੰਦ੍ਰਾ, ਮੁੰਦ੍ਰਾ ਝੋਲੀ ਖਿੰਥਾ।**
**ਬਾਰਹ ਅੰਤਰਿ ਏਕੁ ਸਰੇਵਹੁ, ਖਟੁ ਦਰਸਨ ਇਕ ਪੰਥਾ।੯।**

*(ਸਿਧ ਗੋਸਟਿ)*

**ਬਾਰਹ ਮਹਿ ਜੋਗੀ ਭਰਮਾਏ, ਸੰਨਿਆਸੀ ਛਿਅ ਚਾਰਿ।੨੪।**

*(ਸਿਧ ਗੋਸਟਿ)*

**ਬਾਰਹ ਮਹਿ ਰਾਵਲ ਖਪਿ ਜਾਵਹਿ, ਚਹੁ ਛਿਅ ਮਹਿ ਸੰਨਿਆਸੀ।**
**ਜੋਗੀ ਕਾਪੜੀਆ ਸਿਰ-ਖੂਥੇ, ਬਿਨੁ ਸਬਦੈ ਗਲਿ ਫਾਸੀ।**

*(ਪ੍ਰਭਾਤੀ ਮਹਲਾ ੧)*

ਜੋਗੀਆਂ ਦੀ ਲੰਗੋਟੀ ਤੇ ਲੱਕ ਦੁਆਲੇ ਬੱਧੀ ਕਾਲੀ ਸੇਹਲੀ ਦਾ ਭੀ ਸਤਿਗੁਰੂ ਜੀ ਜ਼ਿਕਰ ਕਰਦੇ ਹਨ:

**ਊਂਧਉ ਖਪਰੁ, ਪੰਚਭੂ ਟੋਪੀ।**
**ਕਾਂਇਆ ਕੜਾਸਣੁ, ਮਨੁ ਜਾਗੋਟੀ।੧੧।** *(ਸਿਧ ਗੋਸਟਿ)*

ਜੰਗਲਾਂ ਵਿਚ ਰਹਿਣਾ, ਤੀਰਥਾਂ 'ਤੇ ਜਾਣਾ, ਚੁਰਾਸੀ ਆਸਣ ਕਰਨੇ, ਭੁਇਅੰਗਮ ਨਾੜੀ ਸਾਧ ਕੇ ਪ੍ਰਾਣ ਅੰਦਰ ਖਿੱਚਣੇ, ਟਿਕਾਣੇ 'ਤੇ ਫਿਰ ਉਤਾਰਨੇ, ਭਾਵ ਪ੍ਰਾਣਾਯਾਮ ਕਰਨਾ, ਨਿਉਲੀ ਕਰਮ ਕਰਨਾ—ਇਤਿਆਦਿਕ ਜੋਗ-ਕਰਮ ਸਤਿਗੁਰੂ ਜੀ ਨੇ ਕਈ ਥਾਈਂ ਦੱਸੇ ਹਨ:

**ਕਰਹਿ ਬਿਭੂਤਿ ਲਗਾਵਹਿ ਭਸਮੈ। ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ।**
**ਪਾਖੰਡ ਕੀਨੇ ਜੋਗੁ ਨ ਪਾਈਐ, ਬਿਨੁ ਸਤਿਗੁਰ ਅਲਖ ਨ ਪਾਇਆ।੧੨।**
**ਤੀਰਥ ਵਰਤ ਨੇਮ ਕਰਹਿ ਉਦਿਆਨਾ। ਜਤੁ ਸਤੁ ਸੰਜਮੁ ਕਥਹਿ ਗਿਆਨਾ।**
**ਰਾਮ ਨਾਮ ਬਿਨੁ ਕਿਉ ਸੁਖੁ ਪਾਈਐ, ਬਿਨੁ ਸਤਿਗੁਰ ਭਰਮੁ ਨ ਜਾਇਆ।੧੩।**
**ਨਿਉਲੀ ਕਰਮ ਭੁਇਅੰਗਮ ਭਾਠੀ। ਰੇਚਕ ਕੁੰਭਕ ਪੂਰਕ ਮਨ ਹਾਠੀ।**
**ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਿਉ, ਗੁਰ ਸਬਦ ਮਹਾ ਰਸੁ ਪਾਇਆ।੧੪।੨੨।**

*(ਮਾਰੂ ਮ: ੧)*

**ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ।**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ, ਭਰਮੇ ਭੂਲਾ ਬੂਡਿ ਮਰੈ।੧।**

*(ਪ੍ਰਭਾਤੀ ਮ: ੧)*

ਨੰਗੇ ਰਹਿਣਾ, ਭੁੱਖਾਂ ਕੱਟਣੀਆਂ, ਧੂਣੀਆਂ ਤਪਾਣੀਆਂ, ਤੀਰਥਾਂ ਦੇ

ਇਸ਼ਨਾਨ ਕਰਨੇ, ਅੰਨ ਨਾ ਖਾਣਾ—ਇਹ ਭੀ ਜੋਗ-ਕਰਮ ਸਤਿਗੁਰੂ ਜੀ ਨੇ ਦੱਸੇ ਹਨ :

**ਇਕਿ ਨਾਗੇ ਭੂਖੇ ਭਵਹਿ ਭਵਾਏ। ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ।**
**ਗਤਿ ਅਵਗਤਿ ਕੀ ਸਾਰ ਨ ਜਾਣੈ, ਬੂਝੈ ਸਬਦੁ ਕਮਾਈ ਹੇ।੧੩।**
**ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ।**
**ਇਕਿ ਅਗਨਿ ਜਲਾਵਹਿ ਦੇਹ ਖਪਾਵਹਿ।**
**ਰਾਮ ਨਾਮ ਬਿਨੁ ਮੁਕਤਿ ਨ ਹੋਈ, ਕਿਤੁ ਬਿਧਿ ਪਾਰਿ ਲੰਘਾਈ ਹੇ।੧੪।੫।**

*(ਮਾਰੂ ਸੋਲਹੇ ਮ: ੧)*

ਜਗਤ ਨੂੰ ਇਕ ਰਣ-ਭੂਮੀ ਦੱਸ ਕੇ ਮਲਾਰ ਰਾਗ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਮਾਇਆ ਦੇ ਜੋਧਿਆਂ ਨਾਲ ਟਾਕਰਾ ਕਰਨ ਲਈ :

**ਇਕਿ ਵਣਖੰਡਿ ਬੈਸਹਿ ਜਾਇ, ਸਦੁ ਨ ਦੇਵਹੀ।**
**ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ।**
**ਇਕਿ ਭਸਮ ਚੜ੍ਹਾਵਹਿ ਅੰਗਿ, ਮੈਲੁ ਨ ਧੋਵਹੀ।**
**ਇਕਿ ਜਟਾ ਬਿਕਟ ਬਿਕਰਾਲ, ਕੁਲੁ ਘਰੁ ਖੋਵਹੀ।**
**ਇਕਿ ਨਗਨ ਫਿਰਹਿ ਦਿਨ ਰਾਤਿ, ਨੀਂਦ ਨ ਸੋਵਹੀ।**
**ਇਕਿ ਅਗਨਿ ਜਲਾਵਹਿ ਅੰਗੁ, ਆਪੁ ਵਿਗੋਵਹੀ।**

ਕਈ ਭੇਖਾਂ ਦੇ ਸਾਧੂਆਂ ਤੋਂ ਇਲਾਵਾ ਪਹਿਲੀ 'ਉਦਾਸੀ' ਵਿਚ ਸਤਿਗੁਰੂ ਨਾਨਕ ਦੇਵ ਜੀ ਨੂੰ ਜੈਨੀਆਂ ਦੇ ਆਗੂਆਂ ਨਾਲ ਭੀ ਵਾਹ ਪਿਆ। ਸਤਿਗੁਰੂ ਜੀ ਲਿਖਦੇ ਹਨ ਕਿ ਉਹ ਲੋਕ ਬੜੇ ਹੀ ਕੁਚੀਲ ਰਹਿੰਦੇ ਹਨ, ਕਦੇ ਨ੍ਹਾਉਂਦੇ ਨਹੀਂ, ਜੂਠਾ ਖਾਂਦੇ ਹਨ, ਸਦਾ ਨੰਗੀਂ-ਪੈਰੀਂ ਤੁਰਦੇ ਹਨ, ਸਿਰ ਦੇ ਵਾਲ ਹੱਥਾਂ ਨਾਲ ਪੁੱਟ ਛੱਡਦੇ ਹਨ, ਜੀਵ-ਅਹਿੰਸਾ ਦੇ ਭੁਲੇਖੇ ਵਿਚ ਉਹ ਲੋਕ ਕਈ ਘ੍ਰਿਣਾ-ਜੋਗ ਕੰਮ ਧਰਮ ਸਮਝ ਕੇ ਕਰਦੇ ਹਨ, ਇਥੋਂ ਤਕ ਕਿ ਪਾਖ਼ਾਨੇ ਫਿਰ ਕੇ ਉਸ ਨੂੰ ਲਕੜੀ ਨਾਲ ਫੋਲ ਦੇਂਦੇ ਹਨ, ਤਾਕਿ ਉਸ ਵਿਚ ਜੀਵ ਪੈਦਾ ਨਾ ਹੋ ਜਾਣ। ਉਹਨਾਂ ਬਾਬਤ ਸਤਿਗੁਰੂ ਜੀ ਮਲਾਰ ਕੀ ਵਾਰ ਵਿਚ ਇਉਂ ਲਿਖਦੇ ਹਨ :

**ਇਕਿ ਜੈਨੀ ਉਝੜਿ ਪਾਇ, ਧੁਰਹੁ ਖੁਆਇਆ।**
**ਤਿਨ੍ ਮੁਖਿ ਨਾਹੀ ਨਾਮੁ, ਨ ਤੀਰਥਿ ਨ੍ਹਾਇਆ।**
**ਹਥੀ ਸਿਰ ਖੋਹਾਇ, ਨ ਭਦੁ ਕਰਾਇਆ।**

ਕੁਚਿਲ ਰਹਹਿ ਦਿਨ ਰਾਤਿ, ਸਬਦੁ ਨ ਭਾਇਆ।
ਤਿਨ ਜਾਤਿ ਨ ਪਤਿ ਨ ਕਰਮੁ, ਜਨਮੁ ਗਵਾਇਆ।
ਮਨਿ ਜੂਠੇ ਵੇਜਾਤਿ, ਜੂਠਾ ਖਾਇਆ।੧੯।

ਉਹਨਾਂ ਬਾਰੇ ਹੀ ਮਾਝ ਕੀ ਵਾਰ ਦੇ ਇਸ ਸਲੋਕ ਵਿਚ ਲਿਖਦੇ ਹਨ:

ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ।
ਫੋਲਿ ਫਦੀਹਤ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ।
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ।
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ।
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ।
ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ।
ਸਦਾ ਕੁਚੀਲ ਰਹਹਿ ਦਿਨ ਰਾਤੀ, ਮਥੈ ਟਿਕੇ ਨਾਹੀ।
ਝੁੰਡੀ ਪਾਇ ਬਹਨਿ ਨਿਤ ਮਰਣੈ, ਦੜਿ ਦੀਬਾਣਿ ਨ ਜਾਹੀ।
ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ।
ਨਾ ਓਇ ਜੋਗੀ ਨ ਓਇ ਜੰਗਮ, ਨ ਓਇ ਕਾਜੀ ਮੁਲਾ।
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ।
ਜੀਆਂ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ।
ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ।
ਪਾਣੀ ਵਿਚਹੁ ਰਤਨ ਉਪੰਨੇ, ਮੇਰੁ ਕੀਆ ਮਾਧਾਣੀ।
ਅਠਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ।
ਨਾਇ ਨਿਵਾਜਾ, ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ।
ਮੁਇਆ ਜੀਵਦਿਆ ਗਤਿ ਹੋਵੈ, ਜਾਂ ਸਿਰਿ ਪਾਈਐ ਪਾਣੀ।
ਨਾਨਕ ਸਿਰ-ਖੁਥੇ ਸੈਤਾਨੀ, ਏਨਾ ਗਲ ਨ ਭਾਣੀ।
ਵੁਠੈ ਹੋਇਐ ਹੋਇ ਬਿਲਾਵਲੁ, ਜੀਆ ਜੁਗਤਿ ਸਮਾਣੀ।
ਵੁਠੈ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ।
ਵੁਠੈ ਘਾਹੁ ਚਰਹਿ ਨਿਤਿ ਸੁਰਹੀ, ਸਾਧਨ ਦਹੀ ਵਿਲੋਵੈ।
ਤਿਤੁ ਘਿਇ ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ।
ਗੁਰੂ ਸਮੁੰਦੁ ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ।
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ, ਸਤ ਚਟੇ ਸਿਰਿ ਛਾਈ।੧।੨੬।

## (ਸ) ਇਸਲਾਮ

ਸਤਿਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇ ਭਾਰਤ ਵਿਚ ਪਠਾਣਾਂ ਤੇ ਫਿਰ ਮੁਗ਼ਲਾਂ ਦਾ ਰਾਜ ਸੀ। ਉਹਨਾਂ ਦੇ ਅਸਰ ਹੇਠ ਅਤੇ ਕਈ ਵੱਡੇ ਵੱਡੇ ਮੁਸਲਮਾਨ ਧਾਰਮਿਕ ਆਗੂਆਂ ਪੀਰਾਂ ਆਦਿਕ ਦੀ ਰਾਹੀਂ ਹਿੰਦੁਸਤਾਨ ਵਿਚ ਇਸਲਾਮ ਦੇ ਪੈਰ ਜੰਮ ਚੁਕੇ ਸਨ। ਜਿਸ ਨਗਰ ਵਿਚ ਗੁਰੂ ਨਾਨਕ ਸਾਹਿਬ ਜੰਮੇ-ਪਲੇ, ਉਹ ਸਾਰਾ ਇਲਾਕਾ ਹੀ ਮੁਸਲਮਾਨੀ ਸੀ। ਸਤਿਗੁਰੂ ਜੀ ਉਮਰ ਦੇ ਪਹਿਲੇ ਸਾਢੇ ਪੈਂਤੀ ਸਾਲ ਇਹਨਾਂ ਲੋਕਾਂ ਨਾਲ ਹੀ ਮੇਲ-ਜੋਲ ਰੱਖਦੇ ਰਹੇ। ਫਿਰ ਸੁਲਤਾਨਪੁਰ ਜਾ ਕੇ ਤਿੰਨ ਸਾਲ ਨਵਾਬ ਦੌਲਤ ਖ਼ਾਂ ਦੇ ਖ਼ਜ਼ਾਨਚੀ ਬਣੇ। ਜਦੋਂ ਸੰਨ ੧੫੦੭ ਵਿਚ ਇਹ ਕੰਮ ਛੱਡ ਕੇ ਦੇਸ-ਸੁਧਾਰ ਦੀ ਖ਼ਾਤਰ ਲੰਮੀਆਂ 'ਉਦਾਸੀਆਂ' ਸ਼ੁਰੂ ਕੀਤੀਆਂ, ਤਾਂ ਤੀਜੀ 'ਉਦਾਸੀ' ਵਿਚ ਤਿੰਨ ਸਾਲ ਮੁਸਲਮਾਨਾਂ ਨਾਲ ਹੀ ਵਾਹ ਪੈਂਦਾ ਰਿਹਾ। ਪਾਕਪਟਨ, ਰਿਆਸਤ ਬਹਾਵਲਪੁਰ, ਸਿੰਧ ਤੋਂ ਹੁੰਦੇ ਹੋਏ ਅਰਬ, ਈਰਾਨ, ਅਫ਼ਗਾਨਿਸਤਾਨ ਦੇ ਮੁਸਲਮਾਨਾਂ ਨਾਲ ਮੇਲ-ਜੋਲ ਰੱਖਦੇ ਰਹੇ। ਇਹ ਕੁਦਰਤੀ ਗੱਲ ਸੀ ਕਿ ਇਤਨੇ ਸਮੇ ਵਿਚ ਸਤਿਗੁਰੂ ਜੀ ਨੂੰ ਮੁਸਲਮਾਨੀ ਮੱਤ ਦੀ ਪੂਰੀ ਡੂੰਘੀ ਵਾਕਫ਼ੀਅਤ ਹੋ ਜਾਏ। ਮੁਸਲਮਾਨਾਂ ਵਿਚ ਆਈਆਂ ਕਮਜ਼ੋਰੀਆਂ ਭੀ ਵੇਖਣ ਦਾ ਕਾਫ਼ੀ ਸਮਾ ਸਤਿਗੁਰੂ ਜੀ ਨੂੰ ਮਿਲਿਆ। ਸੋ ਗੁਰੂ ਸਾਹਿਬ ਦੀ ਬਾਣੀ ਵਿਚੋਂ ਅੱਭਿਆਸੀ ਨੂੰ ਸਹਿਜ-ਸੁਭਾਇ ਇਸਲਾਮ ਨਾਲ ਕਾਫ਼ੀ ਜਾਣ-ਪਛਾਣ ਹੋ ਸਕਦੀ ਹੈ।

ਸੁੰਨਤ, ਕਲਮਾ, ਬਾਂਗ, ਉਜ਼ੂ, ਮਸੀਤੇ ਪੰਜ ਵਕਤ ਦੀ ਨਿਮਾਜ਼, ਰੋਜ਼ੇ ਜ਼ਕਾਤ ਆਦਿਕ ਸਭ ਬਾਬਤ ਬਾਣੀ ਵਿਚੋਂ ਵਾਕਫ਼ੀ ਮਿਲ ਜਾਂਦੀ ਹੈ। ਇਸਲਾਮ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਭੰਡਾਰ ਭਰੇ ਪਏ ਹਨ। ਅਸੀ ਪਾਠਕਾਂ ਵਾਸਤੇ ਮਜ਼ਮੂਨ ਦੇ ਵਿਤ ਅਨੁਸਾਰ ਵੰਨਗੀ ਹੀ ਪੇਸ਼ ਕਰਾਂਗੇ।

ਆਮ ਮੁਸਲਮਾਨਾਂ ਦੇ ਰੋਜ਼ਾਨਾ ਆਚਰਨ ਨੂੰ ਨਿਮਾਜ਼ ਦੀ ਤਾਲੀਮ ਦੇ ਅਨੁਸਾਰ ਨਾ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ :

**ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ।**
**ਪਹਿਲਾ ਸਚੁ ਹਲਾਲੁ ਦੁਇ, ਤੀਜਾ ਖੈਰ ਖੁਦਾਇ।**
**ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ।**
**ਕਰਣੀ ਕਲਮਾ ਆਖਿ ਕੈ ਤਾਂ ਮੁਸਲਮਾਣੁ ਸਦਾਇ।**

ਮੁਸਲਮਾਨ ਨੂੰ ਜ਼ਿੰਦਗੀ ਦਾ ਸਹੀ ਰਾਹ ਦੱਸਦੇ ਹੋਏ, ਉਸ ਦੀ ਰੋਜ਼ਾਨਾ

ਸ਼ਰੀਅਤ ਦਾ ਜ਼ਿਕਰ ਭੀ ਕਰਦੇ ਹਨ:

**ਮਿਹਰ ਮਸੀਤਿ, ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ।**
**ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ।**
**ਕਰਣੀ ਕਾਬਾ, ਸਚੁ ਪੀਰੁ, ਕਲਮਾ ਕਰਮ ਨਿਵਾਜ।**
**ਤਸਬੀ ਸਾ ਤਿਸੁ ਭਾਵਸੀ, ਨਾਨਕ ਰਖੈ ਲਾਜ।**

ਮੁਸਲਮਾਨ ਸੂਰ ਦੇ ਮਾਸ ਨੂੰ ਹਰਾਮ ਆਖਦਾ ਹੈ, ਹਿੰਦੂ ਗਊ ਨੂੰ ਪਵਿੱਤਰ ਸਮਝਦਾ ਹੈ। ਸਤਿਗੁਰੂ ਜੀ ਆਖਦੇ ਹਨ ਕਿ ਨਿਰਾ ਇਹਨੀਂ ਗੱਲੀਂ ਭਿਸ਼ਤ ਨਸੀਬ ਨਹੀਂ ਹੋ ਸਕਦਾ, ਗ਼ਰੀਬਾਂ ਦਾ ਲਹੂ ਪੀਣਾ ਬੰਦ ਕਰੋ:

**ਹਕੁ ਪਰਾਇਆ ਨਾਨਕਾ, ਉਸੁ ਸੂਅਰੁ ਉਸੁ ਗਾਇ।**
**ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ।**
**ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ।**
**ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ।**

ਪਿਸ਼ਾਬ ਆਦਿਕ ਨਾਲ ਜੇ ਕੋਈ ਪਹਿਨਿਆ ਕੱਪੜਾ ਪਲੀਤ ਹੋ ਜਾਏ, ਤਾਂ ਮੁਸਲਮਾਨ ਉਹਨੀਂ ਕੱਪੜੀਂ ਪੜ੍ਹੀ ਨਿਮਾਜ਼ ਨੂੰ ਕਜ਼ਾ ਸਮਝਦਾ ਹੈ, ਵਿਅਰਥ ਗਈ ਜਾਣਦਾ ਹੈ। ਸਤਿਗੁਰੂ ਜੀ ਉਸ ਨੂੰ ਸਮਝਾਂਦੇ ਹਨ ਕਿ ਨਿਰੇ ਕਪੜਿਆਂ ਦੇ ਹੀ ਪਲੀਤ ਹੋ ਜਾਣ ਵਲ ਨਾ ਤੱਕਦਾ ਰਹੁ, ਇਹ ਭੀ ਵੇਖ ਕਿ ਲੋਕਾਂ ਦਾ ਲਹੂ ਪੀਤਿਆਂ ਮਨ ਭੀ ਪਲੀਤ ਹੋ ਜਾਂਦਾ ਹੈ। ਇਸ ਪਲੀਤ ਮਨ ਨਾਲ ਪੜ੍ਹੀ ਨਿਮਾਜ਼ ਤਾਂ ਸਦਾ ਹੀ ਕਜ਼ਾ ਹੈ:

**ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ।**
**ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ।**
**ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ।**
**ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ।**

ਮੁਸਲਮਾਨ ਸ਼ਰਹ ਦੀ ਪਾਬੰਦੀ ਵਿਚ ਰਹਿਣ ਨੂੰ ਹੀ ਸਭ ਤੋਂ ਚੰਗਾ ਜੀਵਨ-ਰਾਹ ਸਮਝਦਾ ਹੈ, ਸ਼ਰਹ ਵਿਚ ਤੁਰਨ ਵਾਲੇ ਨੂੰ ਹੀ ਨੇਕ-ਪਾਕ ਬੰਦਾ ਖ਼ਿਆਲ ਕਰਦਾ ਹੈ। ਹਿੰਦੂ ਤੀਰਥਾਂ ਦੇ ਇਸ਼ਨਾਨ ਤੇ ਦੇਵ-ਅਰਚਾ-ਪੂਜਾ ਦੀ ਵਡਿਆਈ ਕਰਦਾ ਹੈ। ਗੁਰੂ ਨਾਨਕ ਦੇਵ ਇਹਨਾਂ ਦੇ ਇਸ ਅਕੀਦੇ ਦਾ ਜ਼ਿਕਰ ਕਰ ਕੇ ਸਤਸੰਗ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਸਿੱਧਾ ਜੀਵਨ-ਨਿਸ਼ਾਨਾ ਮੰਨਦੇ ਹਨ:

ਮੁਸਲਮਾਨਾ ਸਿਫਤਿ ਸਰੀਅਤਿ, ਪੜਿ ਪੜਿ ਕਰਹਿ ਬੀਚਾਰੁ।
ਬੰਦੇ ਸੇ ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ।
ਹਿੰਦੂ ਸਾਲਾਹੀ ਸਾਲਾਹਨਿ, ਦਰਸਨਿ ਰੂਪਿ ਅਪਾਰੁ।
ਤੀਰਥ ਨਾਵਹਿ ਅਰਚਾ ਪੂਜਾ, ਅਗਰਵਾਸੁ ਬਹਕਾਰੁ।.....
ਨਾਨਕ ਭਗਤਾ ਭੁਖ ਸਾਲਾਹਣੁ, ਸਚੁ ਨਾਮੁ ਆਧਾਰੁ।
ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾ ਛਾਰੁ।

*(ਆਸਾ ਦੀ ਵਾਰ)*

ਮੁਸਲਮਾਨ ਇਹ ਸਮਝਦਾ ਹੈ ਕਿ ਮਰਨ ਪਿਛੋਂ ਜਦੋਂ ਉਹ ਖ਼ੁਦਾਇ ਦੇ ਸਾਹਮਣੇ ਪੇਸ਼ ਹੋਵੇਗਾ ਤਾਂ ਹਜ਼ਰਤ ਮੁਹੰਮਦ ਸਾਹਿਬ ਉਸ ਦੀ ਸਿਫ਼ਾਰਸ਼ ਕਰਨਗੇ। ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਵਿਕਾਰੀ ਬੰਦੇ ਦੀ ਸਿਫ਼ਾਰਸ਼ ਕੋਈ ਨਹੀਂ ਕਰ ਸਕਦਾ। ਹਰੇਕ ਦਾ ਨਿਬੇੜਾ ਆਪਣੇ ਅਮਲ ਉਪਰ ਹੈ।

ਚੋਰ ਕੀ ਹਾਮਾ ਭਰੇ ਨ ਕੋਇ।
ਚੋਰੁ ਕੀਆ ਚੰਗਾ ਕਿਉ ਹੋਇ।
ਕਾਦੀ ਕੂੜੁ ਬੋਲਿ ਮਲੁ ਖਾਇ। ਬ੍ਰਾਹਮਣੁ ਨਾਵੈ ਜੀਆ ਘਾਇ।
ਜੋਗੀ ਜੁਗਤਿ ਨ ਜਾਣੈ ਅੰਧੁ। ਤੀਨੇ ਓਜਾੜੇ ਕਾ ਬੰਧੁ।
ਦਾਨਸਬੰਦੁ ਸੋਈ ਦਿਲਿ ਧੋਵੈ। ਮੁਸਲਮਾਣੁ ਸੋਈ ਮਲੁ ਖੋਵੈ।

ਮੁਸਲਮਾਨ ਰੱਬੀ ਜੀਵਨ ਦੇ ਚਾਰ ਦਰਜੇ ਮੰਨਦਾ ਹੈ—ਸ਼ਰੀਅਤ, ਤਰੀਕਤ, ਮਾਰਫ਼ਤ, ਹਕੀਕਤ। ਫ਼ਕੀਰਾਂ ਦੇ ਪੰਜ ਦਰਜੇ ਮੰਨੇ ਗਏ ਹਨ—ਵਲੀ, ਗੌਂਸ, ਕੁਤਬ, ਅਬਦਾਲ ਅਤੇ ਕਲੰਦਰ। ਸੁੰਨਤ ਕਰਾਣੀ ਤੇ ਲਬਾਂ ਕਟਾਣੀਆਂ ਸ਼ਰੀਅਤ ਵਿਚ ਜ਼ਰੂਰੀ ਕਰਾਰ ਦਿੱਤਾ ਗਿਆ ਹੈ। ਮਸੀਤ ਦੇ ਹੁਜਰੇ ਵਿਚ ਤਸਬੀ ਫੇਰਨੀ, ਹੱਜ ਕਰਨਾ, ਭਿਸ਼ਤ ਵਿਚ ਹੂਰਾਂ ਮਿਲਣੀਆਂ ਆਦਿਕ ਅਜਿਹੇ ਕਈ ਇਸਲਾਮੀ ਅਕੀਦਿਆਂ ਬਾਰੇ ਗੁਰੂ ਅਰਜਨ ਸਾਹਿਬ ਮਾਰੂ ਰਾਗ ਦੇ ਇਕ ਸੋਲਹੇ ਵਿਚ ਇਉਂ ਜ਼ਿਕਰ ਕਰਦੇ ਹਨ :

ਅਲਹ ਅਗਮ ਖੁਦਾਈ ਬੰਦੇ। ਛੋਡਿ ਖਿਆਲ ਦੁਨੀਆ ਕੇ ਧੰਧੇ।
ਹੋਇ ਪੈ ਖਾਕ ਫਕੀਰ ਮੁਸਾਫਰੁ, ਇਹੁ ਦਰਵੇਸੁ ਕਬੂਲੁ ਦਰਾ।੧।
ਸਚੁ ਨਿਵਾਜ, ਯਕੀਨੁ ਮੁਸਲਾ। ਮਨਸਾ ਮਾਰਿ ਨਿਵਾਰਿਹਿ ਆਸਾ।
ਦੇਹ ਮਸੀਤਿ, ਮਨੁ ਮਉਲਾਣਾ, ਕਲਮ ਖੁਦਾਈ ਪਾਕੁ ਖਰਾ।੨।
ਸਰਾ ਸਰੀਅਤਿ ਲੇ ਕੰਮਾਵਹੁ। ਤਰੀਕਤਿ ਤਰਕ ਖੋਜਿ ਟੋਲਾਵਹੁ।
ਮਾਰਫਤਿ ਮਨੁ ਮਾਰਹੁ ਅਬਦਾਲਾ, ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ।੩।

ਕੁਰਾਣੁ ਕਤੇਬ ਦਿਲ ਮਾਹਿ ਕਮਾਹੀ। ਦਸ ਅਉਰਾਤ ਰਾਖਹੁ ਬਦ ਰਾਹੀ।
ਪੰਚ ਮਰਦ ਸਿਦਕਿ ਲੇ ਬਾਧਹੁ, ਖੈਰਿ ਸਬੂਰੀ ਕਬੂਲ ਪਰਾ।੪।
ਮਕਾ ਮਿਹਰ, ਰੋਜਾ ਪੈ ਖਾਕਾ। ਭਿਸਤੁ ਪੀਰ-ਲਫਜ ਕਮਾਇ ਅੰਦਾਜਾ।
ਹੂਰ ਨੂਰ ਮੁਸਕੁ ਖੁਦਾਇਆ, ਬੰਦਗੀ ਅਲਹ ਆਲਾ ਹੁਜਰਾ।੫।
ਸਚੁ ਕਮਾਵੈ ਸੋਈ ਕਾਜੀ। ਜੋ ਦਿਲੁ ਸੋਧੈ ਸੋਈ ਹਾਜੀ।
ਸੋ ਮੁਲਾ ਮਲਊਨ ਨਿਵਾਰੈ, ਸੋ ਦਰਵੇਸੁ ਜਿਸੁ ਸਿਫਤਿ ਧਰਾ।੬।
ਸਭੇ ਵਖਤ ਸਭੇ ਕਰਿ ਵੇਲਾ। ਖਾਲਕੁ ਯਾਦਿ ਦਿਲੈ ਮਹਿ ਮਉਲਾ।
ਤਸਬੀ ਯਾਦਿ ਕਰਹੁ ਦਸ-ਮਰਦਨੁ, ਸੁੰਨਤਿ ਸੀਲੁ ਬੰਧਾਨਿ ਬਰਾ।੭।
ਦਿਲ ਮਹਿ ਜਾਨਹੁ ਸਭ ਫਿਲਹਾਲਾ। ਖਿਲਖਾਨਾ ਬਿਰਾਦਰ ਹਮੂ ਜੰਜਾਲਾ।
ਮੀਰ ਮਲਕ ਉਮਰੇ ਫਾਨਾਇਆ, ਏਕ ਮੁਕਾਮ ਖੁਦਾਇ ਦਰਾ।੮।
ਅਵਲਿ ਸਿਫਤਿ, ਦੂਜੀ ਸਾਬੂਰੀ। ਤੀਜੈ ਹਲੇਮੀ, ਚਉਥੈ ਖੈਰੀ।
ਪੰਜਵੈ ਪੰਜੇ ਇਕਤੁ ਮੁਕਾਮੈ, ਏਹਿ ਪੰਜਿ ਵਖਤ ਤੇਰੇ ਅਪਰ ਪਰਾ।੯।
ਸਗਲੀ ਜਾਨਿ ਕਰਹੁ ਮਉਦੀਫਾ। ਬਦ ਅਮਲ ਛੋਡਿ ਕਰਹੁ ਹਥਿ ਕੂਜਾ।
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ, ਬੁਰਗੂ ਬਰਖੁਰਦਾਰ ਖਰਾ।੧੦।
ਹਕੁ ਹਲਾਲੁ ਬਖੋਰਹੁ ਖਾਣਾ। ਦਿਲ ਦਰੀਆਉ ਧੋਵਹੁ ਮੈਲਾਣਾ।
ਪੀਰੁ ਪਛਾਣੈ ਭਿਸਤੀ ਸੋਈ, ਅਜਰਾਈਲੁ ਨ ਦੋਜ ਠਰਾ।੧੧।
ਕਾਇਆ ਕਿਰਦਾਰ ਅਉਰਤ ਯਕੀਨਾ। ਰੰਗ ਤਮਾਸੇ ਮਾਣਿ ਹਕੀਨਾ।
ਨਾਪਾਕ ਪਾਕੁ ਕਰਿ, ਹਦੂਰਿ ਹਦੀਸਾ, ਸਾਬਤ ਸੂਰਤਿ ਦਸਤਾਰ ਸਿਰਾ।੧੨।
ਮੁਸਲਮਾਨੁ ਮੋਮ ਦਿਲਿ ਹੋਵੈ। ਅੰਤਰ ਕੀ ਮਲੁ ਦਿਲ ਤੇ ਧੋਵੈ।
ਦੁਨੀਆ ਰੰਗ ਨ ਆਵੈ ਨੇੜੈ, ਜਿਉ ਕੁਸਮ ਪਾਟੁ ਘਿਉ ਪਾਕੁ ਹਰਾ।੧੩।
ਜਾ ਕਉ ਮਿਹਰ ਮਿਹਰ ਮਿਹਰਵਾਨਾ। ਸੋਈ ਮਰਦੁ ਮਰਦੁ ਮਰਦਾਨਾ।
ਸੋਈ ਸੇਖੁ ਮਸਾਇਕੁ ਹਾਜੀ, ਸੋ ਬੰਦਾ ਜਿਸੁ ਨਜਰਿ ਨਰਾ।੧੪।
ਕੁਦਰਤਿ ਕਾਦਰ ਕਰਣ ਕਰੀਮਾ। ਸਿਫਤਿ ਮੁਹਬਤਿ ਅਥਾਹ ਰਹੀਮਾ।
ਹਕੁ ਹੁਕਮੁ ਸਚੁ ਖੁਦਾਇਆ, ਬੁਝਿ ਨਾਨਕ ਬੰਦਿ ਖਲਾਸ ਤਰਾ।੧੫।੩।੧੨।

## (ਹ) ਧਾਰਮਿਕ ਤੇ ਭਾਈਚਾਰਕ ਰੀਤਾਂ-ਰਸਮਾਂ

ਰੀਤਾਂ-ਰਸਮਾਂ ਪਹਿਲਾਂ ਪਹਿਲਾਂ ਭਾਵੇਂ ਕਿਸੇ ਛੋਟੀ-ਮੋਟੀ ਲੋੜ ਨੂੰ ਜਾਂ ਕਿਸੇ ਚਾ-ਮਲ੍ਹਾਰ ਨੂੰ ਪੂਰਾ ਕਰਨ ਵਾਸਤੇ ਸ਼ੁਰੂ ਹੁੰਦੀਆਂ ਹੋਣ, ਪਰ ਸਹਿਜੇ ਸਹਿਜੇ ਇਹ ਆਪਣਾ ਇਤਨਾ ਖਿਲਾਰਾ ਖਿਲਾਰ ਲੈਂਦੀਆਂ ਹਨ ਕਿ ਅਨਪੜ੍ਹ ਸਾਦਾ-ਦਿਲ ਭੋਲੇ ਲੋਕਾਂ ਦੁਆਲੇ ਇਹਨਾਂ ਦਾ ਇਕ ਜਾਲ ਜਿਹਾ ਬਣ ਜਾਂਦਾ ਹੈ, ਜਿਸ ਵਿਚੋਂ

ਧਾਰਮਿਕ ਜਾਂ ਭਾਈਚਾਰਕ ਦਬਾਉ ਦੇ ਕਾਰਨ ਲੋਕ ਨਿਕਲ ਨਹੀਂ ਸਕਦੇ। ਉਹ ਰੀਤਾਂ-ਰਸਮਾਂ ਹੁਣ ਮਨ-ਪਸੰਦ ਹੋਣ ਜਾਂ ਨਾ ਹੋਣ, ਉਹਨਾਂ ਨੂੰ ਨਿਬਾਹੁਣ ਵਿਚ ਔਖਿਆਈਆਂ ਭੀ ਪਈਆਂ ਹੋਣ, ਪਰ ਉਹਨਾਂ ਦੇ ਰਾਖੇ-ਆਗੂ ਲੋਕਾਂ ਨੂੰ ਉਹਨਾਂ ਦੇ ਜੂਲੇ ਹੇਠੋਂ ਨਿਕਲਣ ਨਹੀਂ ਦਿਆ ਕਰਦੇ।

ਗੁਰੂ ਨਾਨਕ ਦੇਵ ਜੀ ਦੇ ਵੇਲੇ ਅਜਿਹੀਆਂ ਕਈ ਰੀਤਾਂ-ਰਸਮਾਂ ਸਨ। ਚੂੰਕਿ ਸਤਿਗੁਰੂ ਜੀ ਨੇ ਮਨੁੱਖ-ਜਾਤੀ ਦੇ ਧਾਰਮਿਕ, ਭਾਈਚਾਰਕ ਅਤੇ ਰਾਜਸੀ ਜੀਵਨ ਵਿਚੋਂ ਹਰ ਤਰ੍ਹਾਂ ਦੇ ਕੁਹਜ ਦੂਰ ਕਰਨ ਦੇ ਜਤਨਾਂ ਨੂੰ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਬਣਾਇਆ ਹੋਇਆ ਸੀ, ਉਹ ਇਹਨਾਂ ਰੀਤਾਂ-ਰਸਮਾਂ ਨੂੰ ਬੜੇ ਗਹੁ ਨਾਲ ਜਾਚ ਰਹੇ ਸਨ। ਕਈ ਰਸਮਾਂ ਨਾਲ ਤਾਂ ਉਹਨਾਂ ਨੂੰ ਆਪ ਭੀ ਛੋਟੀ ਉਮਰ ਤੋਂ ਹੀ ਵਾਹ ਪਿਆ; ਜਿਵੇਂ ਕਿ ਜੰਞੂ ਪਾਣ ਦੀ ਰੀਤ। ਮਾਪਿਆਂ ਦਾ, ਸਾਰੇ ਭਾਈਚਾਰੇ ਦਾ ਦਬਾਉ ਹੁੰਦਿਆਂ ਭੀ ਨੌਂ ਸਾਲ ਦੀ ਉਮਰੇ ਹੀ ਗੁਰੂ ਸਾਹਿਬ ਨੇ ਇਸ ਦੇ ਅੱਗੇ ਲਿਫਣੋਂ ਨਾਂਹ ਕਰ ਦਿੱਤੀ। ਇਸੇ ਤਰ੍ਹਾਂ ਸੂਤਕ ਤੇ ਸਰਾਧ ਦੀਆਂ ਰਸਮਾਂ ਸਨ। ਇਹਨਾਂ ਸਭਨਾਂ ਬਾਰੇ ਗੁਰੂ ਨਾਨਕ ਸਾਹਿਬ ਨੇ ਜੋ ਖ਼ਿਆਲ ਆਪਣੀ ਬਾਣੀ ਵਿਚ ਜ਼ਾਹਰ ਕੀਤੇ, ਉਹ ਇਸ ਵੇਲੇ ਆਸਾ ਦੀ ਵਾਰ ਵਿਚ ਸਲੋਕਾਂ ਦੀ ਸ਼ਕਲ ਵਿਚ ਹਨ :

ਜਨੇਊ :

ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ।
ਏਹੁ ਜਨੇਊ ਜੀਅ ਕਾ, ਹਈ ਤ ਪਾਂਡੇ ਘਤੁ।
ਨਾ ਇਹ ਤੁਟੈ ਨਾ ਮਲੁ ਲਗੈ, ਨਾ ਇਹੁ ਜਲੈ ਨ ਜਾਇ।
ਧਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ।......

ਸੂਤਕ :

ਜੇ ਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ।
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ।
ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ।
ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ।.....
ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ।
ਅਖੀ ਸੂਤਕੁ ਵੇਖਣਾ, ਪਰ ਤ੍ਰਿਅ ਪਰ ਧਨ ਰੂਪੁ।
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ।.....
ਸਭੋ ਸੂਤਕੁ ਭਰਮੁ ਹੈ, ਦੂਜੇ ਲਗੈ ਜਾਇ।

**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ।**
**ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ।.....**

ਸਰਾਧ :

**ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ।**
**ਅਗੈ ਵਸਤੁ ਸਿਞਾਣੀਐ, ਪਿਤਰੀ ਚੋਰ ਕਰੇਇ।**
**ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ।.....**

ਮਰਨ ਸਮੇ ਦੀਆਂ ਭੀ ਕਈ ਰਸਮਾਂ-ਰੀਤਾਂ ਹਨ, ਜਿਨ੍ਹਾਂ ਵਿਚੋਂ ਕਈ ਐਸੀਆਂ ਹਨ ਜੋ ਗੁਰੂ ਨਾਨਕ ਸਾਹਿਬ ਦੇ ਦ੍ਰਿਸ਼ਟੀ-ਕੋਣ ਤੋਂ ਮਨੁੱਖਾ-ਜੀਵਨ ਉਤੇ ਵਾਧੂ ਭਾਰ ਸਨ। ਇਸੇ ਵਾਸਤੇ ਸਤਿਗੁਰੂ ਜੀ ਨੇ ਉਨ੍ਹਾਂ ਤੋਂ ਵਰਜਿਆ ਹੈ, ਤੇ ਉਹਨਾਂ ਦੇ ਥਾਂ ਚੰਗਾ ਸੁਚੱਜਾ ਰਾਹ ਦੱਸਿਆ ਹੈ। ਇਹਨਾਂ ਸਭ ਰਸਮਾਂ ਦੀ ਬੀਜ-ਮਾਤ੍ਰ ਜਾਣ-ਪਛਾਣ ਗੁਰਬਾਣੀ ਵਿਚੋਂ ਮਿਲਦੀ ਹੈ:

ਮਰਨ ਵੇਲੇ ਪ੍ਰਾਣ ਛੱਡ ਰਹੇ ਮਨੁੱਖ ਦੀ ਤਲੀ ਉਤੇ ਦੀਵਾ ਰੱਖ ਕੇ ਜਗਾਣਾ, ਤਾਕਿ ਇਸ ਚਾਨਣ ਦੀ ਮਦਦ ਨਾਲ ਉਹ ਪ੍ਰਾਣੀ ਆਪਣੇ ਨਵੇਂ ਅਣ-ਪਛਾਤੇ ਤੇ ਹਨੇਰੇ ਪੈਂਡੇ ਨੂੰ ਤੈ ਕਰ ਸਕੇ; ਮਰੇ ਪਿਛੋਂ ਉਸ ਦੀ ਖ਼ੁਰਾਕ ਲਈ ਪਿੰਡ ਭਰਾਣੇ, ਜਵਾਂ ਦੇ ਆਟੇ ਦੇ ਪੇੜੇ ਪੱਤ੍ਰਾਂ ਉਤੇ ਰੱਖ ਕੇ ਉਸ ਦੀ ਆਤਮਾ ਨਿਮਿਤ ਅਰਪਣ ਕਰਨੇ; ਤੇਰ੍ਹੀਂ ਦਿਨੀਂ ਉਸ ਦੀ ਕਿਰਿਆ ਕਰਾਣੀ; ਤਿੰਨ ਸੌ ਸੱਠ ਦੀਵੇ ਬਾਲ ਕੇ ਉਸ ਨੂੰ ਚਾਨਣਾ ਵਿਖਾਣਾ ਕਿ ਉਹ ਇਕ ਸਾਲ ਵਿਚ ਇਸ ਚਾਨਣ ਦੀ ਸਹਾਇਤਾ ਨਾਲ ਪਿੱਤਰ-ਲੋਕ ਵਿਚ ਅੱਪੜ ਜਾਏ; ਸਸਕਾਰ ਪਿਛੋਂ ਵਧੀਆਂ ਸੜੀਆਂ ਹੋਈਆਂ ਅਸਥੀਆਂ (ਫੁੱਲ) ਹਰਿਦੁਆਰ ਗੰਗਾ ਦੇ ਜਲ ਵਿਚ ਪਾਣੇ, ਤਾਕਿ ਉਸ ਦੀ ਗਤੀ ਹੋ ਜਾਏ, ਇਹਨਾਂ ਸਾਰੀਆਂ ਰਸਮਾਂ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮਿਲਦਾ ਹੈ।

ਪਹਿਲੀ 'ਉਦਾਸੀ' ਸਮੇ ਗਇਆ-ਤੀਰਥ ਦੇ ਪਾਂਡਿਆਂ ਨੇ ਜਦੋਂ ਸਤਿਗੁਰੂ ਜੀ ਨੂੰ ਪਿਤਰਾਂ ਨਿਮਿਤ ਪਿੰਡ ਭਰਾਣ ਲਈ ਆਖਿਆ ਸੀ, ਤਾਂ ਸਤਿਗੁਰੂ ਜੀ ਨੇ ਇਸ ਸਾਰੀ ਮ੍ਰਿਤੂ-ਕ੍ਰਿਆ ਦਾ ਜ਼ਿਕਰ ਕਰਦਿਆਂ ਇਕ ਪ੍ਰਭੂ-ਨਾਮ ਦੀ ਓਟ ਦੀ ਹਿਦਾਇਤ ਕੀਤੀ ਸੀ:

**ਆਸਾ ਮਹਲਾ ੧**

**ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ।**
**ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ।੧।**

ਲੋਕਾ ਮਤ ਕੋ ਫਕੜਿ ਪਾਇ।
ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ।ਰਹਾਉ।
ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ।
ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ।੨।
ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮਰਾਉ।
ਸਚਾ ਨਾਵਣੁ ਤਾਂ ਥੀਐ, ਜਾਂ ਅਹਿਨਿਸਿ ਲਾਗੈ ਭਾਉ।੩।
ਇਕ ਲੋਕੀ ਹੋਰੁ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ।
ਨਾਨਕ ਪਿੰਡੁ ਬਖਸੀਸ ਕਾ, ਕਬਹੂ ਨਿਖੂਟਸਿ ਨਾਹਿ।੪।੨।੩੨।

ਵਿਛੋੜਾ ਸਦਾ ਦੁਖਦਾਈ ਹੁੰਦਾ ਹੈ। ਮਰੇ ਸੱਜਣ ਦੀ ਜੁਦਾਈ ਪਿਛਲਿਆਂ ਦੇ ਅੰਦਰ ਵੈਰਾਗ ਲਿਆਵੇ ਤੇ ਮਨ ਵਿਚ ਖੋਹ ਪੈਦਾ ਕਰੇ—ਇਹ ਇਕ ਕੁਦਰਤੀ ਗੱਲ ਹੈ। ਪਰ ਸਹਿਜੇ ਸਹਿਜੇ ਇਹ ਵੈਰਾਗ ਤੇ ਖੋਹ ਭੀ ਵਿਖਾਵੇ ਦਾ ਇਕ ਰਿਵਾਜ ਬਣ ਗਿਆ। ਸੱਥਾਂ ਬੰਨ੍ਹ ਕੇ ਜ਼ਨਾਨੀਆਂ ਦੇ ਸਿਆਪੇ ਕਰਨੇ ਮੌਤ ਨੂੰ ਬੇ-ਲੋੜਵੇਂ ਬਹੁਤ ਭਿਆਨਕ ਵਿਖਾਣ ਲੱਗ ਪਏ। ਇਹਨਾਂ ਸਿਆਪਿਆਂ ਵਿਚ ਪਿੰਡ ਦੀ ਮਿਰਾਸਣ ਅੱਗੇ ਲਗ ਕੇ ਸੁਰ ਵਿਚ 'ਅਲਾਹਣੀਆਂ' ਪੜ੍ਹਦੀ ਹੈ ਤੇ ਸ਼ਰੀਕੇ ਦੀਆਂ ਜ਼ਨਾਨੀਆਂ ਰਲ ਕੇ ਸੁਰ-ਤਾਲ ਵਿਚ ਹੀ ਪਿੱਟਦੀਆਂ ਹਨ। ਇਸ ਕੁਹਜੀ ਰੀਤ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਦੂਰ ਕਰਨ ਦੀ ਕੋਸ਼ਸ਼ ਕੀਤੀ। ਜੋ ਬਾਣੀ ਉਚਾਰੀ, ਉਹ ਵਡਹੰਸ ਰਾਗ ਵਿਚ 'ਅਲਾਹਣੀਆਂ' ਦੇ ਸਿਰਲੇਖ ਹੇਠ ਦਰਜ ਹੈ :

ਬਾਬਾ ਆਇਆ ਹੈ ਉਠਿ ਚਲਣਾ, ਇਹੁ ਜਗੁ ਝੂਠੁ ਪਸਾਰੋ ਵਾ।...
ਬਾਬਾ ਆਵਹੁ ਭਾਈਹੋ ਗਲਿ ਮਿਲਹ, ਮਿਲਿ ਮਿਲਿ ਦੇਹਿ ਆਸੀਸਾ ਹੇ।...
ਬਾਬਾ ਨਾਂਗੜਾ ਆਇਆ ਜਗ ਮਹਿ, ਦੁਖੁ ਸੁਖੁ ਲੇਖੁ ਲਿਖਾਇਆ।...
ਭੈ ਰੋਵੈ ਗੁਣ ਸਾਰਿ ਸਮਾਲੇ, ਕੋ ਮਰੈ ਨ ਮੁਇਆ ਨਾਲੇ।...

### ਵਰਤ

ਵਰਤ ਪਹਿਲਾਂ-ਪਹਿਲ ਭਾਵੇਂ ਸਰੀਰਕ ਸਿਹਤ ਦੀ ਖ਼ਾਤਰ ਚਲਾਏ ਗਏ ਹੋਣ, ਪਰ ਇਹ ਭੀ ਧਾਰਮਿਕ ਅਗਵਾਈ ਹੇਠ ਆ ਕੇ ਕਈ ਵਹਿਮਾਂ-ਭਰਮਾਂ ਦਾ ਮੂਲ ਬਣਦੇ ਗਏ। ਹਿੰਦੂ-ਇਸਤ੍ਰੀਆਂ ਦੇ ਜੀਵਨ ਦਾ ਤਾਂ ਇਹ ਇਕ ਖ਼ਾਸ ਅੰਗ ਬਣ ਗਏ--ਸੰਘੜ ਦੇਵਤੇ ਦਾ ਵਰਤ, ਮਹਾਂ-ਲਖਮੀ ਦਾ ਵਰਤ, ਕਰਵਾ-ਚੌਥ ਦਾ ਵਰਤ, ਨੌ-ਰਾਤ੍ਰਿਆਂ ਦੇ ਵਰਤ, ਇਕਾਦਸ਼ੀ ਚੌਦਸ ਦੇ ਵਰਤ, ਮੰਗਲਵਾਰ ਦਾ

ਵਰਤ—ਇਤਿਆਦਿਕ ਕਈ ਵਰਤ ਚੱਲ ਪਏ, ਜਿਨ੍ਹਾਂ ਨੇ ਕਈ ਕਿਸਮ ਦੇ ਫਲਾਂ ਦੀਆਂ ਆਸਾਂ ਦਿਵਾ ਕੇ ਇਸਤ੍ਰੀ-ਜੀਵਨ ਨੂੰ ਭਰਮਾਂ-ਵਹਿਮਾਂ ਦੇ ਜਾਲ ਵਿਚ ਕੈਦ ਕਰ ਦਿੱਤਾ। ਇਹਨਾਂ ਵਰਤਾਂ ਦੇ ਦਿਨਾਂ ਦੇ ਵਖ ਵਖ ਆਹਾਰ ਹਨ ਤੇ ਵਖ ਵਖ ਰਸਮਾਂ ਹਨ। ਕਿਤੇ ਤੁਲਹੇ ਬਣਾ ਕੇ ਦੀਵੇ ਪਾਣੀ ਵਿਚ ਤਾਰਨੇ, ਕਿਤੇ ਮਲ੍ਹਿਆਂ ਨੂੰ ਆਟੇ ਦੇ ਬੇਰ ਲਾਣੇ, ਕਿਤੇ 'ਚੰਦ ਚੜ੍ਹੇ ਤੇ ਪਾਣੀ ਪੀਣਾ' ਦੇ ਬੋਲਾਂ ਨਾਲ ਥਾਲ ਵਟਾਣੇ, ਇਤਿਆਦਿਕ। ਖ਼ੁਰਾਕ ਭੀ ਵਖ ਵਖ; ਕਿਤੇ ਸੇਵੀਆਂ, ਕਿਤੇ ਫੇਣੀਆਂ, ਕਿਤੇ ਚਰ੍ਹੀ ਦੀ ਚੂਰੀ, ਕਿਤੇ ਸੀਰਾ, ਕਿਤੇ ਸਿਊਲ, ਕਿਤੇ ਫਲ ਆਦਿਕ।

ਸਿਹਤ ਦੀ ਖ਼ਾਤਰ ਚਲਾਏ ਗਏ ਇਹਨਾਂ ਵਰਤਾਂ ਵਿਚੋਂ ਉਪਜੇ ਵਹਿਮਾਂ ਨੂੰ ਹਟਾਣ ਲਈ ਸਤਿਗੁਰੂ ਜੀ ਨੇ ਜਤਨ ਕੀਤੇ। ਕਈ ਵਰਤਾਂ ਦਾ ਖ਼ਾਸ ਜ਼ਿਕਰ ਕੀਤਾ ਤੇ ਕਈਆਂ ਨੂੰ ਸਮੁੱਚੇ ਤੌਰ 'ਤੇ ਹੀ ਲਿਆ।

*ਤੁਲਹੇ ਬਣਾ ਕੇ ਦੀਵੇ ਤਾਰਨੇ :*

**ਰਾਮਕਲੀ ਮਹਲਾ ੧**

**ਸੁਰਤੀ ਸੁਰਤਿ ਰਲਾਈਐ ਏਤੁ। ਤਨੁ ਕਰਿ ਤੁਲਹਾ ਲੰਘਹਿ ਜੇਤੁ।**
**ਅੰਤਰਿ ਭਾਹਿ ਤਿਸੈ ਤੂ ਰਖੁ। ਅਹਿਨਿਸਿ ਦੀਵਾ ਬਲੈ ਅਥਕੁ।੧।**
**ਐਸਾ ਦੀਵਾ ਨੀਰਿ ਤਰਾਇ। ਜਿਤੁ ਦੀਵੈ ਸਭ ਸੋਝੀ ਪਾਇ।ਰਹਾਉ।**
**ਹਛੀ ਮਿਟੀ ਸੋਝੀ ਹੋਇ। ਤਾ ਕਾ ਕੀਆ ਮਾਨੈ ਸੋਇ।**
**ਕਰਣੀ ਤੇ ਕਰਿ ਚਕਹੁ ਢਾਲਿ। ਐਥੈ ਓਥੈ ਨਿਬਹੀ ਨਾਲਿ।੨।**
**ਆਪੇ ਨਦਰਿ ਕਰੇ ਜਾ ਸੋਇ। ਗੁਰਮੁਖਿ ਵਿਰਲਾ ਬੂਝੈ ਕੋਇ।**
**ਤਿਤੁ ਘਟਿ ਦੀਵਾ ਨਿਹਚਲੁ ਹੋਇ।**
**ਪਾਣੀ ਮਰੈ ਨ ਬੁਝਾਇਆ ਜਾਇ। ਐਸਾ ਦੀਵਾ ਨੀਰਿ ਤਰਾਇ।੩।**
**ਡੋਲੈ ਵਾਉ ਨ ਵਡਾ ਹੋਇ। ਜਾਪੈ ਜਿਉ ਸਿੰਘਾਸਣਿ ਲੋਇ।**
**ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ। ਨਿਰਤਿ ਨ ਪਾਈਆ ਗਣੀ ਸਹੰਸ।**
**ਐਸਾ ਦੀਵਾ ਬਾਲੇ ਕੋਇ। ਨਾਨਕ ਸੋ ਪਾਰੰਗਤਿ ਹੋਇ।੪।੭।**

*ਏਕਾਦਸੀ ਦੁਆਦਸੀ ਦੇ ਵਰਤ :*

**ਬਿਲਾਵਲੁ ਮ: ੧ ਥਿਤੀ ਘਰੁ ੧੦**

**ਏਕਾਦਸੀ ਇਕੁ ਰਿਦੈ ਵਸਾਵੈ। ਹਿੰਸਾ ਮਮਤਾ ਮੋਹੁ ਚੁਕਾਵੈ।**
**ਫਲੁ ਪਾਵੈ ਬ੍ਰਤੁ ਆਤਮ ਚੀਨੈ। ਪਾਖੰਡਿ ਰਾਚਿ ਤਤੁ ਨਹੀ ਬੀਨੈ।**
**ਨਿਰਮਲੁ ਨਿਰਾਹਾਰ ਨਿਹਕੇਵਲੁ। ਸੂਚੈ ਸਾਚੇ ਨਾ ਲਾਗੈ ਮਲੁ।੧੩।...**

**ਦੁਆਦਸੀ ਦਇਆ ਦਾਨੁ ਕਰਿ ਜਾਣੈ। ਬਾਹਰਿ ਜਾਤੋ ਭੀਤਰਿ ਆਣੈ।**
**ਬਰਤੀ ਬਰਤ ਰਹੈ ਨਿਹਕਾਮ। ਅਜਪਾ ਜਾਪੁ ਜਪੈ ਮੁਖਿ ਨਾਮ।**
**ਤੀਨਿ ਭਵਣ ਮਹਿ ਏਕੋ ਜਾਣੈ। ਸਭਿ ਸੁਚਿ ਸੰਜਮ ਸਾਚੁ ਪਛਾਣੈ।੧੬।**

ਦੇਵੀ ਦੇਵਤਿਆਂ ਦੀ ਖ਼ਾਸ ਖ਼ਾਸ ਸਵਾਰੀ ਮੰਨੀ ਗਈ ਹੈ; ਜਿਵੇਂ ਗਣੇਸ਼ ਦੀ ਸਵਾਰੀ ਚੂਹਾ, ਬ੍ਰਹਮਾ ਦੀ ਸਵਾਰੀ ਹੰਸ, ਸ਼ਿਵ ਦੀ ਸਵਾਰੀ ਚਿੱਟਾ ਬਲਦ, ਦੁਰਗਾ ਦੀ ਸਵਾਰੀ ਸ਼ੇਰ; ਇਸੇ ਤਰ੍ਹਾਂ ਸੀਤਲਾ ਦੀ ਸਵਾਰੀ ਖੋਤਾ। ਸੀਤਲਾ ਦੇ ਕ੍ਰੋਪ ਤੋਂ ਬਚਣ ਲਈ ਭੀ 'ਅਹੋਈ' ਵਰਤ ਰੱਖਿਆ ਜਾਂਦਾ ਹੈ। ਇਸ ਤੋਂ ਵਰਜਣ ਲਈ ਕਬੀਰ ਜੀ ਇਉਂ ਜ਼ਿਕਰ ਕਰਦੇ ਹਨ:

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ।**
**ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ।੧੦੮।**

ਇਹਨਾਂ ਭਰਮਾਂ ਵਹਿਮਾਂ ਨੇ ਭਾਰਤ ਦੀ ਇਸਤ੍ਰੀ-ਜਾਤੀ ਨੂੰ ਘੋਰ ਭਿਆਨਕ ਨਿੱਘਰਦੀ ਦਸ਼ਾ ਵਿਚ ਅਪੜਾ ਦਿੱਤਾ। ਸਾਡੇ ਦੇਸ਼ ਵਿਚ ਅਨਪੜ੍ਹਤਾ ਦੇ ਕਾਰਨ ਬੇਅੰਤ ਜਹਾਲਤ ਹੈ, ਪਿੰਡਾਂ ਵਿਚ ਤਾਂ ਹਨੇਰ ਮਚਿਆ ਪਿਆ ਹੈ। ਮੁੱਲਾਂ-ਮੁਲਾਣੇ ਕਈ ਤਰ੍ਹਾਂ ਦੇ ਤਵੀਤ ਜਾਦੂ-ਟੂਣੇ ਬਣਾ ਬਣਾ ਕੇ ਦੇਂਦੇ ਹਨ। ਮੁੱਲਾਂ-ਮੁਲਾਣਿਆਂ ਦੀ ਇਸ ਘ੍ਰਿਣਿਤ ਕਰਤੂਤ ਬਾਰੇ ਹੀ ਗੁਰੂ ਨਾਨਕ ਦੇਵ ਜੀ ਨੇ ਜ਼ੋਰਦਾਰ ਲਫ਼ਜ਼ਾਂ ਵਿਚ ਆਖਿਆ ਸੀ:

**ਸਲੋਕ ਮਹਲਾ ੧**

**ਧ੍ਰਿਗੁ ਤਿਨ੍ਹਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ।**
**ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ।**
**ਸਚੈ ਸਰਮੈ ਬਾਹਰੇ, ਅਗੈ ਲਹਹਿ ਨ ਦਾਦਿ।**
**ਅਕਲਿ ਏਹ ਨ ਆਖੀਐ, ਅਕਲਿ ਗਵਾਈਐ ਬਾਦਿ।**
**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ।**
**ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ।**
**ਨਾਨਕ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ।੧।੨੦।**

*(ਸਾਰੰਗ ਕੀ ਵਾਰ)*

ਜਿਨ੍ਹਾਂ ਔਰਤਾਂ ਦੇ ਘਰ ਸੰਤਾਨ ਨਹੀਂ ਹੁੰਦੀ, ਆਮ ਤੌਰ 'ਤੇ ਉਹੀ ਇਹ ਜਾਦੂ-ਤਵੀਤ ਕਰਾਂਦੀਆਂ ਫਿਰਦੀਆਂ ਹਨ। ਇਥੋਂ ਤਕ ਨਿੱਘਰਦੀਆਂ ਹਨ ਕਿ ਸੰਤਾਨ-ਹੀਨ ਤ੍ਰੀਮਤ ਮਸਾਣ-ਭੂਮੀ ਵਿਚ ਜਾ ਕੇ, ਕਿਸੇ ਨਵੇਂ ਸੜ ਰਹੇ ਮੁਰਦੇ

ਦੀ ਚਿਖਾ ਕੋਲ ਖ਼ਾਸ ਟੂਣਾ ਆਦਿ ਕਰ ਕੇ, ਨੰਗੀ ਨ੍ਹਾ ਕੇ, ਰੋਟੀ ਪਕਾ ਕੇ ਖਾਂਦੀ ਹੈ। ਇਸ ਸਾਰੇ ਚੰਦਰੇ ਕਰਤੱਬ ਦੇ ਮਨੋਰਥ ਹੁੰਦੇ ਹਨ—ਜਿਸ ਦੀ ਚਿਖਾ ਪਾਸ ਇਹ ਟੂਣਾ ਕੀਤਾ ਜਾ ਰਿਹਾ ਹੈ, ਉਹਨਾਂ ਦੇ ਬਾਲ-ਬੱਚੇ ਮਰ ਜਾਣ; ਤੇ, ਦੂਜੇ ਟੂਣਾ ਕਰਨ ਵਾਲੀ ਦੇ ਘਰ ਔਲਾਦ ਹੋ ਪਏ। ਕਬੀਰ ਜੀ ਇਸ ਚੰਦਰੀ ਕਰਤੂਤ ਦੀ ਜ਼ੋਰ ਨਾਲ ਨਿਖੇਧੀ ਕਰਦੇ ਹਨ:

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ।**
**ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ।੧੦੭।**

**ਵਿਆਹ-ਸ਼ਾਦੀਆਂ**

ਵਿਆਹਾਂ ਸਮੇ ਵਿਆਹ ਵਾਲੀ ਕੁੜੀ ਤੇ ਮੁੰਡੇ ਦੋਹਾਂ ਦੇ ਘਰੀਂ, ਮਾਪੇ ਬੜੇ ਚਾਉ ਨਾਲ ਹਫ਼ਤਾ ਹਫ਼ਤਾ ਦੋ ਦੋ ਹਫ਼ਤੇ ਗਾਉਣ ਬਿਠਾਂਦੇ ਹਨ। ਸ਼ਰੀਕੇ-ਬਿਰਾਦਰੀ ਦੀਆਂ ਤੇ ਆਂਢ-ਗੁਆਂਢ ਦੀਆਂ ਜ਼ਨਾਨੀਆਂ ਤੇ ਕੁੜੀਆਂ ਰਲ ਕੇ ਗਾਉਂਦੀਆਂ ਹਨ। ਕੁੜੀ ਵਾਲੇ ਘਰ 'ਸੁਹਾਗ' ਭੀ ਗਾਏ ਜਾਂਦੇ ਹਨ, ਤੇ ਮੁੰਡੇ ਵਾਲੇ ਘਰ ਜ਼ਨਾਨੀਆਂ ਮਿਲ ਕੇ 'ਘੋੜੀਆਂ' ਗਾਂਦੀਆਂ ਹਨ। ਵਿਆਹ ਤੋਂ ਤਿੰਨ ਦਿਨ ਪਹਿਲਾਂ ਕੁੜੀ ਨੂੰ ਮਾਈਏਂ ਪਾਇਆ ਜਾਂਦਾ ਹੈ। ਚਾਚੀਆਂ ਤਾਈਆਂ ਤੇ ਭਰਜਾਈਆਂ ਲੜਕੀ ਦੇ ਸਿਰ ਤੇਲ ਪਾਂਦੀਆਂ ਹਨ, ਤੇ ਅਸੀਸਾਂ ਦੇ ਗੀਤ ਭੀ ਗਾਉਂਦੀਆਂ ਹਨ।

ਗੁਰੂ ਨਾਨਕ ਦੇਵ ਜੀ ਨੇ ਵਿਆਹ ਦੇ ਇਸ ਸੁਹਾਵਣੇ ਸਮੇ ਨੂੰ ਜੀਵ-ਇਸਤ੍ਰੀ ਦੇ ਪਰਮਾਤਮਾ-ਪਤੀ ਨਾਲ ਮੇਲ ਵਿਚ ਅਲੰਕਾਰ ਦੇ ਤੌਰ 'ਤੇ ਵਰਤਿਆ ਹੈ। ਗਿਆਨ-ਇੰਦ੍ਰੀਆਂ ਨੂੰ ਸਹੇਲੀਆਂ ਆਖ ਕੇ ਪ੍ਰੇਰਨਾ ਕੀਤੀ ਹੈ ਕਿ ਪ੍ਰਭੂ-ਪਤੀ ਮੇਰੇ ਹਿਰਦੇ ਵਿਚ ਆਇਆ ਹੈ, ਇਸ ਵਾਸਤੇ ਤੁਸੀ ਮਿਲ ਕੇ 'ਸੁਹਾਗ' ਗਾਵੋ।

**ਆਸਾ ਮਹਲਾ ੧**

**ਕਰਿ ਕਿਰਪਾ ਅਪਨੈ ਘਰਿ ਆਇਆ। ਤਾ ਮਿਲਿ ਸਖੀਆ ਕਾਜੁ ਰਚਾਇਆ।**
**ਖੇਲੁ ਦੇਖਿ ਮਨਿ ਅਨਦੁ ਭਇਆ, ਸਹੁ ਵੀਆਹਣ ਆਇਆ।੧।**
**ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ।**
**ਹਮਰੈ ਘਰਿ ਆਇਆ ਜਗਜੀਵਨੁ ਭਤਾਰੁ।੧।ਰਹਾਉ।**

ਪਿਉ ਆਪਣੀ ਲੜਕੀ ਨੂੰ ਜੁਆਨ ਹੋਈ ਵੇਖ ਕੇ ਕੋਈ ਵਰ-ਘਰ ਢੂੰਡਦਾ ਹੈ। ਫਿਰ ਲੜਕੇ ਵਾਲਿਆਂ ਨਾਲ ਮਿਲ ਕੇ ਪੰਡਿਤ ਪਾਸੋਂ ਵਿਆਹ ਦਾ 'ਸਾਹਾ'

ਸੁਧਾਂਦਾ ਹੈ। ਜਦੋਂ ਚਾਚੀਆਂ ਤਾਈਆਂ ਰਲ ਕੇ 'ਸੁਹਾਗ' ਗਾਉਂਦੀਆਂ ਹਨ, ਤਾਂ ਬੜੇ ਵੈਰਾਗ-ਭਰੇ ਗੀਤਾਂ ਦੀ ਰਾਹੀਂ ਆਉਣ ਵਾਲੇ ਵਿਛੋੜੇ ਦਾ ਨਕਸ਼ਾ ਬੰਨ੍ਹਦੀਆਂ ਹਨ। ਲੜਕੀ ਵਲੋਂ ਹੋ ਕੇ ਆਖਦੀਆਂ ਹਨ—ਹੇ ਅੰਮੜੀਏ! ਮੇਰੇ ਬਾਬਲ ਨੇ ਮੇਰਾ ਵਰ-ਘਰ ਬੜੀ ਦੂਰ ਜਾ ਲੱਭਾ ਹੈ, ਜਿਸ ਘਰ ਵਿਚ ਇਤਨੇ ਲਾਡਾਂ ਪਿਆਰਾਂ ਨਾਲ ਪਲੀ ਸਾਂ, ਹੁਣ ਉਥੇ ਮੈਂ ਪਰਾਹੁਣੀ ਹੋ ਗਈ ਹਾਂ।

ਵੈਰਾਗ ਦਾ ਇਹ ਸਾਰਾ ਨਕਸ਼ਾ ਗੁਰੂ ਨਾਨਕ ਦੇਵ ਜੀ ਨੇ ਜੀਵ-ਇਸਤ੍ਰੀ ਦੇ ਇਸ ਪੇਕੇ-ਘਰ ਜਗਤ ਤੋਂ ਤੁਰਨ ਸਮੇ ਨਾਲ ਮਿਲਾ ਕੇ ਖਿੱਚਿਆ ਹੈ:

**ਸੂਹੀ ਛੰਤ ਮਹਲਾ ੧**

**ਭਰਿ ਜੋਬਨਿ ਮੈ ਮਤਿ, ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ।...**
**ਬਾਬਾ ਮੈ ਵਰੁ ਦੇਹਿ, ਹਰਿ ਵਰੁ ਭਾਵੈ, ਤਿਸ ਕੀ ਬਲਿ ਰਾਮ ਜੀਉ।...**
**ਬਾਬਾ ਲਗਨੁ ਗਣਾਇ, ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ।...**
**ਸਾਹਾ ਹੁਕਮੁ ਰਜਾਇ ਸੋ ਨ ਟਲੈ, ਜੋ ਪ੍ਰਭੁ ਕਰੈ ਬਲਿ ਰਾਮ ਜੀਉ।...**
**ਬਾਬੁਲਿ ਦਿਤੜੀ ਦੂਰਿ, ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ।...।੪।੧।**

ਲੜਕੀ ਦੇ ਮਾਈਏਂ ਪੈਣ ਦੀ ਗੀਤ-ਰਸਮ ਇਹ ਦੱਸਦੀ ਹੈ ਕਿ ਹੁਣ ਇਹ ਬੱਚੀ ਇਸ ਘਰ ਵਿਚ ਤਿੰਨ ਦਿਨਾਂ ਦੀ ਪਰਾਹੁਣੀ ਹੈ। ਵੈਰਾਗ-ਭਰੇ ਗਲੇ ਨਾਲ ਚਾਚੀਆਂ ਤਾਈਆਂ ਆਉਣ ਵਾਲੇ ਜੀਵਨ ਦੇ ਚੰਗੇ ਹੋਣ ਲਈ ਅਸੀਸਾਂ ਦੇਂਦੀਆਂ ਹਨ। ਗੁਰੂ ਨਾਨਕ ਦੇਵ ਜੀ ਨੇ ਜੀਵ-ਇਸਤ੍ਰੀ ਦੇ ਪੇਕੇ-ਘਰ ਜਗਤ ਤੋਂ ਤੁਰਨ ਦਾ ਸਮਾ ਅੱਖਾਂ ਅੱਗੇ ਲਿਆਂਦਾ ਹੈ। ਸਤਸੰਗੀ-ਸਹੇਲੀਆਂ ਨੂੰ ਪ੍ਰੇਰਨਾ ਕੀਤੀ ਹੈ ਕਿ ਜਿਵੇਂ ਹਰੇਕ ਜੁਆਨ ਕੁੜੀ ਦਾ ਪਹੋਚਾ ਆਉਂਦਾ ਹੈ, ਉਸੇ ਤਰ੍ਹਾਂ ਮੇਰਾ ਭੀ ਆਉਣਾ ਹੈ, ਤੁਸੀ ਰਲ ਕੇ ਅਸੀਸਾਂ ਦੇਵੋ ਕਿ ਮੇਰਾ ਪਰਮਾਤਮਾ-ਪਤੀ ਨਾਲ ਮੇਲ ਹੋ ਜਾਏ:

**ਗਉੜੀ ਦੀਪਕੀ ਮਹਲਾ ੧**

**ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ।**
**ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੋ ਸਿਰਜਣਹਾਰੋ।੧।**
**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ।**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ।ਰਹਾਉ।**
**ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ।**
**ਤੇਰੇ ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ।੨।**

**ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ।**
**ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ।੩।**
**ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ।**
**ਸਦਣਹਾਰਾ ਸਿਮਰੀਐ, ਨਾਨਕ ਸੇ ਦਿਹ ਆਵੰਨਿ।੪।੧।**

ਲਾੜਾ ਜੰਞ ਬਣਾ ਕੇ ਲਿਆਉਂਦਾ ਹੈ ਤੇ ਬੜੇ ਵਾਜਿਆਂ-ਗਾਜਿਆਂ ਨਾਲ ਵਿਆਹ ਹੁੰਦਾ ਹੈ। ਇਸ ਵਲ ਭੀ ਇਸ਼ਾਰਾ ਕਰਦੇ ਹਨ:

**ਗੁਣ ਜੰਞ ਲਾੜੇ ਨਾਲਿ ਸੋਹੈ, ਪਰਖਿ ਮੋਹਣੀਐ ਲਇਆ।**
**ਵੀਵਾਹੁ ਹੋਆ ਸੋਭ ਸੇਤੀ.....।**

ਵਿਆਹੀ ਕੁੜੀ ਨੂੰ ਡੋਲੇ ਵਿਚ ਪਾਣ ਲੱਗੀ ਮਾਂ ਵਿਛੋੜਾ ਤੱਕ ਕੇ ਰੋਂਦੀ ਹੈ, ਤਿਵੇਂ ਹੀ ਜੀਵ-ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮੇਲ ਹੋਣ 'ਤੇ ਉਹ ਮਾਇਆ ਜੋ ਸਦਾ ਘੇਰੀ ਰੱਖਦੀ ਸੀ, ਹੁਣ ਨਿਰਾਸ ਹੋ ਕੇ ਆਪਣੇ ਅਸਰ ਹੇਠੋਂ ਨਿਕਲ ਕੇ ਵਿਛੜਦੀ ਜੀਵ-ਇਸਤ੍ਰੀ ਨੂੰ ਤੱਕ ਕੇ, ਮਾਨੋ, ਰੋਂਦੀ ਹੈ:

**ਮਾਇ ਨਿਰਾਸੀ ਰੋਇ ਵਿਛੁੰਨੀ, ਬਾਲੀ ਬਾਲੈ ਹੇਤੇ।**

## (ਕ) ਕੁਦਰਤ ਨਾਲ ਡੂੰਘੀ ਸਾਂਝ

ਜਿਨ੍ਹਾਂ ਨੂੰ ਵੇਖਣ ਵਾਲੀਆਂ ਅੱਖਾਂ ਮਿਲੀਆਂ ਹੁੰਦੀਆਂ ਹਨ, ਉਹਨਾਂ ਨੂੰ ਪ੍ਰੋ. ਪੂਰਨ ਸਿੰਘ ਦੇ ਲਫ਼ਜ਼ਾਂ ਵਿਚ 'ਰਾਹੀਂ ਰਾਹੀਂ ਖੜਾ, ਥਾਈਂ ਥਾਈਂ ਖੜਾ ਕੁਦਰਤ ਦਾ ਸਾਈਂ ਉਚਾਈ ਵਲ ਵਾਜਾਂ ਪਿਆ ਮਾਰਦਾ ਹੈ।' ਗੁਰੂ ਨਾਨਕ ਸਾਹਿਬ ਨੇ ਉਹਨਾਂ ਹੀ ਸੁਭਾਗ ਅੱਖਾਂ ਨਾਲ ਸਿਰਜਣਹਾਰ ਨੂੰ ਕੁਦਰਤਿ ਵਿਚ ਵੇਖਿਆ ਤੇ ਵਜਦ ਵਿਚ ਆ ਕੇ ਬੋਲ ਉਠੇ:

**ਬਲਿਹਾਰੀ ਕੁਦਰਤਿ ਵਸਿਆ।**
**ਤੇਰਾ ਅੰਤੁ ਨ ਜਾਈ ਲਖਿਆ।**

ਜਿਉਂ ਜਿਉਂ ਗੁਰਬਾਣੀ ਨੂੰ ਇਸ ਦ੍ਰਿਸ਼ਟੀ-ਕੋਣ ਤੋਂ ਪੜ੍ਹੀਏ, ਹੈਰਾਨ ਹੋ ਜਾਈਦਾ ਹੈ ਕਿ ਉਹਨਾਂ ਨੂੰ ਕਿਸ ਤ੍ਰਾਂ ਜ਼ੱਰੇ ਜ਼ੱਰੇ ਵਿਚ ਵਸਦੇ ਪ੍ਰੀਤਮ-ਪ੍ਰਭੂ ਵਲੋਂ ਪਿਆਰ ਦੇ ਸੱਦੇ ਆ ਰਹੇ ਸਨ, ਕਿਵੇਂ ਕੁਦਰਤ ਨਾਲ ਉਹਨਾਂ ਡੂੰਘੀ ਸਾਂਝ ਪਾਈ ਹੋਈ ਸੀ। ਉਹਨਾਂ ਦੀਆਂ ਅੱਖਾਂ ਨਾਲ ਤੱਕ ਕੇ ਵੇਖੀਏ, ਤਾਂ ਨੂਰ ਹੀ ਨੂਰ ਕਾਦਰ ਨੂੰ ਉਸ ਦੀ ਬਣਾਈ ਹਵਾ ਚਉਰ ਝੁਲਾ ਰਹੀ ਹੈ, ਤੇ ਸਾਰੀ ਬਨਸਪਤੀ ਉਸ ਨੂੰ ਵੰਨ-ਸੁ-ਵੰਨੇ ਫੁੱਲ ਭੇਟਾ ਕਰ ਰਹੀ ਹੈ:

**ਪਵਨੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ।**

ਚੰਦ ਤੇ ਸੂਰਜ ਵਲ ਤਾਂ ਭਲਾ ਹਰੇਕ ਦੀ ਨਿਗਾਹ ਪੈਂਦੀ ਹੈ, ਆਕਾਸ਼ ਵਿਚ ਨਿੰਮ੍ਹੀ ਨਿੰਮ੍ਹੀ ਲੋ ਦੇਣ ਵਾਲੇ ਤਾਰੇ ਭੀ ਸਤਿਗੁਰੂ ਜੀ ਨੂੰ ਪ੍ਰਭੂ-ਪ੍ਰੀਤ ਦਾ ਸੱਦਾ ਦੇ ਰਹੇ ਹਨ। ਅੰਮ੍ਰਿਤ ਵੇਲੇ ਦੀ ਤ੍ਰੇਲ-ਭਿੰਨੀ ਤੇ ਨਿਖਰੀ ਹੋਈ ਰਾਤ ਤੇ ਉਸ ਵਿਚ ਡਲ੍ਹ ਡਲ੍ਹ ਕਰਦੇ ਤਾਰਿਆਂ ਦਾ ਦ੍ਰਿਸ਼ ਗੁਰੂ ਨਾਨਕ ਦੇਵ ਜੀ ਵਾਸਤੇ ਹਰ ਰੋਜ਼ ਸਰੂਰ ਦਾ ਕਾਰਨ ਬਣਦਾ ਹੈ, ਕਿਉਂਕਿ ਉਸ ਵੇਲੇ ਉਹ ਇਸ ਸੁੰਦਰ ਕਾਇਨਾਤ ਦੇ ਕਰਤਾਰ ਦੀ ਯਾਦ ਵਿਚ ਜੁੜ ਬੈਠਦੇ ਹਨ, ਤੇ ਸ਼ੁਕਰ ਸ਼ੁਕਰ ਦੀ ਲਹਿਰ ਵਿਚ ਇਉਂ ਗਾਉਂਦੇ ਹਨ :

**ਭਿੰਨੀ ਰੈਣਿ ਜਿਨਾ ਮਨਿ ਚਾਉ।**

ਸਤਿਗੁਰੂ ਨਾਨਕ ਸਾਹਿਬ ਆਪਣੀ ਉਮਰ ਦੇ ਅਖ਼ੀਰਲੇ ੧੮ ਸਾਲ ਰਾਵੀ ਦੇ ਕੰਢੇ ਕਰਤਾਰਪੁਰ ਰਹੇ। ਪੱਤਣ ਦਾ ਲਾਗਾ ਹੋਣ ਕਰਕੇ, ਗਰਮੀਆਂ ਦੀ ਬਹਾਰੇ ਝੱਖੜ ਹਨੇਰੀਆਂ ਵਿਚ ਬੇੜੀਆਂ ਦਾ ਹੜ੍ਹ ਆਏ ਦਰਿਆ ਦੇ ਤੇਜ਼ ਵਗਦੇ ਪਾਣੀਆਂ ਵਿਚ ਡਕੋ-ਡੋਲੇ ਖਾਣਾ ਉਹ ਨਿੱਤ ਤੱਕਦੇ ਸਨ। ਅਜਿਹੇ ਖ਼ਤਰਿਆਂ ਵਿਚੋਂ ਭੀ ਬੇੜੀ ਨੂੰ ਮਲਾਹਾਂ ਦਾ ਪਾਰ ਲੰਘਾ ਲੈਣਾ ਸਤਿਗੁਰੂ ਜੀ ਨੂੰ ਵਿਕਾਰਾਂ ਦੀਆਂ ਠਿੱਲ੍ਹਾਂ-ਭਰੇ ਸੰਸਾਰ-ਸਮੁੰਦਰ ਵਿਚੋਂ ਜੀਵਨ-ਨਈਆ ਦੇ ਪਾਰ ਲੰਘਾਣ ਦੀ ਜਾਚ ਦਾ ਸੁਨੇਹਾ ਦੇਂਦਾ ਸੀ। ਉਹ ਸੁਨੇਹਾ ਡੋਲਦੇ ਮਨਾਂ ਨੂੰ ਉਹਨਾਂ ਇਉਂ ਸੁਣਾਇਆ :

**ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ।**
**ਸਤਿਗੁਰ ਸੈਂ ਆਲਾਇ, ਬੇੜੇ ਡੁਬਣਿ ਨਾਹਿ ਭਉ।**

*(ਸਲੋਕ ਵਾਰਾਂ ਤੇ ਵਧੀਕ)*

ਜ਼ਿਲਾ ਗੁਰਦਾਸਪੁਰ ਦੇ ਲਾਗੇ ਲਾਗੇ ਰਾਵੀ ਦੇ ਕੰਢੇ ਦੀ ਭੁਇ ਅੰਬਾਂ ਦੇ ਬੂਟਿਆਂ ਵਾਸਤੇ ਬੜੀ ਫਬਵੀਂ ਹੈ। ਉਸ ਇਲਾਕੇ ਵਿਚ ਵੇਖੋ ਬਾਗ਼ਾਂ ਦੇ ਬਾਗ਼ ਲੱਗੇ ਪਏ ਹਨ। ਬਸੰਤ ਰੁੱਤੇ ਉਹਨਾਂ ਅੰਬਾਂ ਉਤੇ ਬੈਠੀ ਕੋਇਲ ਦੀ ਮਸਤ ਅਵਾਜ਼ ਭਲਾ ਕੁਦਰਤਿ ਤੇ ਕਾਦਰ ਦੇ ਰਸੀਏ ਗੁਰੂ ਨਾਨਕ ਪਾਤਿਸ਼ਾਹ ਨੂੰ ਕਿਵੇਂ ਨਾ ਟੁੰਬ ਜਗਾਏ ? ਤੜਪ ਜਿਹੀ ਵਿਚ ਆਖਦੇ ਹਨ, ਮੈਂ ਭੀ ਜੇ :

**ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦ ਬੀਚਾਰਿ।**
**ਸਹਜ ਸੁਭਾਇ ਮੇਰਾ ਸਹੁ ਮਿਲੈ, ਦਰਸਨਿ ਰੂਪਿ ਅਪਾਰੁ।** *(ਗਉੜੀ)*

ਸਾਵਣ ਭਾਦਰੋਂ ਦੇ ਮਹੀਨੀਂ ਪਹਿਰ ਰਾਤ ਰਹਿੰਦੀ ਦਾ ਉੱਠ ਕੇ ਗਿਆ

ਹਲ-ਵਾਹਕ, ਦੁਪਹਿਰ ਵੇਲੇ ਆ ਕੇ, ਨ੍ਹਾ ਧੋ ਕੇ, ਰੋਟੀ ਖਾ ਕੇ ਆਪਣੀ ਮੰਜੀ ਇਹਨਾਂ ਅੰਬਾਂ ਹੇਠ ਲਿਆ ਡਾਹੁੰਦਾ ਹੈ, ਤੇ ਮਿੱਠੀ ਛਾਂ ਤੇ ਠੰਡੀ ਪੌਣ ਦੇ ਹੁਲਾਰਿਆਂ ਵਿਚ ਮਸਤ ਹੋ ਕੇ ਸੌਂ ਜਾਂਦਾ ਹੈ। ਮਿਹਨਤੀ ਕਿਸਾਨ ਦੀ ਇਸ ਹੱਕ ਦੀ ਕਮਾਈ ਹੋਈ ਸੁਖ-ਨੀਂਦ ਨੂੰ ਤੱਕ ਕੇ ਸਤਿਗੁਰੂ ਜੀ ਆਖਦੇ ਹਨ ਜਿਨ੍ਹਾਂ ਜੀਵ-ਸਹੇਲੀਆਂ ਨੇ ਸਹੁ-ਪ੍ਰਭੂ ਨੂੰ ਹਿਰਦੇ-ਸੇਜ 'ਤੇ ਬਿਠਾਇਆ ਹੈ, ਉਹ ਭੀ, ਮਾਨੋ, ਅੰਬਾਂ ਦੀ ਮਿੱਠੀ ਛਾਂ ਦੀ ਮੌਜ ਮਾਣ ਰਹੀਆਂ ਹਨ :

**ਜਿਨੀ ਸਖੀ ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ।**

ਧਰਤੀ ਦਾ ਸਰਦਾਰ ਪੰਛੀ—ਮੋਰ, ਬਾਗਾਂ ਦੀ ਰਿਹਾਇਸ਼ ਨੂੰ ਵਧੀਕ ਚਾਹੁੰਦਾ ਹੈ। ਜਿਥੇ ਅੰਬਾਂ ਦੇ ਬਾਗ਼, ਉਥੇ ਮੋਰਾਂ ਦੀਆਂ ਪੈਲਾਂ—ਇਹ ਮੇਲ ਕੁਦਰਤਿ ਨੇ ਹੀ ਬਣਾ ਰੱਖਿਆ ਹੈ। ਬਸੰਤ-ਰੁੱਤੇ ਅੰਬਾਂ ਦੇ ਬੂਰ ਦੀ ਮਹਿਕ ਕੋਇਲ ਨੂੰ ਧੂਹ ਪਾਂਦੀ ਹੈ, ਤੇ ਉਹ ਬੂਟੇ ਬੂਟੇ ਉਤੇ ਬੈਠਦੀ ਬਿਰਹੋਂ ਦੇ ਸੱਦ ਪਈ ਦੇਂਦੀ ਹੈ। ਸਾਵਣ ਦੇ ਮਹੀਨੇ ਜਦੋਂ ਬੱਦਲਾਂ ਦੀਆਂ ਕਾਲੀਆਂ ਘਟਾਂ ਚੜ੍ਹਦੀਆਂ ਹਨ ਤਾਂ ਉਹ ਮੋਰਾਂ ਉਤੇ ਮਸਤੀ ਲੈ ਆਉਂਦੀਆਂ ਹਨ। ਬਾਗ਼ਾਂ ਵਾਲੀ ਧਰਤੀ ਦੇ ਵਸਨੀਕ ਸਤਿਗੁਰੂ ਨੂੰ ਸਾਵਣ ਦੀਆਂ ਘਟਾਂ ਵਿਚ ਮੋਰਾਂ ਦਾ ਨਾਚ ਬਿਰਹੋਂ ਦੇ ਹੁਲਾਰੇ ਵਿਚ ਲੈ ਆਉਂਦਾ ਹੈ। ਉਹ ਭੀ ਆਪਣੇ ਮਨ ਨੂੰ ਆਖਦੇ ਹਨ :

**ਸਾਵਣਿ ਸਰਸੁ ਮਨਾ, ਘਣ ਵਰਸਹਿ ਰੁਤਿ ਆਏ।** *(ਤੁਖਾਰੀ)*

**ਮੋਰੀ ਰੁਣਝੁਣ ਲਾਇਆ, ਭੈਣੇ ਸਾਵਣੁ ਆਇਆ।** *(ਵਡਹੰਸ)*

ਕਰਤਾਰਪੁਰ ਡੁੱਗਰ ਦੇ ਨੇੜੇ ਹੀ ਹੈ। ਸਾਵਣ ਦਾ ਮਹੀਨਾ ਇਸ ਇਲਾਕੇ ਲਈ ਅਜੀਬ ਸੁਹਾਵਣਾ ਹੁੰਦਾ ਹੈ। ਬੱਦਲਾਂ ਦਾ ਝੁੱਕ ਝੁੱਕ ਕੇ ਆਉਣਾ ਰਸੀਏ ਮਨਾਂ ਨੂੰ ਕਿਵੇਂ ਨਾ ਧੂਹ ਪਾਏ ? ਫ਼ੁਰਮਾਂਦੇ ਹਨ :

**ਉਨਵਿ ਘਨ ਛਾਏ, ਬਰਸ ਸੁਭਾਏ ਮਨਿ, ਤਨਿ ਪ੍ਰੇਮੁ ਸੁਖਾਵੈ।**
**ਨਾਨਕ ਵਰਸੈ ਅੰਮ੍ਰਿਤ ਬਾਣੀ, ਕਰਿ ਕਿਰਪਾ ਘਰਿ ਆਵੈ।** *(ਤੁਖਾਰੀ)*

ਤੁਖਾਰੀ ਰਾਗ ਵਿਚ ਲਿਖਿਆ 'ਬਾਰਹਮਾਹ' ਪੜ੍ਹ ਕੇ ਵੇਖੋ। ਕਿਸੇ ਭੀ ਰੁੱਤ ਦਾ ਕੁਦਰਤੀ ਕੌਤਕ ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਤੋਂ ਖੁੰਝ ਨਹੀਂ ਸਕਿਆ।

ਚੇਤ ਬਸੰਤ ਰੁੱਤੇ ਸਾਰੀ ਬਨਸਪਤੀ ਖਿੜੀ ਹੋਈ ਹੈ, ਵੰਨ-ਸੁ-ਵੰਨੇ ਫੁੱਲ ਦੇ ਰਹੀ ਹੈ, ਉਹਨਾਂ ਉਤੇ ਭੌਰੇ ਮਸਤ ਗੁੰਜਾਰ ਪਾ ਰਹੇ ਹਨ, ਤੇ ਕੋਇਲ ਉਤੇ

ਬੈਠੀ ਕੂ ਕੂ ਕਰ ਰਹੀ ਹੈ:

**ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ।**
**ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ।....**
**ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ ਸਹੀਜੈ।**
**ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ।.....।੫।**

ਜੇਠ ਹਾੜ ਦੀ ਕੜਕਦੀ ਧੁੱਪ ਤੇ ਸਾੜਦੀ ਲੋ ਭਾਵੇਂ ਬੜਾ ਔਖਾ ਕਰਦੀ ਹੈ, ਪਰ ਉਸ ਵਿਚ ਭੀ ਟੀਂਡ ਦਾ ਕੰਡਿਆਲੇ ਕਿੱਕਰ ਉਤੇ ਬੈਠ ਕੇ ਬੜੀ ਤੇਜ਼ ਚੀਕ ਜਿਹੀ ਨਾਲ 'ਟੀਂ ਟੀਂ' ਕਰੀ ਜਾਣਾ ਕੰਨਾਂ ਨੂੰ ਸੁਆਦਲਾ ਲੱਗਦਾ ਹੈ:

**ਆਸਾੜੁ ਭਲਾ ਸੂਰਜ ਗਗਨਿ ਤਪੈ।**
**ਰਥੁ ਫਿਰੈ, ਛਾਇਆ ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ।੮।**

ਸਾਵਣ ਭਾਦਰੋਂ ਵਿਚ ਰਾਤ ਵੇਲੇ ਡੱਡੂਆਂ ਦਾ 'ਗੁੜੈਂ ਗੁੜੈਂ' ਕਰਨਾ ਭੀ ਸੋਹਣਾ ਰਾਗ ਜਿਹਾ ਹੀ ਲੱਗਦਾ ਹੈ। ਚੜ੍ਹੀ ਘਟਾ ਵੇਖ ਕੇ ਮੋਰਾਂ ਦਾ ਕੁਹਕਣਾ ਸਮੇ ਨੂੰ ਹੋਰ ਭੀ ਸੁਹਾਵਣਾ ਬਣਾਂਦਾ ਹੈ। ਬਬੀਹੇ ਦਾ ਬੋਲਣਾ ਕੁਦਰਤਿ ਦੇ ਇਸ ਸੁਹਜ ਨੂੰ ਹੋਰ ਵਧਾਂਦਾ ਹੈ। ਰੱਬੀ ਪਿਆਰ ਵਾਲੇ ਮਨਾਂ ਨੂੰ ਇਹ ਦ੍ਰਿਸ਼ ਹੁਲਾਰੇ ਵਿਚ ਲੈ ਆਉਂਦਾ ਹੈ:

**ਬਰਸੈ ਨਿਸਿ ਕਾਲੀ, ਕਿਉ ਸੁਖੁ ਬਾਲੀ, ਦਾਦਰ ਮੋਰ ਲਵੰਤੇ।**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ.....।**

ਇਹੀ ਰੁੱਤ ਹੈ ਸੱਪਾਂ ਤੇ ਮੱਛਰਾਂ ਦੇ ਡੰਗਣ ਦੀ। ਪਤੀ-ਪਰਮਾਤਮਾ ਤੋਂ ਵਿਛੜੀ ਜੀਵ-ਨਾਰ ਨੂੰ ਕੁਦਰਤਿ ਦਾ ਸੁਹਜ ਇਉਂ ਡੰਗ ਮਾਰਦਾ ਹੈ, ਜਿਵੇਂ ਭਾਦਰੋਂ ਵਿਚ ਸੱਪ ਤੇ ਮੱਛਰ ਡੰਗਦੇ ਹਨ:

**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ, ਭੁਇਅੰਗਮ ਫਿਰਹਿ ਡਸੰਤੇ।**
**ਮਛਰ ਡੰਗ, ਸਾਇਰ ਭਰ ਸੁਭਰ, ਬਿਨੁ ਹਰਿ ਕਿਉ ਸੁਖੁ ਪਾਈਐ।੧੦।**

ਕਰਤਾਰਪੁਰ ਰਾਵੀ ਦੇ ਕੰਢੇ 'ਤੇ ਹੈ। ਦਰਿਆ ਦੇ ਨਾਲ ਨਾਲ ਪਿਲਛੀ, ਕਾਹੀ ਤੇ ਕਾਨਿਆਂ ਦਾ ਸੰਘਣਾ ਬੇਲਾ ਹੈ। ਅੱਸੂ ਵਿਚ ਇਹ ਫੁੱਲ ਦੇਂਦੇ ਹਨ। ਗਰਮੀ ਦਾ ਜ਼ੋਰ ਲੰਘ ਚੁਕਦਾ ਹੈ, ਤੇ ਰਾਤਾਂ ਠੰਢੀਆਂ ਹੋ ਜਾਂਦੀਆਂ ਹਨ, ਜੋ ਆ ਰਹੇ ਸਿਆਲ ਦਾ ਚੇਤਾ ਕਰਾਂਦੀਆਂ ਹਨ। ਇਹ ਬਦਲਦੀ ਰੁੱਤ ਵੇਖ ਕੇ ਰਸੀਏ ਮਨਾਂ ਨੂੰ ਉਦਾਸੀ ਜਿਹੀ ਵਿਆਪਦੀ ਹੈ ਕਿ ਬੁਢੇਪਾ ਆ ਗਿਆ ਹੈ,

ਸਰੀਰਕ ਨਿੱਘ ਘਟਦਾ ਜਾ ਰਿਹਾ ਹੈ, ਤੇ ਪੈਰੋ ਪੈਰ ਕਮਜ਼ੋਰੀ ਵਧ ਰਹੀ ਹੈ, ਪਰ ਪ੍ਰੀਤਮ ਮਿਲਿਆ ਅਜੇ ਭੀ ਨਹੀਂ। ਬੇਲੇ ਦੀ ਹਰਿਆਵਲ ਢਾਰਸ ਦੇਂਦੀ ਹੈ ਕਿ ਘਬਰਾਣਾ ਨਹੀਂ, ਤੇਰੀ ਵਾਰੀ ਭੀ ਗੁਰੂ ਦੀ ਕਿਰਪਾ ਨਾਲ ਆ ਜਾਏਗੀ :

**... ... ... ... ਕੁਕਹ ਕਾਹ ਸਿ ਭੂਲੇ।**
**ਆਗੈ ਘਾਮ, ਪਿਛੈ ਰੁਤਿ ਜਾਡਾ, ਦੇਖਿ ਚਲਤ ਮਨੁ ਡੋਲੇ।**
**ਦਹਦਿਸਿ ਸਾਖ ਹਰੀ ਹਰੀਆਵਲ, ਸਹਜਿ ਪਕੈ ਸੋ ਮੀਠਾ।**
**ਨਾਨਕ ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ।੧੧।**

ਗੁਰੂ ਨਾਨਕ ਦੇਵ ਜੀ ਦੇ ਪਿਤਾ ਬਾਬਾ ਕਾਲੂ ਜੀ ਦੀ ਭੁਇ ਦੀ ਮਾਲਕੀ ਭੀ ਸੀ, ਜਿਸ ਦੇ ਫ਼ਸਲ-ਬੰਨੇ ਦੀ ਨਿਗਰਾਨੀ ਆਦਿਕ ਵਾਸਤੇ ਗੁਰੂ ਨਾਨਕ ਸਾਹਿਬ ਭੀ ਜਾਇਆ ਹੀ ਕਰਦੇ ਸਨ। ਸਾਢੇ ਪੈਂਤੀ ਸਾਲ ਦੀ ਉਮਰ ਤਕ ਸਤਿਗੁਰੂ ਜੀ ਆਪਣੇ ਪਿੰਡ ਤਲਵੰਡੀ ਰਹੇ ਸਨ। ਤਲਵੰਡੀ ਦੇ ਦੁਆਲੇ ਜੰਡ ਕਰੀਰ ਦਾ ਜੰਗਲ ਸੀ। ਹਰਨ ਜੰਗਲ ਦਾ ਸ਼ਿੰਗਾਰ ਹੁੰਦਾ ਹੈ। ਤਲਵੰਡੀ ਦੀ ਬਾਰ ਵਿਚ ਭੀ ਕਿਉਂ ਨਾ ਹੋਣਗੇ ? ਬੇਪਰਵਾਹੀ ਤੇ ਬੇਫ਼ਿਕਰੀ ਵਿਚ ਹਰਾ ਹਰਾ ਘਾਹ ਖਾਂਦੇ ਤੇ ਫਿਰ ਨਸ਼ੇ ਜਿਹੇ ਵਿਚ ਚੁੰਗੀਆਂ ਮਾਰਦੇ ਹਰਨ ਉਸ ਬਾਰ ਵਿਚ ਸਤਿਗੁਰੂ ਜੀ ਨੇ ਅਨੇਕਾਂ ਵਾਰੀ ਵੇਖੇ ਹੋਣਗੇ। ਅਜਿਹੀ ਦਸ਼ਾ ਭੀ ਕਈ ਵਾਰੀ ਵੇਖੀ ਹੋਵੇਗੀ, ਜਦੋਂ ਇਹਨਾਂ ਭੋਲੇ ਅਲਬੇਲੇ ਪਸ਼ੂਆਂ ਨੂੰ ਅਚਨਚੇਤ ਸ਼ਿਕਾਰੀ ਕੁੱਤੇ ਆ ਘੇਰਦੇ ਹੋਣਗੇ। ਹਰਨ ਦੇ ਇਹਨਾਂ ਬੇ-ਪਰਵਾਹੀਆਂ ਵਾਲੇ ਜੀਵਨ ਦਾ ਚੇਤਾ ਸਤਿਗੁਰੂ ਜੀ ਦੇ ਸਾਹਮਣੇ ਮਾਲਕ ਵਲੋਂ ਭੁੱਲੇ ਹੋਏ ਮਨੁੱਖ ਦੀ ਤਰਸ-ਜੋਗ ਹਾਲਤ ਲੈ ਆਉਂਦਾ ਹੈ। ਬੜੇ ਦਰਦ-ਭਰੇ ਲਫ਼ਜ਼ਾਂ ਵਿਚ ਆਖਦੇ ਹਨ :

**ਤੂ ਸੁਣਿ ਹਰਣਾ ਕਾਲਿਆ, ਕੀ ਵਾੜੀਐ ਰਾਤਾ ਰਾਮ।**
**ਬਿਖੁ ਫਲੁ ਮੀਠਾ ਚਾਰਿ ਦਿਨ, ਫਿਰਿ ਹੋਵੈ ਤਾਤਾ ਰਾਮ।**

*(ਆਸਾ ਛੰਤ)*

ਇਸੇ ਤਰ੍ਹਾਂ ਭੌਰਿਆਂ ਦੇ ਫੁੱਲਾਂ ਵਿਚ ਫਸ ਜਾਣ ਦੀ ਬੇ-ਬਸੀ ਭੀ ਮਨੁੱਖ ਦੀ ਮਾਇਆ ਗ੍ਰਸੀ ਦਸ਼ਾ ਚੇਤੇ ਕਰਾਂਦੀ ਹੈ। ਫੁੱਲ ਉਤੇ ਬੈਠਾ ਭੌਰਾ ਸੁਗੰਧੀ ਵਿਚ ਇਤਨਾ ਮਸਤ ਹੋ ਜਾਂਦਾ ਹੈ ਕਿ ਸ਼ਾਮ ਵੇਲੇ ਫੁੱਲ ਦੇ ਮੀਟੇ ਜਾਣ 'ਤੇ ਖੰਭੜੀਆਂ ਦੇ ਵਿਚੇ ਹੀ ਫਸਿਆ ਰਹਿੰਦਾ ਹੈ ਤੇ ਜਾਨ ਗੁਆ ਲੈਂਦਾ ਹੈ। ਜਦੋਂ ਫੁਲੇਲ ਬਨਾਣ ਲਈ ਉਹ ਫੁੱਲ ਤੇਲ ਵਿਚ ਕਾੜ੍ਹਿਆ ਜਾਂਦਾ ਹੈ, ਤਾਂ ਵਿਚੇ ਹੀ ਉਸ ਭੌਰੇ ਦਾ ਨਿੱਕਾ ਜਿਹਾ ਸਰੀਰ ਭੀ ਤਲਿਆ ਜਾਂਦਾ ਹੈ। ਭੌਰੇ ਦੀ ਇਹ ਤਰਸ-ਭਰੀ ਹਾਲਤ ਦੱਸ ਕੇ ਮਨੁੱਖ ਨੂੰ ਸਮਝਾਉਣੀ ਦੇਂਦੇ ਹੋਏ ਸਤਿਗੁਰੂ ਜੀ ਫ਼ੁਰਮਾਂਦੇ ਹਨ :

**ਭਵਰਾ ਫੂਲਿ ਭਵੰਤਿਆ, ਦੁਖੁ ਅਤਿ ਭਾਰੀ ਰਾਮ।**
**.... .... ... ... ਭਵਰੁ ਬੇਲੀ ਰਾਤਓ।**
**ਸੂਰਜ ਚੜਿਆ, ਪਿੰਡੁ ਪੜਿਆ, ਤੇਲੁ ਤਾਵਣਿ ਤਾਤਓ।**

ਰਾਵੀ ਦੇ ਕੰਢੇ ਅਨੇਕਾਂ ਵਾਰੀ ਮਾਹੀਗੀਰਾਂ ਨੂੰ ਵੇਖਦੇ ਹੋਣਗੇ, ਜੋ ਪਾਣੀ ਵਿਚ ਤਾਰੀਆਂ ਲੈਂਦੀ ਮੱਛੀ ਨੂੰ ਭਿੱਤੀ ਦੇ ਕੇ ਅਚਨਚੇਤ ਜਾਲ ਵਿਚ ਆ ਫਸਾਂਦੇ ਸਨ। ਉਹ ਨਕਸ਼ਾ ਅੱਖਾਂ ਅੱਗੇ ਲਿਆ ਕੇ ਜਿੰਦ ਨੂੰ ਸਮਝਾਂਦੇ ਹਨ ਕਿ ਹੇ ਜਿੰਦੇ! ਤੂੰ ਇਥੇ ਪਰਦੇਸ ਵਿਚ ਆਈ ਹੋਈ ਹੈਂ; ਜੀਭ ਆਦਿਕ ਦੇ ਚਸਕੇ ਵਿਚ ਫਸ ਕੇ ਤੇ ਪ੍ਰਭੂ ਨੂੰ ਵਿਸਾਰ ਕੇ ਕਿਉਂ ਆਤਮਕ ਮੌਤ ਦੇ ਜਾਲ ਵਿਚ ਫਸਦੀ ਹੈਂ ?:

**ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ।**
**ਸਾਚਾ ਸਾਹਿਬੁ ਮਨਿ ਵਸੈ, ਕੀ ਫਾਸਹਿ ਜਮ ਜਾਲੇ ਰਾਮ।**
**ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕਿ ਪਾਇਆ।**
**ਸੰਸਾਰੁ ਮਾਇਆ ਮੋਹੁ ਮੀਠਾ, ਅੰਤਿ ਭਰਮੁ ਚੁਕਾਇਆ।**
**ਭਗਤਿ ਕਰਿ ਚਿਤੁ ਲਾਇ ਹਰਿ ਸਿਉ, ਛੋਡਿ ਮਨਹੁ ਅੰਦੇਸਿਆ।**
**ਸਚੁ ਕਹੈ ਨਾਨਕੁ ਚੇਤਿ ਰੇ ਮਨ, ਜੀਅੜਿਆ ਪਰਦੇਸੀਆ।**

*(ਆਸਾ ਛੰਤ)*

ਦਰਿਆ ਵਿਚੋਂ ਨਿਕਲੇ ਵਹਿਣ ਵੇਖ ਕੇ ਉਹਨਾਂ ਨੂੰ ਖ਼ਿਆਲ ਆਉਂਦਾ ਹੈ ਕਿ ਜਿਵੇਂ ਇਸ ਵਿਛੜੇ ਵਹਿਣ ਨੇ ਪਤਾ ਨਹੀਂ ਕਦੋਂ ਦਰਿਆ ਵਿਚ ਮੁੜ ਮਿਲਣਾ ਹੈ, ਤਿਵੇਂ ਦਰਿਆ-ਪ੍ਰਭੂ ਤੋਂ ਵਿਛੜੇ ਜੀਵ-ਵਹਿਣ ਨੂੰ ਮੁੜ ਮਿਲਣ ਦਾ ਸਮਾ ਭਾਗਾਂ ਨਾਲ ਹੀ ਮਿਲਦਾ ਹੈ:

**ਨਦੀਆ ਵਾਹੁ ਵਿਛੁੰਨਿਆ, ਮੇਲਾ ਸੰਜੋਗੀ ਰਾਮ।.....**
**ਹਰਿ ਨਾਮੁ ਭਗਤਿ ਨ ਰਿਦੈ ਸਾਚਾ, ਸੇ ਅੰਤਿ ਧਾਹੀ ਰੁੰਨਿਆ।**

ਜਿਉਂ ਜਿਉਂ ਤੁਸੀ ਕੁਦਰਤਿ ਨਾਲ ਸਾਂਝ ਦੇ ਦ੍ਰਿਸ਼ਟੀ-ਕੋਣ ਤੋਂ ਗੁਰਬਾਣੀ ਨੂੰ ਪੜ੍ਹੋਗੇ, ਤਿਉਂ ਤਿਉਂ ਤੁਹਾਨੂੰ ਇਥੇ ਖ਼ਜ਼ਾਨੇ ਭਰੇ ਹੋਏ ਦਿੱਸਣਗੇ।

